# ਅਮਰਦੀਪ

# ਪੰਜਾਬੀ ਪਾਠ ਮਾਲਾ

## ਭਾਗ ਅੱਠਵਾਂ

ਲੇਖਕ

ਡਾ: ਗੁਰਦਿਆਲ ਸਿੰਘ 'ਫੁੱਲ'

ਐਮ. ਏ. ਪੀ.-ਐਚ. ਡੀ.

ਅਮਰਦੀਪ ਪ੍ਰਕਾਸ਼ਨ

ਪੁਰਾਣੀ ਰੇਲਵੇ ਰੋਡ, ਜਲੰਧਰ-੪.

## ਸਾਡਾ ਲਿਖਾਰੀ

**ਜਨਮ :** 25.10.1910

**ਜਨਮ ਸਥਾਨ :** ਨੰਗਲ ਸ਼ਾਮਾਂ, ਜ਼ਿਲ੍ਹਾ ਜਲੰਧਰ।

**ਵਿਦਿਆ :** ਮੈਟ੍ਰਿਕ (ਮੈਡੀਕਲ). ਐਫ.ਐਸ.ਸੀ. (ਨਾਨ ਮੈਡੀਕਲ). ਬੀ.ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ.-ਐਚ.ਡੀ. (ਨਾਟਕ). ਪੰਜਾਬ ਦਾ ਸ਼੍ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ।

**ਵਿਜੇਤਾ :** ਛੇ ਪੁਰਸਕਾਰ ਭਾਸ਼ਾ ਵਿਭਾਗ ਦੇ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ, ਪਟਿਆਲਾ।
ਇੱਕ ਪੁਰਸਕਾਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ. ਅੰਮ੍ਰਿਤਸਰ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ, ਨਵੀਂ ਦਿੱਲੀ।
ਇੱਕ ਧਾਰੀਵਾਲ ਪੁਰਸਕਾਰ।

**ਰਚਨਾਵਾਂ :** ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ। ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ। ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ। ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ। ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ। ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ।

ਪ੍ਰਕਾਸ਼ਕ :
ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ,
ਜਲੰਧਰ-8 ਟੈਲੀਫੋਨ : 58235

ਪਹਿਲੀ ਵਾਰ : 1984
ਵਾਰ : 1998

ਛਾਪਕ :
ਨਾਰਦਨ ਸਟੇਸ਼ਨਰੀ ਮਾਰਟ
ਸ੍ਰੀ ਵੈਨਕਟੇਸ਼ਵਰ ਪ੍ਰਿੰਟਰਜ਼, ਜਲੰਧਰ।

ਫੋਟੋਟਾਈਪਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਗਿਆਨ ਮਾਰਕਿਟ, ਚੌਕ ਅੱਡਾ ਟਾਂਡਾ,
ਜਲੰਧਰ-8

# ਤਤਕਰਾ

### ਪਾਠ ਪਹਿਲਾ

# ਜਾ ਤੂ ਮੇਰੈ ਵਲਿ ਹੈ

ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥
ਲਖਮੀ ਤੋਟਿ ਨਾ ਆਵਈ ਖਾਇ ਖਰਚਿ ਰਹੰਦਾ ॥
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥
ਲੇਖਾ ਕੋਇ ਨਾ ਪੁਛਈ ਜਾ ਹਰਿ ਬਖਸੰਦਾ ॥
ਅਨੰਦੁ ਭਇਆ ਸੁਖੁ ਪਾਇਆ, ਮਿਲਿ ਗੁਰ ਗੋਬਿੰਦਾ ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥

ਪਉੜੀ ਮਾਰੂ ਵਾਰ ਮਹਲਾ ੫ ਡਖਣੇ ਮਹਲਾ ੫ (ਪੰਨਾ ੧੦੯੬)

## ਅਭਿਆਸ

**1. ਦੱਸੋ**— 1. ਗੁਰੂ ਅਰਜਨ ਦੇਵ ਜੀ ਕਿਸ ਅੱਗੇ ਅਰਦਾਸ ਕਰ ਰਹੇ ਹਨ ?
2. ਜੇ ਪ੍ਰਮਾਤਮਾ ਮਨੁੱਖ ਦੇ ਵੱਲ ਹੋ ਜਾਵੇ ਤਾਂ ਕੀ ਹੁੰਦਾ ਹੈ ?
3. ਕਿਸ ਨੂੰ ਮਿਲ ਕੇ ਸੁਖ ਤੇ ਅਨੰਦ ਪ੍ਰਾਪਤ ਹੁੰਦੇ ਹਨ ?
4. ਕਦੋਂ ਮਨੁੱਖ ਦੇ ਸਾਰੇ ਕੰਮ ਸੁਆਰੇ ਜਾਂਦੇ ਹਨ ?
5. ਕਦੋਂ ਮਨੁੱਖ ਕੋਲੋਂ ਕੋਈ ਲੇਖਾ ਨਹੀਂ ਮੰਗਦਾ ?

**2. ਇਨ੍ਹਾਂ ਸ਼ਬਦਾਂ ਨੂੰ ਆਪਣੇ ਵਾਕਾਂ ਵਿਚ ਵਰਤੋ :**
ਵਰੀ, ਲੇਖਾ, ਅਨੰਦ, ਸੁਖ, ਕਾਜ।

**3. ਸਾਰੇ ਸ਼ਬਦ ਦੇ ਭਾਵ ਆਪਣੇ ਸ਼ਬਦਾਂ ਵਿਚ ਲਿਖੋ।**

**4. ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਅਰਥਾਂ ਵਾਲੇ ਸ਼ਬਦ ਲਿਖੋ :**
ਵੈਰੀ—
ਅਨੰਦ—
ਸੁਖ—
ਮਿੱਤ੍ਰ—

**5. ਸਾਰਾ ਸ਼ਬਦ ਜ਼ਬਾਨੀ ਯਾਦ ਕਰੋ।**

☐ ☐

### ਪਾਠ ਦੂਜਾ

# ਜੀਓ ਆਇਆਂ

ਹਰਨਾਮੀ ਨੂੰ ਜਦੋਂ ਪਤਾ ਲੱਗਾ ਸੀ ਕਿ ਉਸ ਦਾ ਮੁੰਡਾ ਪ੍ਰਕਾਸ਼ ਕਮੀਆਂ ਦੇ ਮੁੰਡੇ ਅਮਰੂ ਨਾਲ ਖੇਡਦਾ ਹੈ, ਉਦੋਂ ਤੋਂ ਹੀ ਉਹ ਆਪਣੇ ਮੁੰਡੇ ਦੇ ਪੇਸ਼ ਪੈ ਗਈ ਸੀ। ਉਸ ਨੂੰ ਝਾੜਨ ਲੱਗ ਪਈ ਸੀ। ਹਰਨਾਮੀ ਜਦ ਪ੍ਰਕਾਸ਼ ਆਉਂਦਾ ਤਾਂ ਉਸ ਨੂੰ ਸੁੱਚੇ ਜਲ ਦਾ ਛਿੱਟਾ ਮਾਰਦੀ ਤੇ ਫੇਰ ਅੰਦਰ ਵੜਨ ਦਿੰਦੀ। ਉਹ ਸਦਾ ਆਪਣੇ ਮੁੰਡੇ ਪ੍ਰਕਾਸ਼ ਨੂੰ ਅਮਰੂ ਨਾਲ ਖੇਡਣੋਂ ਵਰਜਦੀ ਰਹਿੰਦੀ।

ਅਮਰੂ ਕਮੀਆਂ ਦਾ ਮੁੰਡਾ ਸੀ ਤੇ ਪ੍ਰਕਾਸ਼ ਜੱਟਾਂ ਦਾ ਮੁੰਡਾ ਸੀ। ਪ੍ਰਕਾਸ਼ ਨੂੰ ਪੜ੍ਹਨ ਪਾ ਦਿੱਤਾ ਗਿਆ। ਅਮਰੂ ਦੇ ਮਾਪਿਆਂ ਨੇ ਵੀ ਅਮਰੂ ਨੂੰ ਪੜ੍ਹਨ ਪਾ ਦਿੱਤਾ। ਦੋਵੇਂ ਜਮਾਤੀ ਬਣ ਗਏ। ਦੋਵੇਂ ਇਕੱਠੇ ਬੈਠਦੇ, ਇਕੱਠੇ ਖੇਡਦੇ, ਇਕੱਠੇ ਸਕੂਲ ਜਾਂਦੇ ਤੇ ਇਕੱਠੇ ਹੀ ਸਕੂਲੋਂ ਆਉਂਦੇ। ਮਾਂ ਪ੍ਰਕਾਸ਼ ਨੂੰ ਉਸ ਦੇ ਨਾਲ ਜਾਣੋਂ ਬਹੁਤ ਵਰਜਦੀ ਅਤੇ ਕਈ ਵਾਰੀ ਖਿੱਝ ਕੇ ਪ੍ਰਕਾਸ਼ ਦੇ ਚੁਪੇੜਾਂ ਵੀ ਮਾਰ ਦਿੰਦੀ।

ਮਾਰ ਤੋਂ ਡਰਦਾ ਪ੍ਰਕਾਸ਼ ਸਕੂਲ ਵਿਚ ਤਾਂ ਅਮਰੂ ਨਾਲ ਖੇਡਦਾ, ਪਰ ਬਾਹਰ ਉਸ ਤੋਂ ਸਦਾ ਵੱਖ-ਵੱਖ ਰਹਿੰਦਾ। ਇਕ ਦਿਨ ਪ੍ਰਕਾਸ਼ ਨੇ ਸਹਿਜ-ਸੁਭਾਅ ਅਮਰੂ ਦੇ ਕੱਪੜਿਆਂ ਨਾਲ ਆਪਣੇ ਕੱਪੜੇ ਬਦਲ ਲਏ। ਉਹ ਬਦਲੇ ਕੱਪੜਿਆਂ ਨਾਲ ਹੀ ਆਪਣੇ-ਆਪਣੇ ਘਰ ਆ ਗਏ। ਅਮਰੂ ਦੀ ਮਾਂ ਨੇ ਤਾਂ ਵੇਖ ਕੇ ਤੇ ਮੁਸਕਰਾ ਕੇ ਗੱਲ ਟਾਲ ਦਿੱਤੀ, ਪਰ ਜਦ ਹਰਨਾਮੀ ਨੇ ਪ੍ਰਕਾਸ਼ ਨੂੰ ਵੇਖਿਆ ਤਾਂ ਉਹ ਬਹੁਤ ਗੁੱਸੇ ਵਿਚ ਆ ਗਈ। ਉਸ ਨੇ ਪ੍ਰਕਾਸ਼ ਦੇ ਚੁਪੇੜਾਂ ਮਾਰ ਕੇ ਉਸ ਦੀਆਂ ਗਲ੍ਹਾਂ ਲਾਲ ਕਰ ਦਿੱਤੀਆਂ। ਪ੍ਰਕਾਸ਼ ਦੇ ਕੱਪੜੇ ਲੁਹਾਏ ਤੇ ਕੱਪੜੇ ਚੁੱਲ੍ਹੇ ਵਿਚ ਸੁੱਟ ਕੇ ਸਾੜ ਸੁੱਟੇ। ਪ੍ਰਕਾਸ਼ ਨੂੰ ਗੰਗਾ-ਜਲ ਨਾਲ ਨੁਹਾਇਆ। ਜਦ ਅਮਰੂ ਵਾਲੇ ਕੱਪੜੇ ਅੱਗ ਵਿਚ ਸੜ ਰਹੇ ਸਨ ਤਾਂ ਪ੍ਰਕਾਸ਼ ਦਾ ਬਾਲ-ਮਨ ਇਉਂ ਅਨੁਭਵ ਕਰ ਰਿਹਾ ਸੀ ਜਿਵੇਂ ਉਸ ਦੀ ਦੋਸਤੀ ਦਾ ਸਿਵਾ ਜਲ ਰਿਹਾ ਹੋਵੇ, ਜਿਵੇਂ ਅਮਰੂ ਦੀ ਨਿਸ਼ਾਨੀ ਭਸਮ ਹੋ ਰਹੀ ਹੋਵੇ।

ਪ੍ਰਕਾਸ਼ ਇਸ ਘਟਨਾ ਨਾਲ ਬਹੁਤ ਡਰ ਗਿਆ ਤੇ ਸਕੂਲੋਂ ਬਾਹਰ ਵੀ ਅਮਰੂ ਨਾਲੋਂ ਵੱਖ ਰਹਿਣ ਲੱਗ ਪਿਆ।

ਇਹ ਦੋਵੇਂ ਪੜ੍ਹਨ ਵਿਚ ਚੰਗੇ ਸਨ। ਕਦੀ ਪ੍ਰਕਾਸ਼ ਜਮਾਤ ਵਿਚ ਪਹਿਲੇ ਨੰਬਰ ਤੇ ਆਉਂਦਾ ਸੀ ਤੇ ਕਦੀ ਅਮਰੂ। ਇਉਂ ਇਕੱਠੇ ਪੜ੍ਹਨ ਨਾਲ ਉਹਨਾਂ ਦੀ ਸਾਂਝ

ਵਧਦੀ ਗਈ। ਦੋਵੇਂ ਫੁੱਟਬਾਲ ਖੇਡਣ ਲੱਗ ਪਏ। ਅਮਰੂ ਛੇਵੀਂ ਜਮਾਤ ਵਿਚ ਹੀ ਟੀਮ ਵਿਚ ਆ ਗਿਆ ਸੀ। ਉਸ ਨੇ ਪ੍ਰਕਾਸ਼ ਨੂੰ ਚੰਗੀ ਤਰ੍ਹਾਂ ਖੇਡਣਾ ਸਿਖਾ ਕੇ ਉਸ ਨੂੰ ਵੀ ਟੀਮ ਵਿਚ ਲੈ ਆਂਦਾ ਸੀ। ਅਮਰੂ ਸੈਂਟਰ ਫ਼ਾਰਵਰਡ ਖੇਡਦਾ ਸੀ ਤੇ ਪ੍ਰਕਾਸ਼ ਰਾਈਟ ਇਨ ਖੇਡਦਾ ਸੀ। ਇਹਨਾਂ ਦੋਹਾਂ ਦਾ ਪਾਸ ਬੜਾ ਰਲਦਾ ਸੀ। ਜਦ ਇਹਨਾਂ ਦੋਹਾਂ ਕੋਲ ਫੁੱਟਬਾਲ ਆਉਂਦਾ ਸੀ, ਤਾਂ ਅਗਲਿਆਂ ਦੇ ਸਿਰ ਹਰ ਹਾਲਤ ਵਿਚ ਗੋਲ ਹੋ ਜਾਇਆ ਕਰਦਾ ਸੀ। ਇਸ ਲਈ ਇਹਨਾਂ ਦੀ ਮਿਲਵੀਂ ਖੇਡ ਦਾ ਅਖ਼ਬਾਰਾਂ ਵਿਚ ਆਮ ਚਰਚਾ ਛਪਦਾ ਰਹਿੰਦਾ ਸੀ।

ਜਦ ਇਹ ਦੋਵੇਂ ਬਾਹਰ ਖੇਡਣ ਜਾਂਦੇ ਸਨ, ਤਾਂ ਦੋਵੇਂ ਇਕੋ ਪਲੇਟ ਵਿਚ ਖਾ ਵੀ ਲੈਂਦੇ ਸਨ। ਜਦ ਯੂਨੀਫ਼ਾਰਮ ਪਾਈ ਹੋਈ ਹੁੰਦੀ ਸੀ ਤਾਂ ਦੋਵੇਂ ਸਕੇ ਭਰਾ ਲੱਗਿਆ ਕਰਦੇ ਸਨ। ਰਲ ਕੇ ਰਹਿਣ ਨਾਲ, ਰਲ ਕੇ ਖੇਡਣ ਨਾਲ, ਰਲ ਕੇ ਇਕੱਠੇ ਖਾਣ ਨਾਲ ਦਿਨੋਂ ਦਿਨ ਇਹਨਾਂ ਦੀ ਸਾਂਝ ਵੱਧਦੀ ਗਈ। ਇਹ ਦੋਵੇਂ ਇਕੋ ਪਰਵਾਰ ਦੇ ਜੀਅ ਜਾਪਣ ਲੱਗ ਪਏ ਸਨ। ਦੋਹਾਂ ਨੇ ਰਲ ਕੇ ਦਸਵੀਂ ਪਾਸ ਕੀਤੀ। ਦੋਵੇਂ ਜ਼ਿਲ੍ਹੇ 'ਚੋਂ ਪਹਿਲੇ ਨੰਬਰ ਤੇ ਆਏ ਕਿਉਂਕਿ ਦੋਹਾਂ ਦੇ ਨੰਬਰ ਬਰਾਬਰ ਸਨ। ਬਾਹਰ ਫਿਰਨ ਨਾਲ, ਰੇਡੀਓ ਤੋਂ ਭਾਸ਼ਣ ਸੁਣਨ ਨਾਲ ਉਹ ਬਹੁਤ ਚੇਤੰਨ ਹੋ ਗਏ ਸਨ ਤੇ ਸਮਾਜ ਵਿਚੋਂ ਜ਼ਾਤ-ਪਾਤ ਦਾ ਵਿਤਕਰਾ ਕੱਢਣ ਦੇ ਦਾਈਏ ਬੰਨ੍ਹ ਰਹੇ ਸਨ।

ਦੋਵੇਂ ਜਣੇ ਗਿਆਰ੍ਹਵੀਂ ਵਿਚ ਦਾਖ਼ਲ ਹੋ ਗਏ। ਉਹਨਾਂ ਦੀ ਸਾਂਝ ਹੋਰ ਪੱਕੀ ਹੋ ਗਈ। ਪਰ ਲੋਕ-ਚਰਚਾ ਤੋਂ ਬਚਣ ਲਈ ਉਹ ਉੱਪਰੋਂ ਬਹੁਤ ਦੂਰ-ਦੂਰ ਰਹਿਣ ਲੱਗ ਪਏ ਸਨ, ਕਿਉਂਕਿ ਜੱਟਾਂ ਦੇ ਮੁੰਡੇ ਪ੍ਰਕਾਸ਼ ਨੂੰ ਬਹੁਤ ਛੇੜਦੇ ਸਨ।

ਇਕ ਦਿਨ ਚਾਰ ਕੁ ਵਜੇ ਸ਼ਾਮ ਦਾ ਸਮਾਂ ਸੀ। ਕਿਸੇ ਖ਼ਾਸ ਕਾਰਨ ਕਰ ਕੇ ਹਰਨਾਮੀ ਸਵੇਰੇ ਮੱਝ ਦਾ ਗੋਹਾ ਨਹੀਂ ਸੀ ਸਾਂਭ ਸਕੀ, ਕਿਉਂਕਿ ਗੋਹਾ ਪੱਥਣ ਵਾਲੀ ਨਹੀਂ ਸੀ ਆਈ। ਉਹ ਆਪਣਾ ਮੁੰਡਾ ਸਕੂਲ ਦਾਖ਼ਲ ਕਰਾਉਣ ਚਲੀ ਗਈ ਸੀ। ਹਰਨਾਮੀ ਕਮੀਆਂ ਦੇ ਪੜ੍ਹਨ ਵਿਰੁੱਧ ਬਹੁਤ ਬੋਲ ਰਹੀ ਸੀ।

ਜਲੀ ਬਲੀ ਹਰਨਾਮੀ ਆਪ ਹੀ ਗੋਹਾ ਪੱਥਣ ਲੱਗ ਪਈ। ਮਨ ਅੰਦਰ ਕਲੇਸ਼ ਹੋਣ ਕਾਰਨ ਗੋਹਾ ਠੀਕ ਢੰਗ ਨਾਲ ਪੱਥਿਆ ਨਹੀਂ ਸੀ ਜਾ ਰਿਹਾ ਤੇ ਗੋਹਾ ਭੁੜਕ-ਭੁੜਕ ਕੇ ਉਸ ਦੇ ਮੂੰਹ ਤੇ ਪੈ ਰਿਹਾ ਸੀ। ਕੁੜਤੀ ਤੇ ਪੈ ਰਿਹਾ ਸੀ। ਇਉਂ ਗੋਹਾ ਪੱਥਦੀ ਉਹ ਆਪ ਕਮੀਨਾਂ ਦੀ ਧੀ ਬਣ ਗਈ ਜਾਪਦੀ ਸੀ। ਗੋਹਾ ਪੱਥਦੀ ਹੋਈ ਉਹ ਸਾਰੇ ਕਮੀਆਂ ਦੇ ਵਿਰੁੱਧ ਬੋਲੀ ਜਾ ਰਹੀ ਸੀ। ਨੀਵੀਂ ਜ਼ਾਤ ਵਾਲਿਆਂ ਨੂੰ ਗਾਲ੍ਹਾਂ ਕੱਢੀ ਜਾ ਰਹੀ ਸੀ।

ਐਨੇ ਨੂੰ ਉਸ ਦੀ ਇਕ ਗੁਆਂਢਣ ਆ ਗਈ। ਅਸਲ ਵਿਚ ਗੁਆਂਢਣ ਇਹ ਚਾਹੁੰਦੀ ਸੀ ਕਿ ਪ੍ਰਕਾਸ਼ ਅਮਰੂ ਦਾ ਸਾਥ ਛੱਡ ਕੇ ਉਸ ਦੇ ਮੁੰਡੇ ਨੂੰ ਆਪਣੇ ਨਾਲ ਰੱਖੇ ਤੇ ਚੰਗਾ ਵਿਦਿਆਰਥੀ ਤੇ ਚੰਗਾ ਖਿਡਾਰੀ ਬਣਾਵੇ। ਅਮਰੂ ਤੇ ਪ੍ਰਕਾਸ਼ ਨੂੰ ਵੱਖ-ਵੱਖ ਕਰਨ ਲਈ ਉਸ ਨੇ ਹਰਨਾਮੀ ਨੂੰ ਆ ਕੇ ਕਿਹਾ :

'ਮੈਂ ਤਾਂ ਤੇਰੇ ਪ੍ਰਕਾਸ਼ ਦੇ ਸਾਕ ਸਬੰਧੀ ਗੱਲ ਕਰਨ ਆਈ ਸਾਂ, ਪਰ ਉਹ ਤਾਂ ਹੋਰ ਹੀ ਚੰਦ ਚੜ੍ਹਾਈ ਬੈਠਾ ਹੈ, ਰੁਲੀਏ ਦੀ ਹੱਟੀ ਤੇ।'

ਹਰਨਾਮੀ ਜਿਹੜੀ ਅੱਗੇ ਹੀ ਲਾਲ-ਪੀਲੀ ਹੋਈ ਬੈਠੀ ਸੀ ਕਾਹਲੀ ਨਾਲ ਬੋਲੀ. 'ਕੀ ਹੋਇਆ ਬੇਬੇ ?'

'ਤੇਰੀ ਵੱਲ ਆਈ ਸਾਂ ਗੋਤ ਪੁੱਛਣ, ਪਰ ਪ੍ਰਕਾਸ਼ ਅਮਰੂ ਨਾਲ ਬੈਠਾ ਇਕੋ ਪਲੇਟ ਵਿਚ ਮਿਠਿਆਈ ਖਾ ਰਿਹਾ ਸੀ।'

'ਕਿੱਥੇ ?'

'ਰੁਲੀਏ ਦੀ ਹੱਟੀ ਉੱਤੇ। ਹਰਨਾਮੀ ਇਉਂ ਦੀਨ ਗੁਆਉਣ ਵਾਲਿਆਂ ਨੂੰ ਕੌਣ ਦਿੰਦਾ ਕੁੜੀ। ਜੇ ਮੈਂ ਨੱਠ ਭੱਜ ਕਰ ਕੇ ਸਾਕ ਕਰਾ ਵੀ ਦਿਆਂ ਤਾਂ ਕੁੜੀ ਵਾਲੇ ਪਤਾ ਲੱਗਣ ਤੇ ਮੇਰੀ ਗੁੱਤ ਪੁੱਟਣਗੇ। ਇਹੋ ਜਿਹੀ ਗੱਲ ਭਲਾ ਲੁਕੀ ਰਹਿੰਦੀ ਏ ਕਦੀ। ਰੁਲੀਏ ਦੀ ਹੱਟੀ ਅੱਗਿਉਂ ਤਾਂ ਛੱਤੀ ਹਜ਼ਾਰ ਆਦਮੀ ਲੰਘਦੇ ਹਨ ਤੇ ਤਾੜ ਕੇ ਲੰਘਦੇ ਹਨ।' ਇਹ ਕਹਿੰਦੀ ਗੁਆਂਢਣ ਚਲੀ ਗਈ।

ਉਸ ਕੋਲ ਨਾ ਕੋਈ ਸਾਕ ਸੀ, ਨਾ ਉਹ ਗੋਤ ਪੁੱਛਣ ਆਈ ਸੀ। ਉਹ ਤਾਂ ਪ੍ਰਕਾਸ਼ ਤੇ ਅਮਰੂ ਨੂੰ ਵੱਖ-ਵੱਖ ਕਰਨ ਤੇ ਕਰਾਉਣ ਆਈ ਸੀ।

ਹਰਨਾਮੀ ਗੋਹਾ ਪੱਥਦੀ ਹੋਈ ਇਉਂ ਅਨੁਭਵ ਕਰ ਰਹੀ ਸੀ ਜਿਵੇਂ ਉਹ ਚੂਹੜੀ ਹੋਵੇ, ਚੂਹੜੇ ਦੀ ਮਾਂ ਹੋਵੇ।

ਐਨ ਉਸ ਵੇਲੇ ਉੱਥੇ ਹੱਸਦਾ ਹੋਇਆ ਪ੍ਰਕਾਸ਼ ਆ ਗਿਆ। ਅਸਲ ਵਿਚ ਅੱਜ ਪ੍ਰਕਾਸ਼ ਦੀ ਟੀਮ ਨਾਲ ਬਾਹਰੋਂ ਕੋਈ ਮੈਚ ਪਾਉਣ ਆਇਆ ਸੀ। ਪ੍ਰਕਾਸ਼ ਨੇ ਉਸ ਨੂੰ ਹੱਟੀ ਤੋਂ ਕੁਝ ਖੁਆਇਆ ਸੀ। ਪ੍ਰਕਾਸ਼ ਤੇ ਅਮਰੂ ਨੇ ਵੀ ਨਾਲ ਕੁਝ ਖਾਧਾ ਸੀ। ਅਮਰੂ ਤੇ ਪ੍ਰਕਾਸ਼ ਨੇ ਇਕ ਪਲੇਟ ਵਿਚ ਮਿਠਿਆਈ ਨਹੀਂ ਸੀ ਖਾਧੀ, ਜਿਵੇਂ ਗੁਆਂਢਣ ਕਹਿ ਗਈ ਸੀ; ਕਿਉਂਕਿ ਉਹ ਜਾਣਦੇ ਸਨ ਕਿ ਇਕ ਪਲੇਟ ਵਿਚ ਖਾਣ ਨਾਲ ਪਿੰਡ ਵਿਚ ਬਾਤ ਦਾ ਬਤੰਗੜ ਬਣ ਜਾਏਗਾ।

ਪ੍ਰਕਾਸ਼ ਸੱਚਾ ਸੀ, ਉਸ ਨੇ ਅਮਰੂ ਨਾਲ ਇਕੋ ਪਲੇਟ ਵਿਚ ਕੁਝ ਨਹੀਂ ਸੀ ਖਾਧਾ।

ਹਰਨਾਮੀ ਕੜਕੀ 'ਆ ਗਿਆਂ। ਤੂੰ ਨਹੀਂ ਬਾਜ ਆਉਂਦਾ ਉਸ ਹਰਾਮੀ ਨਾਲ ਖਾਣੋਂ।'

'ਕੌਣ ਕਹਿੰਦਾ ?'

'ਜਿਸ ਅੱਖੀਂ ਦੇਖਿਆ। ਪਤਾ ਨਹੀਂ ਉਸ ਤੇਰੇ ਸਿਰ ਕੀ ਪਾਇਆ ਹੋਇਆ ?'

'ਮਾਂ ਕਿਉਂ ਐਵੇਂ ਨਿਰਦੋਸ਼ ਬਾਰੇ ਅਵਾ-ਤਵਾ ਬੋਲੀ ਜਾਂਦੀ ਏਂ।'

ਜਿਵੇਂ-ਜਿਵੇਂ ਪ੍ਰਕਾਸ਼ ਆਪਣੀ ਮਾਂ ਨੂੰ ਨਰਮੀ ਨਾਲ ਸਮਝਾਉਣ ਦਾ ਯਤਨ ਕਰ ਰਿਹਾ ਸੀ, ਤਿਵੇਂ-ਤਿਵੇਂ ਹਰਨਾਮੀ ਹੋਰ ਗੁੱਸੇ ਵਿਚ ਆਉਂਦੀ ਜਾਂਦੀ ਸੀ।

ਅੰਤ ਪ੍ਰਕਾਸ਼ ਨਿਡਰ ਹੋ ਕੇ ਮਾਂ ਦੇ ਪ੍ਰਸ਼ਨਾਂ ਦਾ ਉੱਤਰ ਦੇਣ ਲੱਗਾ। ਨਾਲੇ ਹੁਣ ਉਹ ਨਿਆਣਾ ਨਹੀਂ ਸੀ। ਨਾਲੇ ਉਹ ਨਿਰਦੋਸ਼ ਸੀ।

'ਕੀ ਤੂੰ ਰੁਲੀਏ ਦੀ ਹੱਟੀ ਉੱਤੇ ਉਸ ਹਰਾਮੀ ਨਾਲ ਇਕੋ ਪਲੇਟ ਵਿਚ ਮਿਠਿਆਈ ਨਹੀਂ ਖਾਧੀ ?'

'ਖਾਧੀ ਸੀ, ਫੇਰ ਕੀ ਹੋਇਆ।'

'ਤੈਨੂੰ ਪਤਾ ਨਹੀਂ ਤੂੰ ਜੱਟ ਏਂ। ਤੂੰ ਹਿੰਦੂ ਏਂ। ਉੱਚੀ ਜ਼ਾਤ ਦਾ ਏਂ।'

'ਪਤਾ ਏ।'

'ਫੇਰ ਤੂੰ ਉਸ ਨਾਲ ਖਾਣੋਂ ਪੀਣੋਂ ਕਿਉਂ ਨਹੀਂ ਹੱਟਦਾ ?'

'ਮੈਨੂੰ ਆਪਣੇ ਤੇ ਉਸ ਦੇ ਵਿਚ ਕੋਈ ਫ਼ਰਕ ਹੀ ਨਹੀਂ ਦਿੱਸਦਾ।'

'ਉਹ ਗੰਦ ਚੁੱਕਣ ਵਾਲਿਆਂ ਦਾ ਮੁੰਡਾ।'

'ਫੇਰ ਕੀ ਹੋਇਆ, ਤੁਸੀਂ ਵੀ ਤਾਂ ਮੱਝ ਦਾ ਗੋਹਾ ਪੱਥਣ ਲੱਗੇ ਹੋਏ ਹੋ।'

'ਮੈਂ ਆਪਣੀ ਮੱਝ ਦਾ ਗੋਹਾ ਪੱਥ ਰਹੀ ਹਾਂ।'

'ਪਰ ਭਾਈਆ ਤਾਂ ਲੋਕਾਂ ਦੇ ਪਸ਼ੂਆਂ ਦਾ ਗੋਹਾ ਅਤੇ ਲੋਕਾਂ ਦੇ ਘਰਾਂ ਦੇ ਕੂੜੇ ਦਾ ਢੇਰ ਆਪਣੇ ਸਿਰ ਤੇ ਚੁੱਕ ਕੇ ਖੇਤਾਂ ਵਿਚ ਪਾਉਂਦਾ ਏ।'

'ਉਹਦਾ ਚਾਚਾ ਜੁੱਤੀਆਂ ਸੀਊਂਦਾ ਏ।'

'ਫੇਰ ਕੀ ਹੋਇਆ, ਮਾਮੇ ਦੀ ਲੜਕੀ ਚਮੜੇ ਦੇ ਬਟੂਏ ਬਣਾਉਂਦੀ ਏ। ਫੁੱਫੜ ਦਾ ਭਰਾ ਅੰਮ੍ਰਿਤਸਰ ਵਿਖੇ ਬੂਟਾਂ ਦੀ ਦੁਕਾਨ ਕਰਦਾ ਏ।'

'ਪਰ ਮੈਂ, ਤੇਰਾ ਪਿਓ, ਤੇਰੇ ਮਾਮੇ ਦੀ ਲੜਕੀ, ਤੇਰਾ ਫੁੱਫੜ ਸਭ ਸਰਦਾਰ ਜੱਟ ਨੇ, ਉੱਚੀ ਜਾਤ ਦੇ ਨੇ। ਕੋਈ ਕੰਮ ਕਰਨ ਨਾਲ ਨੀਵੀਂ ਜਾਤ ਦੇ ਥੋੜ੍ਹੀ ਬਣ ਸਕਦੇ ਨੇ।'

'ਪਰ ਤੁਸੀਂ ਸਰਦਾਰ ਤੇ ਜੱਟ ਕਿਵੇਂ ਬਣੇ ? ਕਦੋਂ ਬਣੇ ?'

'ਜੱਟ ਸਰਦਾਰਾਂ ਤੋਂ।'

'ਮਾਂ ਤੇਰਾ ਗੋਤ ਕੀ ਏ ?'

'ਤੂੰ ਗੋਤ ਨੂੰ ਕੀ ਕਰਨਾ। ਸਿੱਧੂ ਏ।'

'ਅਮਰੂ ਦੀ ਮਾਂ ਦਾ ਗੋਤ ਵੀ ਸਿੱਧੂ ਏ।'

'ਐਵੇਂ ਆਪਣੇ ਆਪ ਰੱਖ ਲਿਆ ਹੋਣਾ। ਸਿੱਧੂਆਂ ਦੇ ਕੰਮ ਕਰਦਾ ਹੋਣੈ ਉਸ ਦਾ ਪਿਉ। ਅੱਛਾ ਉਸ ਦਾ ਖਹਿੜਾ ਛੱਡ ਨਹੀਂ ਤਾਂ......।'

'ਨਹੀਂ ਤਾਂ ਕੀ ਮਾਂ।'

'ਔਂਤਰਿਆ ਕੁਆਰਾ ਰਹਿ ਜਾਵੇਂਗਾ।'

'ਮਾਂ ਮੈਂ ਤਾਂ ਵਿਆਹ ਹੀ ਨਹੀਂ ਕਰਾਉਣਾ।'

ਪ੍ਰਕਾਸ਼ ਹੱਸ ਕੇ ਗੱਲਾਂ ਕਰ ਰਿਹਾ ਸੀ ਤੇ ਮਾਂ ਦੇ ਵਿਚਾਰਾਂ ਨੂੰ ਬਦਲਣ ਦਾ ਯਤਨ ਕਰ ਰਿਹਾ ਸੀ, ਪਰ ਹਰਨਾਮੀ ਹੋਰ ਗ਼ੁੱਸੇ ਹੁੰਦੀ ਜਾ ਰਹੀ ਸੀ।

ਪ੍ਰਕਾਸ਼ ਘਰ ਅੰਦਰ ਜਾਣ ਲੱਗਾ।

'ਮੈਂ ਕਿਹਾ।' ਹਰਨਾਮੀ ਦਰਵਾਜ਼ੇ ਤੇ ਪ੍ਰਕਾਸ਼ ਦੇ ਵਿਚਕਾਰ ਹੋ ਕੇ ਬੋਲੀ।

'ਮੈਂ ਸੁਣ ਲਿਆ।'

'ਇਹ ਕਪੜੇ ਲਾਹ। ਜਲ ਦਾ ਛੱਟਾ ਲੈ। ਬਾਬੇ ਦੀ ਤਸਵੀਰ ਅੱਗੇ ਮੱਥਾ ਟੇਕ ਤੇ ਮਾਫ਼ੀ ਮੰਗ ਕਿ ਤੂੰ ਅੱਗੋਂ ਤੋਂ ਅਮਰੂ ਨਾਲ ਨਹੀਂ ਖਾਵੇਂ ਪੀਵੇਂਗਾ।'

'ਜੇ ਮੈਂ......।'

'ਇਹ ਜੱਟਾਂ ਦਾ ਘਰ ਏ। ਇਉਂ ਤੂੰ ਘਰ ਨਹੀਂ ਰਹਿ ਸਕਦਾ।'

'ਮੈਨੂੰ ਕੀ ਹੋਇਆ ?'

'ਤੂੰ ਅਮਰੂ ਨਾਲ ਰੋਟੀ ਖਾ ਕੇ ਆਇਆ ਏਂ, ਭਿੱਟਿਆ ਗਿਆ ਏਂ।'

'ਜੇ ਮੈਂ ਉਸ ਨੂੰ ਨਾ ਛੱਡਾਂ, ਜਿਸ ਨੇ ਮੇਰੀ ਵਿਦਿਆ ਵਿਚ ਸਹਾਇਤਾ ਕੀਤੀ ਏ। ਮੈਨੂੰ ਫ਼ੁੱਟਬਾਲ ਦੀ ਟੀਮ ਵਿਚ ਲਿਆਂਦਾ ਹੈ। ਕਈ ਇਨਾਮ ਦੁਆਏ ਨੇ। ਮੇਰੀ ਸ਼ਾਨ ਵਧਾਈ ਏ।'

'ਤਾਂ ਕੀ ਹੋਇਆ, ਉਹ ਸਾਡਾ ਕਮੀ ਏ। ਸਾਡੇ ਕਮੀਆਂ ਦਾ ਫ਼ਰਜ਼ ਏ ਸਾਡੀ ਸੇਵਾ ਕਰਨੀ। ਸੋ ਤੈਨੂੰ ਹਰ ਹਾਲਤ ਵਿਚ ਉਸ ਨਾਲ ਖਾਣਾ ਪੀਣਾ ਛੱਡਣਾ ਪਵੇਗਾ। ਬੋਲ, ਮਨਜ਼ੂਰ ਏ ?'

ਪ੍ਰਕਾਸ਼ ਨੇ ਕੋਈ ਉੱਤਰ ਨਾ ਦਿੱਤਾ। ਹਰਨਾਮੀ ਹੋਰ ਕੜਕੀ 'ਬੋਲਦਾ ਕਿਉਂ ਨਹੀਂ ?'

'ਇਹ ਮੈਥੋਂ ਨਹੀਂ ਹੋਣਾ' ਕਹਿ ਕੇ ਪ੍ਰਕਾਸ਼ ਬਾਹਰ ਚਲਾ ਗਿਆ।

ਹਰਨਾਮੀ ਕਿੰਨਾ ਚਿਰ ਗੋਹੇ ਨਾਲ ਲਿੱਬੜੀ ਹੱਥੀਂ ਬੁੜ-ਬੁੜ ਕਰਦੀ ਰਹੀ। ਉਹ ਵਿਉਂਤਾਂ ਬਣਾਉਣ ਲੱਗੀ ਕਿ ਕਿਵੇਂ ਆਪਣੇ ਆਦਮੀ ਕੋਲੋਂ ਪ੍ਰਕਾਸ਼ ਦੇ ਹੱਡ ਸਿਕਾਵੇ ਤੇ ਆਪਣੀ ਗੱਲ ਮਨਾਵੇ ਤੇ ਆਪਣਾ ਜ਼ਾਤ-ਅਭਿਮਾਨ ਸੁਰਜੀਤ ਰੱਖੇ। ਉਸ ਨੂੰ ਇਕ ਵਿਉਂਤ ਸੁੱਝ ਗਈ। ਉਹ ਆਪਣੇ ਹੱਥ ਧੋ ਕੇ ਅੰਦਰ ਜਾਣ ਲੱਗੀ ਤਾਂ ਐਨ ਉਸੇ ਵੇਲੇ ਉਹਦਾ ਆਦਮੀ ਘਬਰਾਇਆ ਹੋਇਆ ਆ ਗਿਆ। ਆਦਮੀ ਦੀ ਘਬਰਾਹਟ ਵੇਖ ਕੇ ਉਸ ਦਾ ਸਾਰਾ ਗ਼ੁੱਸਾ ਮੁੱਕ ਗਿਆ। ਹਰਨਾਮੀ ਦਾ ਵੱਡਾ ਮੁੰਡਾ ਮੈਡੀਕਲ ਕਾਲਜ ਅੰਮ੍ਰਿਤਸਰ ਪੜ੍ਹਦਾ ਸੀ! ਉਸ ਨੂੰ ਛੁੱਟੀਆਂ ਹੋਈਆਂ ਨੂੰ ਪੰਜ ਦਿਨ ਹੋ ਗਏ ਸਨ, ਪਰ ਅਜੇ ਤੀਕ ਉਹ ਘਰ ਨਹੀਂ ਸੀ ਅੱਪੜਿਆ। ਆਦਮੀ ਦੀ ਘਬਰਾਹਟ ਵੇਖ ਕੇ ਬੋਲੀ 'ਕੀ ਗੱਲ ਏ ?'

'ਪ੍ਰੇਮ ਦਾ ਸਿਰ ਪਾਟ ਗਿਆ।'

'ਕਿਵੇਂ ?'

'ਰਿਕਸ਼ੇ ਵਿਚ ਬੈਠਾ ਸੀ, ਰਿਕਸ਼ੇ ਦੀ ਟੱਕਰ ਹੋ ਗਈ।'

'ਹਾਏ ਮੈਂ ਮਰ ਗਈ, ਹੁਣ ਕਿੱਥੇ ਏ ?'

'ਇਹ ਵੀ ਪਤਾ ਨਹੀਂ। ਤੂੰ ਝੱਟਪੱਟ ਮੇਰੇ ਕੱਪੜੇ ਤਿਆਰ ਕਰ, ਮੈਂ ਜਾ ਕੇ ਪਤਾ ਕਰਾਂ।'

'ਮੈਂ ਵੀ ਚੱਲਾਂ।' ਹਰਨਾਮੀ ਰੋਂਦੀ ਹੋਈ ਬੋਲੀ।

'ਤੂੰ ਕੀ ਕਰਨਾ, ਅਜੇ ਤਾਂ ਪਤਾ ਹੀ ਨਹੀਂ ਕਿੱਥੇ ਹੈ ਉਹ।'

'ਹਾਏ ਮੈਂ ਕੀ ਕਰਾਂ—ਕਿਸੇ ਕੋਲ ਸੁਨੇਹਾ ਹੀ ਭਿਜਵਾ ਦਿੰਦਾ।'

'ਖੌਰਿਆ ਉਸ ਵੇਲੇ ਉਸ ਦੇ ਕੋਲ ਕੋਈ ਹੈ ਵੀ ਸੀ ਕਿ ਨਹੀਂ, ਤੂੰ ਝੱਟਪੱਟ ਕੱਪੜੇ ਕੱਢ।'

ਹਰਨਾਮੀ ਨੇ ਕੱਪੜੇ ਕੱਢ ਕੇ ਦਿੱਤੇ ਤੇ ਉਸ ਦਾ ਆਦਮੀ ਕੋਠੜੀ ਵਿਚ ਜਾ ਕੇ ਕੱਪੜੇ ਪਾਉਣ ਲੱਗ ਪਿਆ। ਹਰਨਾਮੀ ਡੁਸਕਣ ਲੱਗ ਪਈ।

ਐਨ ਉਸੇ ਵੇਲੇ ਬਾਹਰ ਗਲੀ ਵਿਚ ਟਾਂਗੇ ਦੇ ਆਉਣ ਦੀ ਆਵਾਜ਼ ਆਈ। ਜਦ ਹਰਨਾਮੀ ਬਾਹਰ ਗਈ ਤਾਂ ਇਕ ਜੁਆਨ ਮੁੰਡਾ ਪ੍ਰੇਮ ਨੂੰ ਟਾਂਗੇ ਤੋਂ ਉਤਾਰ ਰਿਹਾ ਸੀ। ਪ੍ਰੇਮ ਦੇ ਸਿਰ ਉੱਤੇ ਬਹੁਤ ਵੱਡੀ ਸਾਰੀ ਪੱਟੀ ਬੱਧੀ ਹੋਈ ਸੀ। ਪ੍ਰੇਮ ਦੇ ਸਾਥੀ ਨੇ ਪੈਸੇ ਦਿੱਤੇ। ਹਰਨਾਮੀ ਨੇ ਪ੍ਰੇਮ ਨੂੰ ਵੇਖ ਕੇ ਝੱਟ ਘੁੱਟ ਕੇ ਜੱਫੀ ਪਾ ਲਈ ਤੇ ਵਾਹੋਦਾਹੀ ਰੋਣ ਲੱਗ ਪਈ, 'ਹਾਏ ਮੈਂ ਮਰ ਗਈ, ਕਿਵੇਂ ਲੱਗ ਗਈ ਸੱਟ।'

ਸਾਥੀ ਨੇ ਹਰਨਾਮੀ ਦੇ ਪੈਰੀਂ ਹੱਥ ਲਾਉਂਦਿਆਂ ਕਿਹਾ, 'ਮਾਤਾ ਜੀ ! ਪ੍ਰੇਮ ਜੀ ਨੂੰ ਅੰਦਰ ਲੈ ਚਲੋ। ਨਾਲੇ ਬਹੁਤਾ ਘੁੱਟੋ ਨਾ। ਜ਼ਖ਼ਮ ਦਰਦ ਕਰਨਗੇ।'

ਦੋਵੇਂ ਪ੍ਰੇਮ ਨੂੰ ਅੰਦਰ ਲੈ ਗਏ। ਪ੍ਰੇਮ ਨੂੰ ਮੰਜੇ ਉੱਤੇ ਲਿਟਾ ਦਿੱਤਾ। ਸਾਥੀ ਨੂੰ ਹਰਨਾਮੀ ਨੇ ਬਹਿਣ ਲਈ ਕਿਹਾ, ਪਰ ਉਹ ਮੰਜੇ ਦੀ ਪੁਆਂਦੀ ਹੀ ਬੈਠ ਗਿਆ। ਆਦਮੀ ਵੀ ਕੱਪੜੇ ਬਦਲ ਕੇ ਬਾਹਰ ਆ ਗਿਆ। ਉਹ ਵੀ ਪ੍ਰੇਮ ਦੇ ਲਾਗੇ ਬੈਠ ਗਿਆ। ਪ੍ਰੇਮ ਨੇ ਉੱਠ ਕੇ ਪੈਰੀਂ ਹੱਥ ਲਾਉਣਾ ਚਾਹਿਆ, ਪਰ ਸਾਥੀ ਨੇ ਉੱਠਣ ਨਾ ਦਿੱਤਾ।

'ਕਾਕਾ ਕਿਵੇਂ ਲੱਗ ਗਈ ਸੱਟ ?' ਪ੍ਰੇਮ ਦੇ ਪਿਤਾ ਨੇ ਪੁੱਛਿਆ।

'ਪਿਤਾ ਜੀ ਰਿਕਸ਼ਾ ਉਲਟ ਗਈ ਸੀ।' ਪ੍ਰੇਮ ਨੇ ਹੌਲੀ ਜੇਹੀ ਕਿਹਾ।

'ਤੂੰ ਸਾਨੂੰ ਖ਼ਬਰ ਹੀ ਨਾ ਕੀਤੀ ?'

'ਪਿਤਾ ਜੀ ਮੈਨੂੰ ਸੁਰਤ ਹੀ ਨਹੀਂ ਸੀ। ਸੁਰਜੀਤ ਜੀ ਮੈਨੂੰ ਆਪਣੇ ਘਰ ਲੈ ਗਏ ਤੇ ਮੈਨੂੰ ਬਚਾ ਲਿਆ।'

ਹਰਨਾਮੀ ਨੇ ਸੁਰਜੀਤ ਨੂੰ ਪਿਆਰ ਦਿੰਦਿਆਂ ਕਿਹਾ 'ਜਿਊਂਦਾ ਰਹੁ ਕਾਕਾ।'

'ਪਿਤਾ ਜੀ ਸੁਰਜੀਤ ਜੀ ਨੇ ਮੈਨੂੰ ਸਾਂਭਿਆ ਹੀ ਨਹੀਂ, ਮੇਰੀ ਸੇਵਾ ਹੀ ਨਹੀਂ

ਕੀਤੀ ਸਗੋਂ ਤਿੰਨ ਵਾਰੀ ਆਪਣਾ ਲਹੂ ਵੀ ਦਿੱਤਾ ਏ। ਕਿਉਂਕਿ ਹੋਰ ਕਿਸੇ ਦਾ ਲਹੂ ਰਲਿਆ ਨਹੀਂ ਸੀ।'

'ਧੰਨ ਬੱਚਾ ਅਸੀਂ ਤੇਰਾ ਕੀਤਾ ਕਿੱਥੇ ਦਿਆਂਗੇ' ਹਰਨਾਮੀ ਨੇ ਉੱਠ ਕੇ ਸੁਰਜੀਤ ਨੂੰ ਛਾਤੀ ਨਾਲ ਲਾ ਲਿਆ।

'ਮਾਂ ਜੀ ਜਦ ਇਨ੍ਹਾਂ ਨੇ ਤੀਜੀ ਵਾਰੀ ਖ਼ੂਨ ਦਿੱਤਾ ਸੀ, ਤਾਂ ਇਹਨਾਂ ਦਾ ਰੰਗ ਪੀਲਾ ਭੂਕ ਹੋ ਗਿਆ ਸੀ, ਪਰ ਇਉਂ ਖ਼ੂਨ ਦੇਣ ਤੇ ਇਹਨਾਂ ਦੇ ਘਰ ਦੇ ਨਾ ਗੁੱਸੇ ਹੋਏ ਸਨ ਤੇ ਨਾ ਇਹਨਾਂ ਨੇ ਮੇਰੀ ਖ਼ਾਤਰ ਆਪਣੀ ਪਰਵਾਹ ਕੀਤੀ।'

'ਕਾਕਾ ਬੜਾ ਭਾਰ ਚਾੜ੍ਹਿਆ ਮੇਰੇ ਗ਼ਰੀਬ ਤੇ' ਪ੍ਰੇਮ ਦੇ ਪਿਤਾ ਨੇ ਕਿਹਾ।

'ਮੈਂ ਤਾਂ ਜੀ ਆਪਣਾ ਫ਼ਰਜ਼ ਹੀ ਨਿਭਾਇਆ ਏ। ਮੇਰੇ ਤਾਂ ਇਹ ਸਕੇ ਭਰਾ ਹਨ।'

'ਨਾਮੀਏ ਤੂੰ ਗੱਲੀਂ ਰੁੱਝ ਗਈ। ਦੁੱਧ ਕੱਢ ਕੇ ਪਾਣੀ ਧਾਣੀ ਪਿਲਾ।'

'ਮਾਤਾ ਜੀ ਪ੍ਰੇਮ ਜੀ ਨੂੰ ਤਾਂ ਅਜੇ ਦੁੱਧ ਨਹੀਂ ਦੇਣਾ।'

'ਤੂੰ ਤਾਂ ਪੀਵੇਂਗਾ ਨਾ ?'

'ਨਹੀਂ ਮਾਤਾ ਜੀ।'

'ਕਿਉਂ ?'

'ਜਦ ਤੀਕ ਪ੍ਰੇਮ ਜੀ ਰਾਜ਼ੀ ਨਾ ਹੋਣ ਉਦੋਂ ਤੀਕ ਮੈਂ ਵੀ ਉਹੋ ਖਾਵਾਂਗਾ ਜੋ ਇਨ੍ਹਾਂ ਨੂੰ ਖਾਣ ਦੀ ਆਗਿਆ ਹੈ। ਮੈਂ ਇਨ੍ਹਾਂ ਤੋਂ ਵੱਖਰਾ ਕੁਝ ਨਹੀਂ ਖਾ ਸਕਦਾ।' ਸੁਰਜੀਤ ਨੇ ਬੜੀ ਨਰਮੀ ਨਾਲ ਕਿਹਾ।

'ਅੱਛਾ ਫੇਰ ਤੁਸੀਂ ਹੱਟੀਓਂ ਕੁਝ ਲੈ ਆਓ।' ਹਰਨਾਮੀ ਨੇ ਆਪਣੇ ਆਦਮੀ ਨੂੰ ਕਿਹਾ।

ਓਧਰ ਹਰਨਾਮੀ ਇਉਂ ਮਹਿਸੂਸ ਕਰ ਰਹੀ ਸੀ ਜਿਵੇਂ ਸੁਰਜੀਤ ਤੇ ਪ੍ਰੇਮ ਦੋਵੇ ਉਸ ਦੇ ਆਪਣੇ ਬੱਚੇ ਹੋਣ।

ਪਿੰਡ ਵਿਚ ਪ੍ਰੇਮ ਦੇ ਆਉਣ ਨਾਲ ਅਤੇ ਪ੍ਰੇਮ ਦੇ ਸੱਟ ਲੱਗਣ ਦੀ ਖ਼ਬਰ ਸਾਰੇ ਫੈਲ ਗਈ ਸੀ। ਇਸ ਲਈ ਬਾਹਰ ਖੇਡਦੇ ਪ੍ਰਕਾਸ਼ ਤੇ ਅਮਰੂ ਨੂੰ ਵੀ ਸੱਟ ਦਾ ਪਤਾ ਲੱਗ ਗਿਆ ਸੀ। ਦੋਵੇਂ ਸਵੇਰ ਦੀ ਗੱਲ ਵਿਸਾਰ ਕੇ ਘਰ ਦੌੜੇ ਆ ਗਏ। ਪ੍ਰਕਾਸ਼ ਅੰਦਰ ਚਲਾ ਗਿਆ। ਅਮਰੂ ਦਰਵਾਜ਼ੇ ਵਿਚ ਖੜੋਤਾ ਰਿਹਾ। ਪ੍ਰਕਾਸ਼ ਸੁਰਜੀਤ ਤੇ ਪ੍ਰੇਮ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਪ੍ਰੇਮ ਕੋਲ ਬੈਠ ਗਿਆ। ਅਮਰੂ ਪਹਿਲਾਂ ਕੁਝ ਕੁ ਡਰਿਆ ਫੇਰ ਸੁਰਜੀਤ ਨੂੰ ਵੇਖ ਕੇ ਅੰਦਰ ਆ ਗਿਆ ਤੇ ਬੋਲਿਆ 'ਸੁਰਜੀਤ ਜੀ ਸਤਿ ਸ੍ਰੀ ਅਕਾਲ। ਭੂਆ ਜੀ ਰਾਜ਼ੀ ਸਨ।'

ਫੇਰ ਪ੍ਰੇਮ ਨੇ ਸੁਰਜੀਤ ਨੂੰ ਪੁੱਛਿਆ 'ਇਹ ਕੌਣ ਏ ?'

ਸੁਰਜੀਤ ਨੇ ਕਿਹਾ 'ਇਹ ਮੇਰੇ ਸਕੇ ਮਾਮੇ ਦਾ ਪੁੱਤਰ ਏ।'

ਐਨੇ ਨੂੰ ਪਤਾ ਨਹੀਂ ਹਰਨਾਮੀ ਦੇ ਅੰਦਰ ਕੀ ਪਰਿਵਰਤਨ ਆਇਆ, ਉਹ ਅਮਰੂ ਨੂੰ ਫੜ ਕੇ ਲਾਡ ਨਾਲ ਕਹਿਣ ਲੱਗੀ, 'ਖੜਾ ਕਿਉਂ ਏ ਕਾਕਾ। ਬਹਿ ਜਾ, ਜੀਓ ਆਇਆਂ ਨੂੰ। ਸਦਕੇ ਜਾਵਾਂ।'

## ਅਭਿਆਸ

**1. ਦੱਸੋ**—1. ਅਮਰੂ ਤੇ ਪ੍ਰਕਾਸ਼ ਕਿੰਨ੍ਹਾਂ ਦੇ ਮੁੰਡੇ ਸਨ ?
2. ਹਰਨਾਮੀ ਪ੍ਰਕਾਸ਼ ਨੂੰ ਕਿਉਂ ਨਿੱਤ ਬੁਰਾ ਭਲਾ ਕਿਹਾ ਕਰਦੀ ਸੀ ?
3. ਗੁਆਂਢਣ ਕੀ ਕਰਨ ਆਈ ਸੀ ?
4. ਅਮਰੂ ਤੇ ਪ੍ਰਕਾਸ਼ ਫੁੱਟਬਾਲ ਦੀ ਟੀਮ ਵਿਚ ਕਿਹੜੀ-ਕਿਹੜੀ ਥਾਂ ਖੇਡਦੇ ਸਨ ?
5. ਪ੍ਰੇਮ ਕੌਣ ਸੀ ? ਉਸ ਦੇ ਸੱਟ ਕਿਵੇਂ ਲੱਗੀ ਸੀ ?
6. ਪ੍ਰੇਮ ਨੂੰ ਖ਼ੂਨ ਕਿਸ ਨੇ ਦਿੱਤਾ ਸੀ ?
7. ਅਮਰੂ ਡਰਦਾ ਕਿਉਂ ਦਰਵਾਜ਼ੇ ਵਿਚ ਖੜੌਤਾ ਰਿਹਾ ਸੀ ?
8. ਹਰਨਾਮੀ ਨੇ ਅਮਰੂ ਨੂੰ ਕੀ ਕਿਹਾ ਸੀ ?
9. ਸੁਰਜੀਤ ਅਮਰੂ ਦਾ ਕੀ ਲੱਗਦਾ ਸੀ ?
10. ਇਸ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ ?

**2. ਨਾਂਵ ਕੀ ਹੁੰਦਾ ਹੈ ਤੇ ਕਿੰਨੇ ਭਾਂਤ ਦਾ ਹੁੰਦਾ ਹੈ ? ਪਾਠ ਵਿਚੋਂ ਲੱਭ ਕੇ ਪੰਜ ਆਮ ਨਾਂਵ ਤੇ ਪੰਜ ਖ਼ਾਸ ਨਾਂਵ ਲਿਖੋ।**

**3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਅਮਰੂ ਦੀ ਮਾਂ ਨੇ ਵੇਖ ਕੇ ਤੇ........ਗੱਲ ਟਾਲ ਦਿੱਤੀ। (ਮੁਸਕਰਾ ਕੇ, ਖਿਝ ਕੇ)
2. ਦੋਵੇਂ ਪੜ੍ਹਨ ਵਿਚ........ਸਨ। (ਚੰਗੇ, ਭੈੜੇ)
3. ਇਉਂ......ਗੁਆਉਣ ਵਾਲਿਆਂ ਨੂੰ ਕੌਣ ਦਿੰਦਾ ਕੁੜੀ। (ਦੀਨ, ਪੈਸਾ)
4. ਪਤਾ ਨਹੀਂ ਤੇਰੇ........ਕੀ ਪਾਇਆ ਹੋਇਆ। (ਸਿਰ, ਪੱਲੇ)
5. ਮੈਂ ਤਾਂ ਜੀ ਆਪਣਾ........ਹੀ ਨਿਭਾਇਆ। (ਫ਼ਰਜ਼, ਬਚਪਨ)
6. ਪ੍ਰਕਾਸ਼ ਨੂੰ........ਜਲ ਨਾਲ ਨੁਹਾਇਆ। (ਗੰਗਾ, ਸਰੋਵਰ)
7. ਜਦ ਯੂਨੀਫ਼ਾਰਮ ਪਾਈ ਹੋਈ ਹੋਵੇ ਤਾਂ ਦੋਵੇਂ......ਭਰਾ ਲੱਗਦੇ। (ਸਕੇ, ਅਸਲ)
8. ਇਉਂ ਇਕੱਠੇ ਖੇਡਣ ਨਾਲ ਉਹਨਾਂ ਦੀ........ਵਧ ਗਈ ਸੀ। (ਸਾਂਝ, ਮਿੱਤਰਤਾ)

**4. ਹੇਠ-ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਖਹਿੜਾ, ਤਸਵੀਰ, ਸਹਾਇਤਾ, ਫ਼ਰਜ਼, ਨਿਡਰ, ਮਹਿਸੂਸ, ਪਰਿਵਰਤਨ, ਅਭਿਮਾਨ, ਵਿਚਕਾਰ, ਡੁਸਕਣ।

5. ਹੇਠ-ਲਿਖੇ ਵਾਕਾਂ ਲਈ ਇਕ ਸ਼ਬਦ ਵਰਤੋ :

1. ਜਿਹੜਾ ਕਿਸੇ ਦਾ ਕੰਮ ਕਰੇ
2. ਜਿਹੜਾ ਖੇਡੇ
3. ਜਿਹੜਾ ਕਿਸੇ ਦਾ ਸੁਆਗਤ ਕਰੇ
4. ਜਿਹੜਾ ਦਾਨ ਕਰੇ
5. ਜਿਹੜਾ ਅਭਿਮਾਨ ਕਰੇ
6. ਜਿਹੜਾ ਸੇਵਾ ਕਰੇ
7. ਜਿਹੜਾ ਵਿਦਿਆ ਪੜ੍ਹੇ
8. ਜਿਹੜਾ ਵਿਦਿਆ ਪੜ੍ਹਾਵੇ
9. ਜਿੱਥੇ ਵਿਦਿਆ ਦਿੱਤੀ ਜਾਵੇ
10. ਜਿੱਥੇ ਖੇਡ ਖੇਡੀ ਜਾਵੇ ।

6. ਹੇਠ-ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ-ਭਾਵਾਂ ਵਾਲੇ ਸ਼ਬਦ ਲਿਖੋ :

1. ਭਸਮ—
2. ਵਿਰੁੱਧ—
3. ਨਿਰਦੋਸ਼—
4. ਘਬਰਾਹਟ—
5. ਵਾਹੋਦਾਹੀ—
6. ਕਾਹਲੀ—
7. ਗਰੀਬ—
8. ਲੁਹਾਇ—
9. ਹੁਸ਼ਿਆਰ—
0. ਚੰਗਾ—

7. ਅਮਰੂ ਅਤੇ ਪ੍ਰਕਾਸ਼ ਬਾਰੇ ਪੰਜ-ਪੰਜ ਵਾਕ ਲਿਖੋ ।

□ □

ਪਾਠ ਤੀਜਾ

# ਸਾੜ ਸਤੀ

ਪਾਤਰ

ਤਾਬੀ—ਇਕ ਇਸਤ੍ਰੀ

ਰਜੀ— ਗੁਆਂਢਣ

ਖੇਮਾ—ਤਾਬੀ ਦੇ ਘਰ ਵਾਲਾ

ਡਾਕੀਆ

ਭੀਰਾ—ਤਾਬੀ ਦਾ ਮੁੰਡਾ

ਚਰਨੋ—ਤਾਬੀ ਦੀ ਕੁੜੀ

ਭਾਠੜਾ

ਡਾਕਟਰ<br>ਮੁੰਡਾ | ਇਕੋ ਆਦਮੀ ਭੂਮਿਕਾ ਨਿਭਾ ਸਕਦਾ ਹੈ।

(ਜੋਕਰ ਨੱਚਦਾ ਆਉਂਦਾ ਹੈ)

ਜੋਕਰ—ਦਰਸ਼ਕੋ ! ਪ੍ਰਨਾਮ। ਮੈਂ ਸੂਤਰਧਾਰ ਨਹੀਂ। ਨਾ ਹੀ ਮੈਂ ਨਟ ਹਾਂ, ਨਾ ਹੀ ਮੈਂ ਨਾਟਕੀ ਪਾਤਰ ਹਾਂ। ਮੈਂ ਤਾਂ ਇਕ ਸਾਧਾਰਨ ਬੰਦਾ ਹਾਂ, ਪਰ ਤੁਹਾਡੇ ਵਰਗਾ ਨਹੀਂ। (ਹੇਠਾਂ ਵੇਖ ਕੇ) ਹੈਂ ਸੱਪ ? ਇੱਥੇ ਕਿੱਥੋਂ ਆ ਗਿਆ। ਦਰਸ਼ਕੋ ! ਕਿਤੇ ਤੁਸੀਂ ਤਾਂ ਨਹੀਂ ਛੱਡ ਦਿੱਤਾ। ਅੱਜ ਹਰ ਭੱਦਰਪੁਰਸ਼ ਹੱਥਿਆਰ ਵਾਂਗ ਜੇਬ 'ਚ ਸੱਪ ਲਈ ਫਿਰਦੈ। (ਜੋਕਰ ਆਪਣੀ ਜੇਬ ਵਿਚੋਂ ਟਾਰਚ ਕੱਢ ਕੇ ਤੇ ਜਗਾ ਕੇ ਥੱਲੇ ਵੇਖਦਾ ਹੋਇਆ) ਇਹ ਤਾਂ ਰੱਸੀ ਏ। (ਟਾਰਚ ਬੰਦ ਕਰ ਕੇ ਜੇਬ ਵਿਚ ਪਾਉਂਦਾ ਹੈ ਤੇ ਰੱਸੀ ਚੁੱਕ ਕੇ ਦਰਸ਼ਕਾਂ ਨੂੰ ਵਿਖਾਉਂਦਾ ਹੋਇਆ) ਭਾਈ ਜਾਨ ਇਉਂ ਅਨ੍ਹੇਰੇ ਵਿਚ ਰਸੀਆਂ ਸੱਪ ਤੇ ਪ੍ਰਛਾਵੇਂ ਭੂਤਨੇ ਦਿੱਸਿਆ ਕਰਦੇ ਨੇ। ਦੋਸਤੋ, ਸਦਾ ਆਪਣੇ ਕੋਲ ਟਾਰਚ ਰੱਖਿਆ ਕਰੋ, ਕਿਹੜਾ ਟਾਰਚ......। ਤੁਸੀਂ ਸਿਆਣੇ ਹੋ. ਮੈਥੋਂ ਵਧੇਰੇ ਜਾਣਦੇ ਹੋ। (ਬਦਲ ਕੇ) ਭਾਈ ਜਾਨ ਮੈਂ ਤਾਂ ਨੈਣ ਵਾਂਗ ਸੱਦਾ ਦੇਣ ਆਇਆਂ। ਫਲਾਹੀਆਂ ਵਾਲਿਆਂ ਨੇ ਆਪਣੇ ਖ਼ਾਨਦਾਨ ਦਾ ਪਹਿਲਾ ਬੱਚਾ ਪੜ੍ਹਨੇ ਪਾਇਆ। ਏਸ ਖ਼ੁਸ਼ੀ ਵਿਚ ਨਾਟਕ ਕਰਾ ਰਹੇ ਨੇ। ਭੁਲੇਖਾ ਨਾ ਖਾਇਓ, ਜਗਰਾਤਾ ਨਹੀਂ ਨਾਟਕ ਹੈ ਨਾਟਕ। ਨਾਟਕ ਦਾ ਨਾਂ ਮੈਂ ਭੁੱਲ

ਗਿਆ। ਨਾਟਕ ਵਾਲੇ ਆਪੇ ਦੱਸਣਗੇ। (ਜੋਕਰ ਨੱਚਦਾ ਤੇ ਅਜੀਬ ਹਰਕਤਾਂ ਕਰਦਾ ਜਾਂਦਾ ਹੈ)

(ਪਰਦਾ ਉੱਠਦਾ ਹੈ ਭਾਵ ਚਾਨਣ ਹੁੰਦਾ ਹੈ)

(ਸਾਧਾਰਨ ਗ਼ਰੀਬ ਕਿਸਾਨ ਦੇ ਘਰ ਦਾ ਵਿਹੜਾ। ਪਿੱਛੇ ਦਲਾਨ ਦਾ ਬੂਹਾ ਵਿਖਾਈ ਦਿੰਦਾ ਹੈ। ਇਕ ਪਾਸੇ ਮੰਜਾ ਖੜਾ ਹੈ। ਦੂਜੇ ਪਾਸੇ ਓਲਾ ਬਣਾ ਕੇ ਰਸੋਈ ਬਣਾਈ ਹੋਈ ਹੈ। ਰਸੋਈ 'ਚ ਸਾਰੇ ਭਾਂਡੇ ਪਏ ਹਨ। ਮਿੱਟੀ ਦਾ ਚੁੱਲ੍ਹਾ ਹੈ। ਅੱਗੇ ਦੋ ਪੀਹੜੀਆਂ ਹਨ। ਤਾਬੀ ਅੰਦਰੋਂ ਥਾਲੀ ਵਿਚ ਦਾਲ ਪਾ ਕੇ ਲਿਆਉਂਦੀ ਹੈ। ਪੀਹੜੀ ਤੇ ਬੈਠ ਕੇ ਚੁਗਣ ਲੱਗਦੀ ਹੈ)

(ਭੀਰਾ ਬਾਹਰੋਂ ਆਉਂਦਾ ਹੈ, ਉਸ ਕੋਲ ਬਿਨਾਂ ਦੱਸਤੇ ਦੇ ਕਹੀ ਹੈ)

ਭੀਰਾ—ਮਾਂ, ਕਹੀ ਦਾ ਦੱਸਤਾ ਟੁੱਟ ਗਿਆ।

ਤਾਬੀ—ਤਰਖਾਣ ਕੋਲੋਂ ਹੋਰ ਪੁਆ ਲੈਣਾ ਸੀ।

ਭੀਰਾ—ਉਸ ਕੋਲ ਗਿਆ ਸਾਂ। ਉਸ ਕਿਹਾ, ਦੱਸਤੇ ਲਈ ਲੱਕੜੀ ਲਿਆ ਪਹਿਲਾਂ।

ਤਾਬੀ—ਵੇਖ ਅੰਦਰ ਤਾਂ ਨਹੀਂ ਪਈ ਕੋਈ ਲੱਕੜ ?

ਭੀਰਾ—(ਅੰਦਰ ਜਾਂਦਾ ਹੈ, ਜ਼ੋਰ ਦੀ ਚੀਕ ਮਾਰਦਾ ਹੈ ਤੇ ਧੜੰਮ ਕਰਦਾ ਡਿੱਗਦਾ ਹੋਇਆ) ਮਾਂ ਸੱਪ।

(ਤਾਬੀ ਕਾਹਲੀ ਨਾਲ ਅੰਦਰ ਜਾਂਦੀ ਹੈ। ਭੀਰੇ ਨੂੰ ਬਾਹਰ ਲਿਆਉਂਦੀ ਹੈ। ਉਸ ਦੇ ਹੱਥ ਵਿਚ ਰੱਸੀ ਹੈ)

ਤਾਬੀ—ਵੇਖ ! ਤੂੰ ਰੱਸੀ ਤੋਂ ਹੀ ਡਰ ਗਿਆ। ਜੱਟਾਂ ਦਾ ਮੁੰਡਾ ਰੱਸੀਆਂ ਨੂੰ ਸੱਪ ਸਮਝ ਕੇ ਡਰਨ ਲੱਗਾ ਤਾਂ ਪੈ ਗਈਆਂ ਪੂਰੀਆਂ। ਮੈਂ ਲਿਆਉਂਦੀ ਹਾਂ ਅੰਦਰੋਂ ਲੱਕੜ। (ਤਾਬੀ ਅੰਦਰੋਂ ਲੱਕੜ ਲਿਆ ਕੇ ਭੀਰੇ ਨੂੰ ਦਿੰਦੀ ਹੈ)

ਤਾਬੀ—ਝੱਟ ਪੱਟ ਦਸਤਾ ਪੁਆ ਤੇ ਜਾ ਕੇ ਨੱਕੇ ਮੋੜ। ਇਕੋ ਕਿਆਰੇ ਵਿਚ ਪਾਣੀ ਪੈ ਕੇ ਛੱਪੜ ਹੀ ਨਾ ਬਣ ਜਾਵੇ। ਛੇਤੀ ਕਰ ਮੇਰੀ ਡੱਡੇ।

ਭੀਰਾ—(ਲੱਕੜ ਫੜਦਾ ਹੋਇਆ) ਮੇਰੇ ਨਾਲ ਦੇ ਸਕੂਲ ਜਾਂਦੇ ਨੇ। ਸੋਹਣੇ ਕੱਪੜੇ ਪਾਉਂਦੇ ਨੇ। ਖੇਲ੍ਹਦੇ ਮਲਦੇ ਨੇ। ਮੈਨੂੰ ਤੁਸੀਂ ਨੱਕਿਆਂ ਤੇ ਫਾਹੇ ਲਾਇਆ ਹੋਇਐ।

ਤਾਬੀ—ਤੈਨੂੰ ਵੀ ਕਰਾ ਦਿਆਂਗੇ ਕਿਸੇ ਸਕੂਲੇ ਦਾਖ਼ਲ ਅਗਲੇ ਸਾਲ।

ਭੀਰਾ—ਤੁਸੀਂ ਹਰ ਵਾਰੀ ਇਉਂ ਹੀ ਟਰਕਾ ਦਿੰਦੇ ਹੋ। (ਬਦਲ ਕੇ) ਇਉਂ ਹੀ ਬੁੱਢਾ ਕਰ ਦੇਣਾ।

ਤਾਬੀ—ਨਹੀਂ ਹੁੰਦਾ ਅਜੇ ਬੁੱਢਾ। ਹੁਣ ਤਾਂ ਜਾਹ।

(ਭੀਰਾ ਦਸਤਾ ਤੇ ਕਹੀ ਦਾ ਫਲ ਲੈ ਕੇ ਜਾਂਦਾ ਹੈ)

(ਉਧਰੋਂ ਰਜੀ ਆਉਂਦੀ ਹੈ, ਭੀਰੇ ਨੂੰ ਜਾਂਦਿਆਂ ਵੇਖ ਲੈਂਦੀ ਹੈ)

ਰਜੀ—ਤਾਬੀਏ ! ਮੁੰਡਾ ਪੜ੍ਹਨ ਨਹੀਂ ਪਾਇਆ ?

ਤਾਬੀ—ਪਾਇਆ ਸੀ ।

ਰਜੀ—ਫੇਰ ਅੱਜ ਗਿਆ ਨਹੀਂ ਸਕੂਲੇ ?

ਤਾਬੀ—ਨਹੀਂ ਸਕੂਲੋਂ ਉਠਾ ਲਿਆ ।

ਰਜੀ—ਕਿਉਂ ?

ਤਾਬੀ—ਵੱਡਾ ਪਲਟਣ ਵਿਚ ਚਲਾ ਗਿਆ । ਤੇਰੇ ਦਿਉਰ ਤੋਂ ਇਕੱਲਿਆਂ ਸਾਰਾ ਕੰਮ ਨਹੀਂ ਸੀ ਹੁੰਦਾ ।

ਰਜੀ—ਪੜ੍ਹਾ ਲੈਣੀਆਂ ਸੀ ਚਾਰ ਜਮਾਤਾਂ । ਅੱਖਰਾਂ ਬਿਨਾਂ ਤਾਂ ਆਦਮੀ ਅੰਨ੍ਹਾ ਹੀ ਰਹਿੰਦਾ ।

ਤਾਬੀ—ਇਹ ਤਾਂ ਬੇਬੇ ਠੀਕ ਆ, ਪਰ ਕੀ ਕਰੀਏ ਹੱਥ ਹੀ ਬੜਾ ਤੰਗ ਏ ।

ਰਜੀ—ਲੰਘਿਆ ਵੇਲਾ ਹੱਥ ਨਹੀਂ ਆਉਣਾ । ਮੁੰਡੇ ਨੂੰ ਮੁੜ ਸਕੂਲੇ ਪਾ ਦੇ, ਔਖੇ ਸੌਖੇ ਗੁਜ਼ਾਰਾ ਕਰ ਲਿਉ । (ਬਦਲ ਕੇ) ਜਦ ਏਸ ਜੁਆਨ ਹੋਣਾ ਉਦੋਂ ਕਿਸੇ ਨੇ ਅਨਪੜ੍ਹ ਨਾਲ ਗੱਲ ਵੀ ਨਹੀਂ ਕਰਿਆ ਕਰਨੀ ਨਾਲੇ ।

ਤਾਬੀ—ਜੀ ?

ਰਜੀ—ਅੱਗੇ ਮਾਵਾਂ, ਮਾਸੀਆਂ, ਦਾਦੀਆਂ, ਨਾਨੀਆਂ ਕੋਲ ਸਮਾਂ ਹੁੰਦਾ ਸੀ, ਸਭ ਕੁਝ ਮੂੰਹ ਜ਼ਬਾਨੀ ਸਿਖਾ ਦਿੰਦੀਆਂ ਸਨ । ਅੱਜ ਸਭ ਗਿਆਨ ਪੜ੍ਹ ਕੇ ਲੈਣਾ ਪੈਂਦੈ । (ਬਦਲ ਕੇ) ਅਨਪੜ੍ਹ ਦਾ ਤਾਂ ਤਾਬੀਏ ਸ਼ਾਹ, ਡਾਕੀਆ, ਵੋਟਾਂ ਲੈਣ ਵਾਲੇ ਜਿੱਥੇ ਮਰਜ਼ੀ ਗੂਠਾ ਲੁਆ ਲੈਂਦੇ ਨੇ ।

ਤਾਬੀ—ਇਹ ਤਾਂ ਠੀਕ ਆ ਬੇਬੇ ।

ਰਜੀ—ਅਨਪੜ੍ਹ ਦਾ ਹਾਲ ਤਾਂ ਨਿਹਾਲੋ ਦੇ ਮੁੰਡੇ ਵਾਂਗ ਹੁੰਦੈ ।

ਤਾਬੀ—ਉਹਨੂੰ ਕੀ ਹੋਇਆ ?

ਰਜੀ—ਕੀੜੇ ਮਾਰਨ ਵਾਲੀ ਦਵਾਈ ਪਈ ਸੀ । ਉੱਤੇ ਜ਼ਹਿਰ ਲਿਖਿਆ ਹੋਇਆ ਸੀ । ਪੜ੍ਹਨਾ ਵਿਚਾਰੇ ਨੂੰ ਆਉਂਦਾ ਨਹੀਂ ਸੀ । ਉਹ ਦਵਾਈ ਨੂੰ ਖੰਘ ਦੀ ਦਵਾਈ ਸਮਝ ਕੇ ਪੀ ਗਿਆ । ਮਸੀਂ ਹਸਪਤਾਲ ਜਾ ਕੇ ਜਾਨ ਬਚੀ ।

ਤਾਬੀ—ਅੱਛਾ, ਅੱਜ ਕਰਾਂਗੀ ਫੇਰ ਗੱਲ ਇਹਦੇ ਭਾਈਏ ਨਾਲ । ਬੇਬੇ ! ਮੈਂ ਇਹ ਤਾਂ ਪੁੱਛਿਆ ਹੀ ਨਹੀਂ ਕਿ ਤੂੰ ਆਈ ਕਿਵੇਂ ਸੀ ?

ਰਜੀ—ਗੱਲਾਂ ਵਿਚ ਚੇਤਾ ਹੀ ਨਹੀਂ ਰਿਹਾ । ਮੈਂ ਆਟਾ ਛਾਨਣ ਵਾਲੀ ਛਾਨਣੀ ਲੈਣ ਆਈ ਸੀ । ਮੇਰੀ ਟੁੱਟ ਗਈ ਏ ।

(ਤਾਬੀ ਛਾਨਣੀ ਲਿਆ ਕੇ ਦਿੰਦੀ ਹੈ । ਰੱਜੀ ਲੈ ਕੇ ਜਾਂਦੀ ਹੈ)

(ਤਾਬੀ ਫੇਰ ਦਾਲ ਚੁਗਣ ਲੱਗ ਪੈਂਦੀ ਹੈ)

ਤਾਬੀ— ਉਂਜ ਰਜੀ ਠੀਕ ਹੀ ਕਹਿੰਦੀ ਸੀ। ਅਨਪੜ੍ਹ ਤਾਂ ਸੱਚੀਂ ਡੰਗਰ ਵਰਗਾ ਹੀ ਹੁੰਦੈ।

(ਡਾਕੀਆ ਆਉਂਦਾ ਹੈ)

ਡਾਕੀਆ—ਤਾਬੀ ਦਾ ਘਰ ਇਹੋ ਈ ਏ ?

ਤਾਬੀ—ਹਾਂ ਵੀਰ ! ਕੀ ਕਾਕੇ ਦੀ ਚਿੱਠੀ ਆਈ ਏ ?

ਡਾਕੀਆ—ਚਿੱਠੀ ਨਹੀਂ ਮਨੀਆਰਡਰ ਏ। ਕੀ ਨਾਂ ਏ ਤੇਰੇ ਮੁੰਡੇ ਦਾ ?

ਤਾਬੀ—ਸੁੱਖ ਨਾਲ ਜਗਤ ਸਿੰਘ। ਮੈਂ ਉਸ ਦੀ ਮਾਂ ਹਾਂ।

ਡਾਕੀਆ—ਦਸਖ਼ਤ ਕਰਨੇ ਆਉਂਦੇ ਨੇ ?

ਤਾਬੀ—ਨਹੀਂ ਵੀਰਾ।

ਡਾਕੀਆ—ਫੇਰ ਤਾਂ ਅੰਗੂਠਾ ਲਾਉਣਾ ਪਊ।

ਤਾਬੀ—ਭਾਵੇਂ ਦੋਹਾਂ ਹੱਥਾਂ ਦੇ ਲੁਆ ਲੈ।

ਡਾਕੀਆ—ਅੰਗੂਠੇ ਨਾਲ ਤਾਂ ਗਵਾਹੀ ਵੀ ਚਾਹੀਦੀ ਏ। ਗਵਾਹੀ ਕੌਣ ਪਾਵੇਗਾ ?

ਤਾਬੀ—ਵੀਰਾ ਆਪੇ ਹੀ ਗਵਾਹੀ ਪਾ ਲੈ, ਮੈਂ ਕਿਹੜਾ ਮੁੱਕਰ ਚਲੀ ਆਂ। (ਬਦਲ ਕੇ) ਅੱਛਾ ਹੈ ਤਾਂ ਇਹ ਗ਼ਲਤ, ਪਰ......ਚੱਲ ਲਾ ਅੰਗੂਠਾ।

(ਡਾਕੀਆ ਝੋਲੇ ਵਿਚੋਂ ਡੱਬੀ ਕੱਢਦਾ ਹੈ। ਡੱਬੀ ਖੋਲ੍ਹ ਕੇ ਤਾਬੀ ਦਾ ਸੱਜਾ ਅੰਗੂਠਾ ਫੜ ਕੇ ਡੱਬੀ ਤੇ ਘਸਾਉਂਦਾ ਹੈ ਤੇ ਫੇਰ ਫ਼ਾਰਮ ਤੇ ਲਾਉਂਦਾ ਹੈ, ਨਾਲ ਹੀ ਇਕ ਸੌ ਪੰਜਾਹ ਵਸੂਲ ਪਾਏ ਲਿਖਦਾ ਹੈ।)

ਤਾਬੀ— ਕਿੰਨੇ ਪੈਸੇ ਆਏ ਨੇ ?

ਡਾਕੀਆ—ਸੌ ਰੁਪਿਆ। ਆਹ ਲੈ ਕਰ ਪੂਰੇ, ਪੰਜ ਨੋਟ ਦਸਾਂ-ਦਸਾਂ ਤੇ ਦਸ ਨੋਟ ਪੰਜਾਂ-ਪੰਜਾਂ ਦੇ।

ਤਾਬੀ—(ਨੋਟ ਫੜ ਕੇ ਜੇਬ ਵਿਚੋਂ ਇਕ ਰੁਪਿਆ ਕੱਢ ਕੇ ਦਿੰਦੀ ਹੋਈ) ਸੁਖ ਨਾਲ ਕਾਕੇ ਦਾ ਪਹਿਲਾ ਮਨੀਆਰਡਰ ਆਇਆ।

(ਡਾਕੀਆ ਰੁਪਿਆ ਲੈ ਕੇ ਜਾਂਦਾ ਹੈ)

ਤਾਬੀ—ਬੜੇ ਥੋੜ੍ਹੇ ਭੇਜੇ ਨੇ। ਸ਼ਾਹ ਨਿੱਤ ਫੇਰੇ ਪਾਉਂਦਾ। ਓਧਰ ਕੁੜੀ ਦਾ ਕਾਰਜ ਵੀ ਕਰਨਾ। (ਬਦਲ ਕੇ) ਖਸਮਾਂ ਖਾਣਾ ਪ੍ਰਦੇਸਾਂ ਵਿਚ ਖ਼ਰਚ ਹੀ ਬੜਾ ਹੁੰਦੈ...... ਅੱਛਾ ਅਗਲੀ ਵਾਰੀ ਆਪੇ ਬਹੁਤ ਭੇਜ ਦੇਵੇਗਾ। (ਬਦਲ ਕੇ) ਪਹਿਲਾਂ ਤਾਂ ਕਲ ਜੁਠੇਰੀਂ ਦਸਾਂ ਦਾ ਸੁੱਖਿਆ ਪ੍ਰਸ਼ਾਦ ਕਰਾ ਕੇ ਆਵਾਂਗੀ।

(ਤਾਬੀ ਅੰਦਰ ਪੈਸੇ ਰੱਖ ਕੇ ਆਉਂਦੀ ਹੈ)

ਭਾਠੜਾ—ਸਰਦਾਰ ਖੇਮ ਸਿੰਹੁ ਕਿੱਥੇ ਆ ਬੀਬੀ ?

ਤਾਬੀ—ਘਰ ਨਹੀਂ। (ਬਦਲ ਕੇ) ਤੁਹਾਨੂੰ ਨਾਂ ਦਾ ਕਿਵੇਂ ਪਤਾ ?"

ਭਾਠੜਾ—ਮੈਂ ਕਈ ਵਾਰੀ ਉਨ੍ਹਾਂ ਨੂੰ ਖੂਹ ਤੇ ਮਿਲਿਆਂ ਅੱਗੇ। (ਬਦਲ ਕੇ ਤਾਬੀ ਵੱਲ ਵੇਖ ਕੇ) ਮਾਈ ਤੇਰੇ ਮੱਥੇ ਤੋਂ ਲੱਗਦੈ, ਤੂੰ ਰਾਣੀ ਬਣਨਾ ਸੀ, ਪਰ ਤੇਰੇ ਘਰ ..... ਤਾਂ..... ।

ਤਾਬੀ—ਅਸੀਂ ਰਾਣੀ ਕੀ ਬਣਨਾ ਭਾਈ। ਦੋ ਵੇਲੇ ਰੋਟੀ ਮਿਲ ਜਾਵੇ ਤਾਂ ਥੋੜ੍ਹਾ।

ਭਾਠੜਾ—ਰਤਾ ਹੱਥ ਤਾਂ ਦਿਖਾ।

ਤਾਬੀ—ਮੈਨੂੰ ਨਜ਼ੂਮ 'ਚ ਭਰੋਸਾ ਨਹੀਂ। ਮੈਂ ਨਹੀਂ ਵਿਖਾਉਣਾ।

ਭਾਠੜਾ—ਕਿਸੇ ਨੇ ਠੀਕ ਲਾਇਆ ਨਹੀਂ ਹੋਣਾ ਨਜ਼ੂਮ। (ਬਦਲ ਕੇ) ਨਕਲੀ ਅਨਪੜ੍ਹ ਜੋਸ਼ੀ ਵੀ ਹਰਲ-ਹਰਲ ਕਰਦੇ ਫਿਰਦੇ ਨੇ। (ਸਤਿਕਾਰ ਨਾਲ) ਤੂੰ ਆਪਣਾ ਹੱਥ ਤਾਂ ਦਿਖਾ।

ਤਾਬੀ—ਨਹੀਂ ਭਾਈ।

ਭਾਠੜਾ—ਤੂੰ ਦੇਈਂ ਦੁਆਈਂ ਭਾਵੇਂ ਕੁਝ ਨਾ, ਪਰ ਹੱਥ ਤਾਂ ਕਰ ਉਰੇ।

ਤਾਬੀ—ਠੀਕ ਅਸੀਂ ਗ਼ਰੀਬ ਕਿਰਤੀ ਹਾਂ, ਪਰ ਅਸੀਂ ਕਿਸੇ ਦਾ ਹੱਕ ਨਹੀਂ ਰੱਖਿਆ ਕਦੀ। ਨਾ ਹੀ ਕਦੀ ਕਿਸੇ ਤੋਂ ਮੁਫ਼ਤ ਕੰਮ ਕਰਵਾਇਆ।

ਭਾਠੜਾ—ਇਹ ਬਹੁਤ ਚੰਗੀ ਗੱਲ ਹੈ।

(ਭਾਠੜਾ ਤਾਬੀ ਦਾ ਹੱਥ ਵੇਖਦਾ ਹੈ। ਕਿੰਨਾ ਚਿਰ ਹੱਥ ਦੀਆਂ ਲਕੀਰਾਂ ਤੇ ਤੀਲ੍ਹਾ ਫੇਰਦਾ ਹੈ। ਫੇਰ ਕੁਝ ਪੜ੍ਹਦਾ ਹੈ। ਫੇਰ ਧਰਤੀ ਉੱਤੇ ਲਕੀਰਾਂ ਮਾਰ ਕੇ ਕੁਝ ਹਿਸਾਬ ਕਰਦਾ ਹੈ।)

ਤਾਬੀ—ਕੀ ਗੱਲ ? ਬੜੇ ਲੰਮੇ ਹਿਸਾਬਾਂ ਵਿਚ ਪੈ ਗਿਆਂ ?

ਭਾਠੜਾ—ਹੱਥ ਹੀ ਬੜਾ ਅਜੀਬ ਏ। ਤੇਰੇ ਚੌਂਹੀ ਪਾਸੀਂ ਸ਼ਨਿੱਚਰ ਨੇ ਘੇਰਾ ਪਾਇਆ ਹੋਇਐ, ਸਾੜ੍ਹ ਸਤੀ ਆਉਣ ਵਾਲੀ ਏ।

ਤਾਬੀ—ਹਇਆ ਮੈਂ ਮਰ ਗਈ।

ਭਾਠੜਾ—ਘਬਰਾਉਣ ਵਾਲੀ ਗੱਲ ਨਹੀਂ। ਦੁੱਖ ਸੁੱਖ ਸਰੀਰ ਨਾਲ ਹੀ ਹੁੰਦੇ ਨੇ, ਦੁੱਖਾਂ ਦਾ ਉਪਾਅ ਵੀ ਹੁੰਦਾ।

ਤਾਬੀ—ਤੁਸੀਂ ਕਰ ਦਿਉਗੇ ਉਪਾਅ ?

ਭਾਠੜਾ—ਕਿਰਤੀਆਂ ਦੇ ਦੁੱਖਾਂ ਦਾ ਉਪਾਅ ਨਹੀਂ ਕਰਨਾ ਤੇ ਹੋਰ ਕਿਹਦਾ ਕਰਨਾ।

ਤਾਬੀ—ਦੱਸੋ।

ਭਾਠੜਾ—ਤੁਸੀਂ ਸੱਤਾਂ ਰੁੱਖਾਂ ਦੇ ਪੱਤੇ, ਅਤੇ ਸੱਤਾਂ ਖੂਹਾਂ ਦਾ ਪਾਣੀ ਲੈ ਕੇ ਇਹ ਪੱਤੇ ਉਬਾਲ ਲੈਣੇ, ਮੈਂ ਘਰ ਪਾਠ ਕਰਾਂਗਾ।

ਤਾਬੀ—ਇੱਥੇ ਹੀ ਪਾਠ ਕਰ ਦਿਓ।

ਭਾਠੜਾ—ਇੱਥੇ ਨਹੀਂ ਹੋ ਸਕਦਾ। ਉਸ ਲਈ ਖ਼ਾਸ ਥਾਂ ਚਾਹੀਦਾ । ਖ਼ਾਸ ਸਮੱਗਰੀ ਚਾਹੀਦੀ ਏ (ਜੇਬ ਵਿਚੋਂ ਇਕ ਪੁੜੀ ਕੱਢ ਕੇ ਦਿੰਦਾ ਹੋਇਆ) ਕੱਲ੍ਹ ਸ਼ਾਮੀਂ ਉਬਾਲੇ ਪੱਤਿਆਂ ਵਾਲਾ ਪਾਣੀ ਤੁਸੀਂ ਦਰਿਆ ਵਿਚ ਰੋੜ੍ਹ ਦੇਣਾ। ਸਾੜ ਸਤੀ ਆਪੇ ਰੁੜ੍ਹ ਜਾਵੇਗੀ। ਮਗਰੋਂ ਇਹ ਪੁੜੀ ਪਾਣੀ ਵਿਚ ਸੁੱਟ ਦੇਣੀ। ਮੁੜ ਏਧਰ ਮੂੰਹ ਨਹੀਂ ਕਰੇਗੀ ਸਾੜ ਸਤੀ ।

ਤਾਬੀ—ਬੰਨ੍ਹੀ ਬੰਨ੍ਹਾਈ ਕਿ ਖੋਲ੍ਹ ਕੇ ?

ਭਾਠੜਾ—ਖੋਲ੍ਹ ਕੇ, ਇਉਂ ਖ਼ਰਚ ਵੀ ਘੱਟ ਆਵੇਗਾ।

ਤਾਬੀ –ਕਿੰਨਾ ਕੁ ?

ਭਾਠੜਾ—ਕੁੱਲ ਪੰਜਾਹ, ਪਰ ਤੁਸੀਂ ਪੰਜੀ ਹੀ ਦਿਓ, ਤੁਸੀਂ ਕਿਰਤੀ ਹੋ, ਤੁਹਾਡਾ ਕੰਮ ਸਾਰ ਦਿਆਂਗਾ।

ਤਾਬੀ—ਅੱਛਾ ਲਿਆ ਕੇ ਦਿੰਦੀ ਹਾਂ (ਅੰਦਰ ਜਾਂਦੀ ਹੈ)

ਭਾਠੜਾ—(ਆਪਣੇ ਆਪ ਨਾਲ) ਬੋਹਣੀ ਚੰਗੀ ਹੋਈ ਏ, ਅੱਜ ਤਾਂ ਝੋਲੀਆਂ ਭਰ ਜਾਣਗੀਆਂ।

ਤਾਬੀ—(ਪੰਜੀ ਰੁਪਏ ਲਿਆ ਕੇ ਦਿੰਦੀ ਹੋਈ) ਛੇਤੀ ਕਰ ਦਿਉ ਉਪਾਅ।

ਭਾਠੜਾ—ਤੁਸੀਂ ਚਿੰਤਾ ਨਾ ਕਰੋ। ਤੁਸੀਂ ਪੱਤਿਆਂ ਵਾਲਾ ਕੰਮ ਕਰੋ ।
(ਭਾਠੜਾ ਪੰਜੀ ਰੁਪਏ ਲੈ ਕੇ ਜਾਂਦਾ ਹੈ)

ਤਾਬੀ—ਅਜੇ ਤਕ ਕੁੜੀ ਵੀ ਨਹੀਂ ਮੁੜੀ। ਜਿੱਥੇ ਜਾਂਦੀ ਏ ਡੇਰਾ ਪਾ ਬਹਿੰਦੀ ਏ। ਨਾ ਅਜੇ ਭੀਰੇ ਦਾ ਭਾਈਆ ਈ ਮੁੜਿਆ। (ਬਦਲ ਕੇ) ਸਾੜ ਸਤੀਆਂ ਵੀ ਗ਼ਰੀਬਾਂ ਨੂੰ ਹੀ ਘੇਰਦੀਆਂ। ਅਮੀਰਾਂ ਤੋਂ ਇਹ ਵੀ ਡਰਦੀਆਂ।
(ਚਰਨੋ ਆਉਂਦੀ ਹੈ। ਉਹ ਘਟੀਆ ਜੇਹੀ ਉੱਨ ਦੀ ਸਵੈਟਰ ਬੁਣ ਰਹੀ ਹੈ)

ਤਾਬੀ—ਕੁੜੇ ਐਨਾ ਚਿਰ ਕਿੱਥੇ ਲਾ ਦਿੱਤਾ ?

ਚਰਨੋ—ਬਚਨੋ ਕੋਲ ਸਵੈਟਰ ਦਾ ਨਮੂਨਾ ਸਿੱਖਦਿਆਂ ਚਿਰ ਹੋ ਗਿਆ।

ਤਾਬੀ—ਸਿੱਖ ਲਿਆ ਫੇਰ ?

ਚਰਨੋ—ਅਜੇ ਪੂਰੀ ਤਰ੍ਹਾਂ ਨਹੀਂ ਆਇਆ।

ਤਾਬੀ—ਕਿਉਂ ?

ਚਰਨੋ—ਔਖਾ ਈ ਬੜਾ ਏ।

ਤਾਬੀ—ਉਸ ਕਿੱਥੋਂ ਸਿੱਖਿਆ ?

ਚਰਨੋ—ਕਾਪੀ ਤੋਂ।

ਤਾਬੀ—ਹੈਂ ਕਾਪੀ ਤੋਂ ?

ਚਰਨੋ – ਹਾਂ ਮਾਂ, ਸਵੈਟਰਾਂ ਦੇ ਨਮੂਨਿਆਂ ਦੀਆਂ ਕਾਪੀਆਂ ਵੀ ਛਪੀਆਂ ਹੁੰਦੀਆਂ ਨੇ।

ਤਾਬੀ – ਤੂੰ ਕਾਪੀ ਘਰ ਲੈ ਆਉਣੀ ਸੀ। ਇੱਥੇ ਉਤਾਰ ਲੈਂਦੀ।

ਚਰਨੋ—ਮੈਂ ਕਿੱਦਾਂ ਉਤਾਰ ਲਵਾਂ। ਮੈਨੂੰ ਕਿਹੜਾ ਪੜ੍ਹਨਾ ਆਉਂਦੈ। (ਹਿਰਖ ਨਾਲ) ਮਾਂ ਤੈਂ ਮੈਨੂੰ ਚਾਰ ਅੱਖਰ ਵੀ ਨਾ ਪੜ੍ਹਾਏ।

ਤਾਬੀ— ਤੈਂ ਕਿਹੜੀ ਨੌਕਰੀ ਕਰਨੀ ਏਂ।

ਚਰਨੋ—ਨੌਕਰੀ ਦੀ ਗੱਲ ਨਹੀਂ, ਅੰਦਰ ਚਾਨਣ ਤਾਂ ਹੋ ਜਾਂਦੈ।

ਤਾਬੀ—ਤੂੰ ਚਾਨਣ ਕੀ ਕਰਨਾ। ਤੂੰ ਕਿਹੜਾ ਵਲੈਤ ਜਾਣੈ। (ਬਦਲ ਕੇ) ਤੂੰ ਤਾਂ ਘਰ ਦਾ ਕੰਮ ਹੀ ਕਰਨੈ ਤੇ ਉਹ ਤੈਨੂੰ ਬਥੇਰਾ ਆਉਂਦੈ।

ਚਰਨੋ—ਦੁਨੀਆਂ ਦੀ ਖ਼ਬਰ ਹੋਣੀ ਚਾਹੀਦੀ ਏ ਆਦਮੀ ਨੂੰ।

ਤਾਬੀ—ਕੁੜੀਆਂ ਨੂੰ ਖ਼ਬਰਾਂ ਨਾਲ ਕੀ ਵਾਸਤਾ?

ਚਰਨੋ—ਬਚਨੋ ਵੀ ਤਾਂ ਪੜ੍ਹਦੀ ਏ।

ਤਾਬੀ—ਉਹਦੀਆਂ, ਉਹਦੇ ਪਿਓ ਦੀਆਂ ਤੇ ਉਹਦੀ ਮਾਂ ਦੀਆਂ ਰੀਸਾਂ ਨਹੀਂ ਹੁੰਦੀਆਂ ਸਾਥੋਂ।

ਚਰਨੋ—ਰੀਸ ਦੀ ਗੱਲ ਨਹੀਂ ਮਾਂ। ਅਨਪੜ੍ਹ ਤਾਂ ਪਸ਼ੂ ਹੁੰਦੈ, ਥਾਂ-ਥਾਂ ਠੇਡੇ ਖਾਣ ਵਾਲਾ ਮੂਰਖ।

ਤਾਬੀ—ਛੱਡ ਪੜ੍ਹਾਕਣਾਂ ਦੀਆਂ ਗੱਲਾਂ। (ਬਦਲ ਕੇ) ਧੀਏ, ਜਦ ਅੱਖਰ ਅੰਦਰ ਜਾਂਦੈ, ਅੱਗ ਲਾ ਦਿੰਦੈ।

ਚਰਨੋ—ਅੱਖਰ ਅੱਗ ਨਹੀਂ ਲਾਉਂਦੇ, ਚਾਨਣ ਕਰਦੇ ਨੇ।

ਤਾਬੀ—ਅੱਜ ਤੈਨੂੰ ਅੱਖਰਾਂ ਤੇ ਚਾਨਣ ਦੀ ਪੱਟੀ ਕਿੰਨ ਪੜ੍ਹਾ ਦਿੱਤੀ?

ਚਰਨੋ—ਪੱਟੀ ਕਿੰਨ ਪੜ੍ਹਾਉਣੀ ਸੀ, ਮੈਂ ਪੜ੍ਹੀਆਂ ਕੁੜੀਆਂ ਦੇ ਸਾਹਮਣੇ ਆਪਣੇ ਆਪ ਨੂੰ ਹੀਣੀ ਤੇ ਮੂਰਖ ਮਹਿਸੂਸ ਕਰਦੀ ਆਂ।

ਤਾਬੀ— ਛੱਡ ਇਨ੍ਹਾਂ ਗੱਲਾਂ ਨੂੰ, ਸੱਸ ਕੋਲ ਜਾ ਕੇ ਪੜ੍ਹ ਲਈਂ।

ਚਰਨੋ—ਸੱਸ ਜ਼ਰੂਰ ਪੜ੍ਹਨ ਦੇਊ, ਜਦ ਮਾਂ ਨਹੀਂ ਪੜ੍ਹਨ ਦਿੰਦੀ।

ਤਾਬੀ—ਅੱਛਾ ਖਹਿੜੇ ਨ ਪੈ, ਮੈਂ ਬਾਲ-ਬੋਧ ਮੰਗਵਾ ਦਿਆਂਗੀ, ਤੂੰ ਬਚਨੋਂ ਕੋਲੋਂ ਪੜ੍ਹ ਲਿਆ ਕਰੀਂ। ਜ਼ਰਾ ਦਾਲ ਧਰ ਦੇ। ਮੈਂ ਪਤਾ ਕਰਾਂ, ਤੇਰਾ ਭਾਈਆ ਅਜੇ ਤੀਕ ਕਿਉਂ ਨਹੀਂ ਆਇਆ?

ਚਰਨੋ—ਆਇਆ ਨਹੀਂ?

ਤਾਬੀ—ਅਜੇ ਕਿੱਥੇ।

ਚਰਨੋ—ਐਨਾ ਚਿਰ ਕਿੱਥੇ ਲਾ ਦਿੱਤਾ?

ਤਾਬੀ — ਦਲਾਲਾਂ ਤੇ ਆੜ੍ਹਤੀਆਂ ਦੇ ਕਾਬੂ ਆ ਗਿਆ ਹੋਣੈ। ਆੜਤੀ ਜਿਨਸ ਲੈਣ ਲੱਗੇ ਵੀ ਨਖ਼ਰੇ ਕਰਦੇ ਨੇ ਤੇ ਰਕਮ ਦੇਣ ਲੱਗੇ ਵੀ ਭਾਰਾਂ ਤੇ ਪੈਂਦੇ ਨੇ।

ਚਰਨੋ—ਆੜ੍ਹਤੀਆਂ ਤੋਂ ਬਚਣ ਲਈ ਤਾਂ ਜ਼ਿਮੀਂਦਾਰ ਆਪਣੇ ਮੁੰਡਿਆਂ ਨੂੰ ਪੜ੍ਹਾ ਰਹੇ ਨੇ।

ਤਾਬੀ—ਕਿਸਾਨ ਭਾਵੇਂ ਪੜ੍ਹ ਵੀ ਲੈਣ, ਪਰ ਇਨ੍ਹਾਂ ਨੂੰ ਆੜ੍ਹਤੀਆਂ ਵਾਲੀ ਵਿੱਦਿਆ ਥੋੜ੍ਹੀ ਆ ਜਾਣੀ ਏਂ। ਉਹ ਪੜ੍ਹੇ ਅਨਪੜ੍ਹੇ ਕਿਸੇ ਕਿਸਾਨ ਦੀ ਪੇਸ਼ ਨਹੀਂ ਜਾਣ ਦਿੰਦੇ। ਲੰਡਿਆਂ ਨਾਲ ਲਹੂ ਪੀ ਲੈਂਦੇ ਨੇ ਸਭ ਦਾ।

ਚਰਨੋ—ਜੇ ਕਿਸਾਨ ਪੜ੍ਹਿਆ ਹੋਵੇ ਤਾਂ ਕੋਈ ਨਹੀਂ ਲੁੱਟ ਸਕਦਾ ਉਸ ਨੂੰ।

ਤਾਬੀ—ਅੱਛਾ ਤੂੰ ਕੰਮ ਕਰ। ਮਾਸਟਰਨੀਆਂ ਵਾਲਾ ਲੈਕਚਰ ਫੇਰ ਝਾੜੀਂ। (ਤਾਬੀ ਜਾਣ ਲੱਗਦੀ ਹੈ। ਜਦੋਂ ਬਾਹਰ ਨਿਕਲਦੀ ਹੈ ਤਾਂ ਅੱਗਿਉਂ ਸ਼ਾਹ ਆ ਜਾਂਦਾ ਹੈ। ਤਾਬੀ ਝੱਟ ਪੱਟ ਘੁੰਡ ਕੱਢ ਕੇ ਪਿਛਾਂਹ ਮੁੜਦੀ ਹੈ)

ਸ਼ਾਹ—ਖੇਮ ਸਿਹੁੰ ਘਰ ਈ ਏਂ ?

ਤਾਬੀ—ਸ਼ਾਹ ਜੀ, ਉਹ ਤਾਂ ਘਰ ਨਹੀਂ।

ਸ਼ਾਹ—ਕਿੱਥੇ ਗਿਆ ?

ਤਾਬੀ—ਸ਼ਹਿਰ ਗਿਆ ਹੋਇਆ।

ਸ਼ਾਹ—ਕਾਹਦੇ ਲਈ ?

ਤਾਬੀ—ਝੋਨਾ ਲੈ ਕੇ।

ਸ਼ਾਹ—(ਮੁਸਕਰਾ ਕੇ) ਅੱਛਾ।

ਤਾਬੀ—ਹੁਣ ਤਕ ਤਾਂ ਉਸ ਮੁੜ ਆਉਣਾ ਸੀ, ਪਤਾ ਨਹੀਂ ਕੀ ਗੱਲ ਹੋ ਗਈ ?

ਸ਼ਾਹ—ਰਾਹ ਵਿਚ ਹੀ ਨਾ ਗੁਆ ਆਵੇ ਸਾਰੀ ਰਕਮ ਘੁੱਟ ਮੂੰਹ ਲਾ ਕੇ।

ਤਾਬੀ—ਉਹ ਨਹੀਂ ਪੀਂਦਾ।

ਸ਼ਾਹ—ਤੈਨੂੰ ਕੀ ਪਤਾ। ਮਰਦ ਤੀਵੀਆਂ ਨੂੰ ਕਿੱਥੇ ਦਿਲ ਦੀ ਦੱਸਦੇ ਨੇ। (ਬਦਲ ਕੇ) ਮੈਂ ਤਾਂ ਰਕਮ ਲੈਣ ਆਇਆ ਸਾਂ।

ਤਾਬੀ—ਸ਼ਾਹ ਜੀ ਕਾਹਲੇ ਨਾ ਪਓ। ਤੁਹਾਡੀ ਰਕਮ ਤਾਰ ਕੇ ਹੀ ਛੁੱਟਾਂਗੇ।

ਸ਼ਾਹ—ਅਜੇ ਤਾਂ ਤਰਦੀ ਨਹੀਂ ਜਾਪਦੀ।

ਤਾਬੀ—ਤੁਹਾਡੀ ਰਕਮ ਜ਼ਰੂਰ ਤਾਰਾਂਗੇ, ਮਾਰੀ ਨਹੀਂ ਜਾਂਦੀ।

ਸ਼ਾਹ—ਚਾਨਣੀ ਦੀਵਾਲੀ ਨੂੰ।

ਤਾਬੀ—ਹਾਂ, ਦੀਵਾਲੀ ਸਦਾ ਚਾਨਣੀ ਹੁੰਦੀ ਏ, ਲੱਖਾਂ ਦੀਵੇ ਜੋ ਜਗਦੇ ਨੇ ਉਸ ਦਿਨ।

ਸ਼ਾਹ—ਅੱਛਾ ਰਾਤੀਂ ਫੇਰ ਆਵਾਂਗਾ, ਘਰ ਆਈ ਰਕਮ ਘਰ ਦੀਆਂ ਖੁੱਡਾਂ ਵਿਚ ਵੜ ਜਾਣੀ ਏਂ।

ਤਾਬੀ—ਸ਼ਾਹ ਜੀ, ਦੋ ਦਿਨ ਹੋਰ ਠਹਿਰ ਜਾਓ।

ਸ਼ਾਹ—(ਸੋਚ ਕੇ) ਡਾਕੀਆ ਵੀ ਤੇਰੇ ਘਰੋਂ ਨਿਕਲਿਆ ਸੀ। ਮਨੀ ਆਰਡਰ ਆਇਆ ਹੋਣੈ। ਉਸ ਵਿਚੋਂ ਦੇ ਦੇਹ।

ਤਾਬੀ—ਉਹ ਤਾਂ ਚਿੱਠੀ ਦੇਣ ਆਇਆ ਸੀ।

ਸ਼ਾਹ—ਡਾਕੀਏ ਚਿੱਠੀ ਦੇਣ ਅੰਦਰ ਨਹੀਂ ਆਇਆ ਕਰਦੇ। ਬਾਹਰੋਂ ਹੀ ਚਿੱਠੀ ਅੰਦਰ ਵਗਾਹ ਮਾਰਿਆ ਕਰਦੇ ਨੇ, ਮਨੀ ਆਰਡਰ ਜਾਂ ਰਜਿਸਟਰੀ ਹੋਵੇ ਤਾਂ ਹੀ ਅੰਦਰ ਆਇਆ ਕਰਦੇ ਨੇ।

ਤਾਬੀ—ਮੈਂ ਚਿੱਠੀ ਪੜ੍ਹਾਉਣੀ ਸੀ ਤਾਂ ਅੰਦਰ ਸੱਦਿਆ ਸੀ।

ਸ਼ਾਹ—ਜੇ ਡਾਕੀਏ ਇਉਂ ਜਣੇ ਖਣੇ ਦੀਆਂ ਚਿੱਠੀਆਂ ਪੜ੍ਹਨ ਲੱਗ ਪੈਣ ਤਾਂ ਬਾਕੀ ਡਾਕ ਤਾਂ ਥੈਲੇ ਵਿਚ ਹੀ ਰਹਿ ਜਾਵੇ। ਸੋ ਡਾਕੀਆ ਨਹੀਂ ਪੜ੍ਹਿਆ ਕਰਦਾ ਕਿਸੇ ਦੀ ਚਿੱਠੀ।

ਤਾਬੀ—ਚੰਗਾ ਡਾਕੀਆ ਮੰਨ ਲਿਆ ਕਰਦਾ ਮੇਰੇ ਵਰਗੀ ਦੀ ਬੇਨਤੀ।

ਸ਼ਾਹ—ਮੈਂ ਨਹੀਂ ਮੰਨਦਾ। (ਬਦਲ ਕੇ) ਸੱਚ ਸੱਚ ਦੱਸ। ਮਨੀ ਆਰਡਰ ਜ਼ਰੂਰ ਆਇਆ ਏ। ਤੂੰ ਰਕਮ ਨਾ ਦੇਣ ਦੀ ਮਾਰੀ ਝੂਠ ਬੋਲ ਰਹੀ ਏਂ। ਤਾਬੀਏ ਝੂਠ ਨਹੀਂ ਬੋਲੀਦਾ।

ਤਾਬੀ—ਮੈਂ ਸੱਚ ਆਖ ਰਹੀ ਆਂ।

ਸ਼ਾਹ—ਚਲ ਨਾ ਦੱਸ, ਮੈਂ ਆਪੇ ਪੁੱਛ ਲੈਂਦਾਂ ਡਾਕੀਏ ਤੋਂ ਜਾ ਕੇ।

ਤਾਬੀ—ਬੇਸ਼ਕ ਪੁੱਛ ਲਓ। ਮੈਂ ਕੋਈ ਝੂਠ ਬੋਲਦੀ ਹਾਂ।

ਸ਼ਾਹ—(ਬਦਲ ਕੇ) ਖੇਮ ਸਿਹੁੰ ਜੇ ਕਿਤੇ ਸ਼ਹਿਰ ਹੀ ਕੁਝ ਖ਼ਰੀਦਣ ਲੱਗ ਪਿਆ ਤਾਂ ਮੇਰੇ ਪੱਲੇ ਸੁਆਹ ਪੈਣੀ ਏਂ।

ਤਾਬੀ—ਸੁਆਹ ਨਹੀਂ ਰਕਮ ਪਾਵਾਂਗੇ ਪੱਲੇ। ਚਿੰਤਾ ਨਾ ਕਰੋ।

ਸ਼ਾਹ—ਅੱਛਾ ਮੈਂ ਪਹਿਲਾਂ ਡਾਕੀਏ ਨੂੰ ਲੱਭ ਕੇ ਉਸ ਤੋਂ ਪੁੱਛਦਾਂ।

(ਸ਼ਾਹ ਜਾਂਦਾ ਹੈ)

(ਤਾਬੀ ਬਹੁਤ ਘਬਰਾ ਜਾਂਦੀ ਹੈ)

ਤਾਬੀ—ਕਿਤੇ ਸੱਚੀ ਈ ਨਾ ਪੁੱਛ ਲਏ ਡਾਕੀਏ ਤੋਂ। (ਬਦਲ ਕੇ) ਜੇ ਡਾਕੀਏ ਨੇ ਦੱਸ ਦਿੱਤਾ ਤਾਂ ਮੇਰੀ ਬੜੀ ਹੇਠੀ ਹੋਵੇਗੀ। ਅੱਛਾ ਪਹਿਲਾਂ ਮੈਂ ਜਾ ਕੇ ਡਾਕੀਏ ਦਾ ਮੂੰਹ ਬੰਦ ਕਰਾਂ ਤਾਂ ਜੋ ਸ਼ਾਹ ਨੂੰ ਦੱਸ ਨਾ ਦੇਵੇ।

(ਅੰਦਰ ਜਾਂਦੀ ਹੈ। ਅੰਦਰੋਂ ਪੰਜ ਰੁਪਏ ਦਾ ਨੋਟ ਲਿਆਂਦੀ ਹੈ, ਉਸ ਨੂੰ ਜੇਬ ਵਿਚ ਪਾਉਂਦੀ ਹੈ)

ਤਾਬੀ—ਚਰਨੋ, ਦਾਲ ਦਾ ਖ਼ਿਆਲ ਰੱਖੀਂ ਕਿਤੇ ਥੱਲੇ ਨਾ ਲੱਗ ਜਾਵੇ, ਮੈਂ ਹੁਣੇ ਆਈ। ਜਾਣ ਲੱਗੀ ਸਾਂ ਸ਼ਾਹ ਆ ਟੱਪਕਿਆ। ਪਤਾ ਨਹੀਂ ਇਹਨੂੰ ਕਿੱਥੋਂ ਸੂਹ ਮਿਲ ਗਈ।

(ਤਾਬੀ ਜਦ ਜਾਣ ਲੱਗਦੀ ਹੈ ਤਾਂ ਡਾਕੀਆ ਗਲੀ ਵਿੱਚੋਂ ਜਾਂਦਾ ਵਿਖਾਈ ਦਿੰਦਾ ਹੈ)

ਤਾਬੀ—ਵੇ ਭਾਈ ਗੱਲ ਸੁਣੀਂ ।

ਡਾਕੀਆ—(ਬਹੁਤ ਘਬਰਾ ਜਾਂਦਾ ਹੈ ਤੇ ਸਮਝਦਾ ਹੈ ਕਿ ਤਾਬੀ ਨੂੰ ਪਤਾ ਲੱਗ ਗਿਆ ਹੈ) ਕੀ ਗੱਲ ਏ ? (ਬਦਲ ਕੇ) ਮੇਰੀ ਤਾਂ ਅਜੇ ਸਾਰੀ ਡਾਕ ਵੰਡਣ ਵਾਲੀ ਪਈ ਏ ।

ਤਾਬੀ—ਬਸ ਰਤਾ ਕੁ ਅੰਦਰ ਆ ।

ਡਾਕੀਆ—(ਡਰਦਾ-ਡਰਦਾ ਅੰਦਰ ਆਉਂਦਾ ਹੋਇਆ) ਦੱਸ ।

ਤਾਬੀ—(ਉਸ ਦੀ ਮੁੱਠ ਵਿਚ ਪੰਜਾਂ ਦਾ ਨੋਟ ਦਿੰਦੀ ਹੋਈ) ਕਿਸੇ ਨੂੰ ਮਨੀ ਆਰਡਰ ਆਉਣ ਬਾਰੇ ਨਾ ਦੱਸੀਂ । ਸ਼ਾਹ ਤੈਨੂੰ ਪੁੱਛੇਗਾ । ਉਹ ਪੈਸੇ ਮੰਗਦਾ ਸੀ, ਮੈਂ ਕਹਿ ਬੈਠੀ ਹਾਂ ਕਿ ਮੇਰਾ ਮਨੀ ਆਰਡਰ ਨਹੀਂ ਆਇਆ । ਵੀਰ ਮੇਰੀ ਪੱਤ ਰੱਖੀਂ ।

ਡਾਕੀਆ—(ਪੈਸੇ ਸਾਂਭਦਾ ਹੋਇਆ) ਬੀਬੀ ਚਿੰਤਾ ਨਾ ਕਰ । ਮੈਂ ਧੂੰ ਨਹੀਂ ਨਿਕਲਣ ਦਿਆਂਗਾ । ਜੇ ਸਾਥੋਂ ਕਿਸੇ ਦਾ ਧੂੰ ਨਿਕਲ ਗਿਆ ਤਾਂ ਅਸੀਂ ਚਿੱਠੀ ਰਸਾਇਨੀ ਸੁਆਹ ਕਰਨੀ ਏਂ । ਸ਼ਾਹ ਵਰਗੇ ਭਾਵੇਂ ਸੌ ਪੈਂਤੜੇ ਖੇਡਣ, ਮੈਂ ਨਹੀਂ ਦੱਸਦਾ ।

ਤਾਬੀ—ਭਲਾ ਹੋਵੇ ਤੇਰਾ ।

(ਡਾਕੀਆ ਜਾਂਦਾ ਹੈ । ਡਾਕੀਆ ਵੀ ਖ਼ੁਸ਼ ਹੋ ਗਿਆ ਹੈ ਤੇ ਤਾਬੀ ਦੀ ਵੀ ਤਸੱਲੀ ਹੋ ਗਈ ਹੈ ਕਿ ਹੁਣ ਭੇਦ ਨਹੀਂ ਨਿਕਲੇਗਾ)

(ਭੀਰਾ ਰੋਂਦਾ ਆਉਂਦਾ ਹੈ)

ਭੀਰਾ—ਹਾਏ ਮਰ ਗਿਆ ।

ਤਾਬੀ—(ਫੜ ਕੇ) ਵੇ ਕੀ ਹੋਇਆ ? (ਝੱਟ ਪੱਟ ਮੰਜਾ ਡਾਹ ਕੇ ਉੱਤੇ ਪਾਉਂਦੀ ਹੈ)

ਭੀਰਾ—ਮੇਰਾ ਤਾਂ ਸਰੀਰ ਸੜ ਰਿਹੈ ।

ਤਾਬੀ—ਤੈਨੂੰ ਤਾਂ ਬਹੁਤ ਤਾਪ ਚੜ੍ਹਿਆ ਹੋਇਆ (ਕੱਪੜਾ ਦਿੰਦੀ ਹੈ) ।

ਭੀਰਾ—ਹਾਏ ਮਰ ਗਿਆ ।

ਤਾਬੀ—ਭਾਟੜਾ ਠੀਕ ਹੀ ਕਹਿੰਦਾ ਸੀ, ਤੇਰੇ ਘਰ ਸਾੜ ਸਤੀ ਆਉਣ ਵਾਲੀ ਏ ।

ਭੀਰਾ—ਹਾਏ ਸਿਰ ਪਾਟਦੈ ।

ਤਾਬੀ—ਵੇ ਕਿਤੇ ਕੋਈ ਮਾੜਾ ਥਾਂ ਤਾਂ ਨਹੀਂ ਉਲੰਘ ਗਿਆ ?

ਭੀਰਾ—ਪਤਾ ਨਹੀਂ ।

ਤਾਬੀ—ਖੌਰਿਆ ਕਿਸੇ ਨੇ ਕੁਝ ਕਰ ਦਿੱਤੈ । (ਬਦਲ ਕੇ) ਇਹ ਤਾਂ ਮਾਤਾ ਦਾ ਬੁਖ਼ਾਰ ਜਾਪਦੈ । ਹੇ ਲਾਟਾਂ ਵਾਲੀਏ, ਮੇਹਰ ਕਰੀਂ । ਮੇਰੇ ਪੁੱਤਰ ਨੂੰ ਰਾਜ਼ੀ ਕਰ ਦੇ । ਮੈਂ

ਹੱਥੀਂ ਬੱਧੀ ਤੇਰੀ ਚੌਂਕੀ ਭਰਾਂਗੀ। ਇੱਕੀਆਂ ਦਾ ਪ੍ਰਸ਼ਾਦ ਕਰਾਵਾਂਗੀ। (ਅੰਦਰੋਂ ਮੌਲੀ ਦਾ ਧਾਗਾ ਲਿਆ ਕੇ ਭੀਰੇ ਦੇ ਗੁੱਟ ਨਾਲ ਬੰਨ੍ਹਦੀ ਹੈ ਤੇ ਹੱਥ ਜੋੜ ਕੇ ਮੱਥਾ ਟੇਕਦੀ ਹੈ)

ਭੀਰਾ—ਮਾਂ ਕੋਈ ਦਵਾਈ ਦੇ, ਮੈਂ ਸੜਦਾ ਜਾ ਰਿਹਾਂ।

ਤਾਬੀ—ਹੁਣੇ ਮਾਤਾ ਮਿਹਰ ਕਰੇਗੀ। ਮੈਂ ਸੁੱਖਣਾ ਸੁੱਖ ਲਈ ਏ।

ਚਰਨੋ—ਮਾਂ ਮੈਂ ਡਾਕਟਰ ਨੂੰ ਲਿਆਵਾਂ ?

ਤਾਬੀ—ਲੈ ਆ, ਪਰ ਡਾਕਟਰ ਕੀ ਕਰੇਗਾ ? ਇਹ ਤਾਂ ਮਾਤਾ ਦੀ ਮੇਹਰ ਹੋਈ ਏ।

ਚਰਨੋ—ਮੈਂ ਲਿਆਉਂਦੀ ਹਾਂ ਡਾਕਟਰ ਨੂੰ, ਮੈਥੋਂ ਤੜਫ਼ਦਾ ਵੀਰ ਵੇਖਿਆ ਨਹੀਂ ਜਾਂਦਾ।

(ਚਰਨੋ ਡਾਕਟਰ ਨੂੰ ਲੈਣ ਜਾਂਦੀ ਹੈ)

(ਤਾਬੀ 'ਮਾਤਾ ਮੇਹਰ ਕਰੀਂ' ਕਹਿੰਦੀ ਹੈ ਤੇ ਮਥਾ ਟੇਕਦੀ ਹੈ)

(ਚਰਨੋ ਡਾਕਟਰ ਨੂੰ ਲੈ ਕੇ ਆਉਂਦੀ ਹੈ)

(ਡਾਕਟਰ ਪਹਿਲਾਂ ਨਬਜ਼ ਵੇਖਦਾ ਹੈ। ਫੇਰ ਥਰਮਾਮੀਟਰ ਨਾਲ ਬੁਖ਼ਾਰ ਵੇਖਦਾ ਹੈ)

ਡਾਕਟਰ—ਮਾਈ ਮਲੇਰੀਆ ਏ, ਘਬਰਾਉਣ ਦੀ ਲੋੜ ਨਹੀਂ।

ਤਾਬੀ—ਕਿਤੇ ਕੋਈ ਇਲ ਬਲਾ ਤਾਂ ਨਹੀਂ ਚਿੰਬੜ ਗਈ ?

ਡਾਕਟਰ—ਮਾਈ ਕਿਹੜੇ ਵਹਿਮਾਂ ਵਿਚ ਪੈ ਗਈ ਏਂ। ਸਿਰ ਤੇ ਠੰਡੇ ਪਾਣੀ ਦੀ ਪੱਟੀ ਰੱਖੋ। ਆਹ ਅੱਠ ਗੋਲੀਆਂ ਲਉ, ਤਿੰਨ ਹੁਣੇ ਦੇ ਦਿਓ। ਪਸੀਨਾ ਆ ਕੇ ਬੁਖ਼ਾਰ ਉਤਰੇਗਾ। ਜਦ ਬੁਖ਼ਾਰ ਉਤਰੇ, ਦੋ ਗੋਲੀਆਂ ਫੇਰ ਦੇ ਦੇਣੀਆਂ। ਫੇਰ ਤਿੰਨ ਦਿਨ ਰੋਜ਼ ਇਕ-ਇਕ ਗੋਲੀ ਦੇਣੀ ਏਂ, ਨਹੀਂ ਤਾਂ ਤੇਈਆ ਬਣ ਜਾਵੇਗਾ।

ਤਾਬੀ—ਅਰਾਮ ਆ ਜਾਵੇਗਾ ?

ਡਾਕਟਰ—ਹਾਂ ਬਿਲਕੁਲ। ਚਿੰਤਾ ਨਾ ਕਰੋ। ਵੀਹ ਰੁਪਏ ਮੇਰੀ ਫ਼ੀਸ ਤੇ ਦਸ ਰੁਪਏ ਦਵਾਈ ਦੇ, ਕੁੱਲ ਤੀਹ ਰੁਪਏ ਦਿਉ।

ਤਾਬੀ—ਭਾਈ ਐਨੇ ?

ਡਾਕਟਰ—ਮੈਂ ਤਾਂ ਅੱਗੇ ਹੀ ਘੱਟ ਲਾਏ ਨੇ, ਚਲੋ ਤੁਸੀਂ ਪੰਝੀ ਦੇ ਦਿਉ।

(ਤਾਬੀ ਪੰਝੀ ਰੁਪਏ ਲਿਆ ਕੇ ਦਿੰਦੀ ਹੈ)

(ਡਾਕਟਰ ਰੁਪਏ ਲੈ ਕੇ ਜਾਂਦਾ ਹੈ)

(ਚਰਨੋ ਭੀਰੇ ਦੇ ਸਿਰ ਤੇ ਪਾਣੀ ਦੀ ਪੱਟੀ ਰੱਖੀ ਜਾਂਦੀ ਹੈ)

ਚਰਨੋ—ਮਾਂ ਜੇ ਮੈਂ ਪੜ੍ਹੀ ਹੁੰਦੀ ਤਾਂ ਵੀਹ ਰੁਪਏ ਘੱਟੋ ਘੱਟ ਬਚ ਜਾਂਦੇ, ਮੈਂ ਕੁਨੀਨ ਲਿਆ ਕੇ ਦੇ ਦੇਣੀ ਸੀ।

ਤਾਬੀ—ਰਹਿਣ ਦੇ ਨੀ। (ਬਦਲ ਕੇ) ਭਾਠੜਾ ਠੀਕ ਹੀ ਕਹਿੰਦਾ ਸੀ। (ਉਦਾਸ ਹੋ ਕੇ) ਰੁਪਏ ਤਾਂ ਸਾਰੇ ਇਉਂ ਹੀ ਮੁੱਕ ਜਾਣੇ ਨੇਂ।

(ਦੋਵੇਂ ਜਣੀਆਂ ਭੀਰੇ ਦੇ ਸਿਰ ਤੇ ਪੱਟੀਆਂ ਰੱਖਦੀਆਂ ਹਨ)

(ਬੁਖ਼ਾਰ ਉਤਰਦਾ ਜਾਂਦਾ ਹੈ ਤੇ ਭੀਰੇ ਦੀ ਅੱਖ ਲੱਗ ਜਾਂਦੀ ਹੈ)

ਤਾਬੀ—ਪਤਾ ਨਹੀਂ ਕੀ ਹੋਣ ਵਾਲਾ ਏ? ਅਜੇ ਤੀਕ ਤੇਰਾ ਭਾਈਆ ਨਹੀਂ ਆਇਆ। ਪਤਾ ਨਹੀਂ ਕੀ ਗੱਲ ਏ? ਕਿਤੇ ਕਰਫ਼ੀਊ ਵਿਚ ਹੀ ਨਾ ਘਿਰ ਗਿਆ ਹੋਵੇ? (ਤਾਬੀ ਉੱਠ ਕੇ ਦਾਲ ਦੇਖਦੀ ਹੈ ਤੇ ਤੌੜੀ ਲਾਹੁੰਦੀ ਹੈ)

(ਖੇਮਾ ਆਉਂਦਾ ਹੈ)

ਖੇਮਾ—(ਭੀਰੇ ਨੂੰ ਵੇਖ ਕੇ) ਭੀਰੇ ਨੂੰ ਕੀ ਹੋ ਗਿਆ?

ਤਾਬੀ—ਡਾਕਟਰ ਤਾਂ ਕਹਿੰਦਾ, ਮਲੇਰੀਆ ਤਾਪ ਏ। ਮੈਨੂੰ ਸ਼ੱਕ ਏ ਕਿ ਕੋਈ ਇਲ ਬਲਾ ਚਿੰਬੜ ਗਈ ਏ।

ਖੇਮਾ—ਇਲ ਬਲਾ ਕੀ ਚਿੰਬੜਨੀ ਏ, ਬੁਖ਼ਾਰ ਹੀ ਹੋਣਾ। ਅੱਜ ਕਲ੍ਹ ਮਲੇਰੀਏ ਦੀ ਹਵਾ ਬੜੀ ਏ।

ਤਾਬੀ—ਪਰ ਤੂੰ ਐਨਾ ਚਿਰ ਕਿੱਥੇ ਲਾ ਦਿੱਤਾ?

ਖੇਮਾ—ਪਹਿਲਾਂ ਤਾਂ ਆੜ੍ਹਤੀਆਂ ਦੇ ਬੜਾ ਚਿਰ ਲੱਗ ਗਿਆ। ਪੈਸੇ ਹੀ ਨਾ ਦੇਵੇ। ਹੁਣੇ ਦਿੰਦਾਂ, ਹੁਣੇ ਦਿੰਦਾਂ ਕਰੀ ਜਾਵੇ। ਗੱਡਾ ਮੈਂ ਰਾਮ ਸਿੰਘ ਦੇ ਕਾਮੇ ਕੋਲ ਮੋੜ ਦਿੱਤਾ ਤੇ ਮੈਂ ਕਿਹਾ ਕੁੜੀ ਦੇ ਦਾਜ ਲਈ ਕੁਝ ਖ਼ਰੀਦ ਕੇ ਲੈ ਚੱਲਾਂ, ਘਰ ਪੁੱਜ ਕੇ ਤਾਂ ਸਾਰੀ ਰਕਮ ਖੱਲ ਖੂੰਜੇ ਹੀ ਵੜ ਜਾਣੀ ਏਂ।

ਤਾਬੀ—ਫੇਰ ਕੀ-ਕੀ ਲਿਆਇਆਂ?

ਖੇਮਾ—ਲਿਆਉਣਾ ਕੀ ਸੀ, ਹੋਰ ਹੀ ਚੱਕਰ ਵਿਚ ਫਸ ਗਿਆ।

ਤਾਬੀ—ਕਿਵੇਂ?

ਖੇਮਾ—ਫੜਨੀ ਸੀ ਲੋਕਲ ਬੱਸ, ਫੜ ਬੈਠਾ ਮੋਗੇ ਦੀ।

ਤਾਬੀ—ਜੇ ਪੜ੍ਹ ਨਹੀਂ ਸੀ ਹੁੰਦਾ, ਤਾਂ ਕਿਸੇ ਤੋਂ ਪੁੱਛ ਲੈਂਦਾ।

ਖੇਮਾ—ਬੱਸ ਅੰਮ੍ਰਿਤਸਰੋਂ ਚਲ ਕੇ ਤਰਨ ਤਾਰਨ ਹੀ ਰੁਕੀ। ਉੱਥੇ ਪੜ੍ਹਿਆ ਯਾਰ ਮਿਲ ਪਿਆ। ਉਸ ਤੋਂ ਹਿਸਾਬ ਕਰਾਇਆ, ਉਸ ਕਿਹਾ ਕਿ ਆੜ੍ਹਤੀ ਇਕ ਸੌ ਪੰਜਾਹ ਰੁਪਏ ਦੀ ਹੇਰਾ-ਫੇਰੀ ਕਰ ਗਿਆ।

ਤਾਬੀ—ਹਇਆ ਮੈਂ, ਮਰ ਗਈ ਫੇਰ।

ਖੇਮਾ—ਮੈਂ ਝੱਟ ਪੱਟ ਬੱਸ ਫੜ ਕੇ ਤਰਨ ਤਾਰਨ ਤੋਂ ਅੰਮ੍ਰਿਤਸਰ ਪੁੱਜਾ। ਪਹਿਲਾਂ ਤਾਂ ਆੜ੍ਹਤੀ ਮਿਲਿਆ ਹੀ ਨਾ। ਜਦ ਮਿਲਿਆ ਤਾਂ ਉਸ ਨੇ ਪੈਰਾਂ ਤੇ ਪਾਣੀ ਹੀ ਨਾ ਪੈਣ ਦਿੱਤਾ। ਕਹਿਣ ਲੱਗਾ, ਮੈਂ ਤਾਂ ਪੂਰੇ ਰੁਪਏ ਦਿੱਤੇ ਨੇ।

ਤਾਬੀ—ਤਾਂ ਤੇ ਲੁੱਟੇ ਗਏ।

ਖੇਮਾ—ਚੱਕਰਾਂ ਵਿਚ ਸਮਾਂ ਵੀ ਗੁਆ ਲਿਆ ਤੇ ਰਕਮ ਵੀ। ਜੇ ਇਉ ਨੇ ਚਾਰ ਅੱਖਰ ਪੜ੍ਹਾਏ ਹੁੰਦੇ ਤਾਂ ਇਉਂ ਖ਼ੁਆਰ ਨਾ ਹੁੰਦੇ।

ਤਾਬੀ—ਚਲੋ ਜੋ ਹੋਣਾ ਸੀ ਸੋ ਹੋ ਗਿਆ, ਹੁਣ ਝੂਰਨ ਨਾਲ ਕੀ ਬਣਦੈ।

ਖੇਮਾ—ਕਾਕੇ ਦੇ ਪੈਸੇ ਨਹੀਂ ਆਏ ?

ਤਾਬੀ—ਆਏ ਨੇ।

ਖੇਮਾ—ਕਿੰਨੇ ?

ਤਾਬੀ—ਸੌ ਆਏ ਨੇ।

ਖੇਮਾ—ਐਨੇ ਥੋੜ੍ਹੇ।

ਤਾਬੀ—ਪ੍ਰਦੇਸ ਦਾ ਮਾਮਲਾ, ਨਹੀਂ ਬਚੇ ਹੋਣਗੇ ਅਜੇ।

ਖੇਮਾ—ਬਚਾਏਗਾ ਤਾਂ ਹੀ ਕਰਜ਼ੇ ਥੱਲਿਓਂ ਨਿਕਲਾਂਗੇ।

ਤਾਬੀ—ਮਗਰ ਹੀ ਸ਼ਾਹ ਆ ਗਿਆ। ਕਹਿਣ ਲੱਗਾ ਕਿ ਡਾਕੀਆ ਮਨੀ ਆਰਡਰ ਦੇ ਗਿਆ, ਉਰੇ ਲਿਆਓ ਰਕਮ।

ਖੇਮਾ—ਫੇਰ ?

ਤਾਬੀ—ਮੈਂ ਕਿਹਾ ਮਨੀ ਆਰਡਰ ਨਹੀਂ ਆਇਆ।

ਖੇਮਾ—ਉਹ ਮੰਨ ਗਿਆ ਤੇਰੀ ਗੱਲ ?

ਤਾਬੀ—ਉਸ ਕਿਹਾ ਮੈਂ ਡਾਕੀਏ ਨੂੰ ਪੁੱਛਦਾਂ ਹੁਣੇ। ਮੈਂ ਡਾਕੀਏ ਨੂੰ ਪੰਜ ਰੁਪਏ ਦਿੱਤੇ ਤਾਂ ਜੁ ਉਹ ਨਾ ਦੱਸੇ।

ਖੇਮਾ—ਤੂੰ ਵੀ ਮੂਰਖ ਏਂ, ਐਵੇਂ ਡਰ ਕੇ ਪੰਜ ਰੁਪਏ ਗੁਆ ਲਏ। ਜੇ ਦੱਸ ਦਿੰਦਾ ਤੂੰ ਕੀ ਆਖ਼ਰ ਆ ਜਾਣੀ ਸੀ, ਕਹਿ ਦਿੰਦੀ ਤੇਰੇ ਜਾਣ ਮਗਰੋਂ ਆਇਆ ਸੀ। ਤੂੰ ਝੱਟ ਸੁੱਖ ਸੁਖ ਲੈਂਦੀ ਏਂ। ਝੱਟ ਕੱਢ ਕੇ ਪੈਸੇ ਫੜਾ ਦਿੰਦੀ ਏਂ। ਉਧਰ ਕਰਜ਼ਾ ਸੂੰਦਾ ਜਾਂਦੈ ਤੇ ਕੁੜੀ ਵਧਦੀ ਜਾਂਦੀ ਏ।

(ਨੰਬਰਦਾਰ ਦਾ ਮੁੰਡਾ ਆਉਂਦਾ ਹੈ)

ਮੁੰਡਾ—ਤਾਈ ਲੈ ਚਿੱਠੀ।

ਤਾਬੀ—ਕਿੱਥੋਂ ਆਈ ਏ ?

ਮੁੰਡਾ—ਭਾਅ ਦੀ ਏ।

ਤਾਬੀ—ਕਾਕੇ ਦੀ ਏ ?

ਮੁੰਡਾ—ਹਾਂ।

ਤਾਬੀ—ਫੇਰ ਪੜ੍ਹ ਕੇ ਹੀ ਸੁਣਾ ਦੇ ਕਾਕਾ।

ਮੁੰਡਾ—(ਪੜ੍ਹਦਾ ਹੈ) ਸਤਿਕਾਰ-ਯੋਗ ਭਾਈਆ ਜੀ, ਸਤਿ ਸ੍ਰੀ ਅਕਾਲ। ਕੁਝ ਬਹੁਤ ਲੋੜੀਂਦੀਆਂ ਚੀਜ਼ਾਂ ਖ਼ਰੀਦਣ ਕਰ ਕੇ ਐਤਕੀਂ ਬਹੁਤ ਖ਼ਰਚ ਹੋ ਗਿਆ ਏ। ਇਸ ਲਈ ਐਤਕੀਂ ਇਕ ਸੌ ਪੰਜਾਹ ਰੁਪਏ ਭੇਜ ਰਿਹਾ ਹਾਂ। ਅੱਗੋਂ ਹਰ ਮਹੀਨੇ ਤਿੰਨ ਸੌ ਰੁਪਏ ਭੇਜਿਆ ਕਰਾਂਗਾ। ਭੀਰੇ ਤੇ ਚਰਨੋ ਨੂੰ ਪਿਆਰ, ਮਾਤਾ ਜੀ ਨੂੰ ਸਤਿ ਸ੍ਰੀ ਅਕਾਲ। ਆਪ ਦਾ ਬੱਚਾ—ਜਗਤ ਸਿੰਘ।

(ਮੁੰਡਾ ਜਾਂਦਾ ਹੈ)

ਤਾਬੀ—ਹਾਏ ਮੈਂ ਤਾਂ ਲੁੱਟੀ ਗਈ।

ਖੇਮਾ—ਕੀ ਹੋਇਆ ?

ਤਾਬੀ—ਡਾਕੀਆ ਤਾਂ ਮੈਨੂੰ ਸੌ ਦੇ ਕੇ ਮੇਰਾ ਗੂਠਾ ਲੁਆ ਗਿਆ। ਭੀਰੇ ਦਿਆ ਭਾਈਆ ! ਲੱਭ ਕੇ ਲਿਆਈਂ ਡਾਕੀਏ ਨੂੰ।

ਖੇਮਾ—ਪਹਿਲਾਂ ਤਾਂ ਉਸ ਨੇ ਲੱਭਣਾ ਨਹੀਂ, ਜੇ ਲੱਭ ਵੀ ਪਿਆ ਤਾਂ ਉਹ ਮੰਨਣ ਲੱਗਾ ਏ।

ਤਾਬੀ—ਜਾ ਤਾਂ ਸਈ ਤੂੰ।

ਖੇਮਾ—ਤੇਰਾ ਗੂਠਾ ਲੁਆ ਕੇ ਉਸ ਨੇ ਥੱਲੇ ਇਕ ਸੌ ਪੰਜਾਹ ਲਿਖ ਲਏ ਹੋਣੇ ਨੇ।

ਤਾਬੀ—ਪਤਾ ਨਹੀਂ ਕਿਹੜੀ ਸਾੜ ਸਤੀ ਚਿੰਬੜੀ ਹੋਈ ਏ। ਮੁੰਡਾ ਬੀਮਾਰ ਹੋ ਗਿਆ। ਤੈਨੂੰ ਆੜ੍ਹਤੀ ਨੇ ਲੁੱਟ ਲਿਆ ਤੇ ਮੈਨੂੰ ਡਾਕੀਏ ਨੇ।

ਭੀਰਾ—ਮਾਂ।

(ਖੇਮਾ ਤੇ ਤਾਬੀ ਭੀਰੇ ਕੋਲ ਜਾਂਦੇ ਹਨ)

(ਪਰਦਾ ਡਿੱਗਦਾ ਹੈ)

(ਜੋਕਰ ਨੱਚਦਾ ਆਉਂਦਾ ਹੈ)

## ਅਭਿਆਸ

1. **ਦੱਸੋ**—1. ਭੀਰਾ ਕਿਸ ਚੀਜ਼ ਤੋਂ ਡਰਿਆ ਸੀ ?

2. ਡਾਕੀਆ ਤਾਬੀ ਨੂੰ ਕਿੰਨੇ ਰੁਪਏ ਦੇ ਗਿਆ ਅਤੇ ਕਿੰਨੇ ਰੁਪਿਆਂ ਉੱਤੇ ਉਸ ਦਾ ਅੰਗੂਠਾ ਲੁਆ ਕੇ ਲੈ ਗਿਆ ?

3. ਤਾਬੀ ਡਾਕੀਏ ਨੂੰ ਕਿੰਨੇ ਰੁਪਏ ਦਿੰਦੀ ਹੈ ਅਤੇ ਕਿਉਂ ਦਿੰਦੀ ਹੈ ?

4. ਭਾਨੜਾ ਤਾਬੀ ਤੋਂ ਕਿੰਨੇ ਰੁਪਏ ਠੱਗ ਕੇ ਲੈ ਜਾਂਦਾ ਹੈ ?

5. ਤਾਬੀ ਲਾਟਾਂ ਵਾਲੀ ਦੇ ਅੱਗੇ ਕਿੰਨੇ ਰੁਪਏ ਦਾ ਪ੍ਰਸ਼ਾਦ ਸੁੱਖਦੀ ਹੈ ?

6. ਭੀਰੇ ਨੂੰ ਕਿਹੜਾ ਬੁਖ਼ਾਰ ਸੀ ?

7. ਖੇਮੇ ਨਾਲ ਆੜ੍ਹਤੀ ਨੇ ਕਿੰਨੇ ਰੁਪਏ ਦੀ ਹੇਰਾਫੇਰੀ ਕੀਤੀ ਸੀ ?
8. ਡਾਕਟਰ ਕਿੰਨੀ ਫ਼ੀਸ ਲੈ ਕੇ ਗਿਆ ਸੀ ?
9. ਕਿਹੜੀ ਸਾੜ ਸਤੀ ਤਾਬੀ ਦੇ ਪਰਵਾਰ ਤੇ ਆਈ ਹੋਈ ਸੀ ?
10. ਤਾਬੀ ਦਾ ਵੱਡਾ ਮੁੰਡਾ ਕਿੱਥੇ ਨੌਕਰ ਸੀ ?

**2. ਹੇਠ-ਲਿਖੇ ਮੁਹਾਵਰਿਆਂ ਦੇ ਅਰਥ ਕਰੋ ਅਤੇ ਵਾਕਾਂ ਵਿਚ ਵਰਤੋ :**

ਕਾਰਜ ਕਰਨਾ, ਹਰਲ-ਹਰਲ, ਸਾੜ ਸਤੀ, ਡੇਰਾ ਪਾਉਣਾ, ਸੌ ਪੈਂਤੜੇ ਖੇਡਣੇ, ਬਲਾ ਚਿੰਬੜਨੀ, ਹੇਰਾਫੇਰੀ, ਚਾਰ ਅੱਖਰ, ਚੱਕਰ ਪੈ ਗਿਆ, ਪਾਣੀ ਨਾ ਪੈਣ ਦਿੱਤਾ ।

**3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਅੱਜ ਹਰ ਭੱਦਰ ਪੁਰਸ਼ ਹਥਿਆਰ ਵਾਂਗ ਜੇਬ੍ਹ 'ਚ......ਲਈ ਫਿਰਦੇ । (ਸੱਪ, ਪੈਸਾ)
2. ਮੈਂ ਆਟਾ ਛਾਨਣ ਵਾਲੀ......ਲੈਣ ਆਈ ਸੀ । (ਛਾਨਣੀ, ਪਰਾਤ)
3. ਮਗਰੋਂ ਇਹ ਪੁੜੀ......ਵਿਚ ਸੁੱਟ ਦੇਈਂ । (ਪਾਣੀ, ਛੱਪੜ)
4. ਤੈਨੂੰ ਅੱਖਰਾਂ ਤੇ ਚਾਨਣ ਦੀ......ਕਿੰਨ ਪੜ੍ਹਾ ਦਿੱਤੀ । (ਪੱਟੀ, ਪੈਂਤੀ)
5. ਅੱਛਾ ਪਹਿਲਾਂ ਮੈਂ ਜਾ ਕੇ ਡਾਕੀਏ ਦਾ......ਬੰਦ ਕਰਾਂ । (ਮੂੰਹ, ਅੱਖ)
6. ......ਮੈਂ ਰਾਮ ਸਿੰਘ ਦੇ ਕਾਮੇ ਕੋਲ ਮੋੜ ਦਿੱਤਾ । (ਗੱਡਾ, ਬਲਦ)
7. ਚੱਕਰਾਂ ਵਿਚ......ਵੀ ਗੁਆ ਲਿਆ ਤੇ ਰਕਮ ਵੀ । (ਸਮਾਂ, ਧਨ)
8. ਇਸ ਲਈ ਐਤਕੀਂ......ਰੁਪਏ ਭੇਜ ਰਿਹਾ ਹਾਂ । (ਇਕ ਸੌ ਪੰਜਾਹ, ਸੌ)

**4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਧੜੱਮ, ਦਸਤਾ, ਗਵਾਹੀ, ਅਨਪੜ੍ਹ, ਵਿਦਿਆ, ਰਜਿਸਟਰੀ, ਤਈਆ, ਮਲੇਰੀਆ, ਪ੍ਰਦੇਸ, ਕਰਜ਼ਾ ।

**5. ਪਾਠ ਵਿੱਚੋਂ ਪੰਜ ਆਮ ਨਾਂਵ ਲੱਭ ਕੇ ਲਿਖੋ ।**

**6. ਹੇਠ-ਲਿਖੇ ਵਾਕਾਂ ਦੀ ਥਾਂ ਇਕ ਸ਼ਬਦ ਲਿਖੋ :**

(1) ਜਿਹੜਾ ਵਿਉਪਾਰ ਕਰੇ ।
(2) ਜਿਹੜਾ ਚਿੱਠੀਆਂ ਵੰਡੇ ।
(3) ਜਿਹੜਾ ਆੜ੍ਹਤ ਦਾ ਕੰਮ ਕਰੇ ।
(4) ਜਿਹੜਾ ਜਾਦੂ ਟੂਣੇ ਕਰੇ ।
(5) ਜਿਹੜਾ ਖੇਤੀ ਕਰੇ ।
(6) ਜਿਹੜਾ ਲੱਕੜ ਦਾ ਕੰਮ ਕਰੇ ।

7. ਤਾਬੀ ਪਾਤਰ ਉੱਤੇ ਪੰਜ ਵਾਕ ਲਿਖੋ।

8. ਤੁਹਾਨੂੰ ਸਾਰੇ ਪਾਤਰਾਂ ਵਿੱਚੋਂ ਕਿਹੜਾ ਪਾਤਰ ਚੰਗਾ ਲੱਗਦਾ ਹੈ ?

9. ਜੋਕਰ ਨੇ ਆਰੰਭ ਵਿਚ ਦਰਸ਼ਕਾਂ ਨੂੰ ਕੀ ਕਿਹਾ ਹੈ ?

10. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :

    1. ਜ਼ਹਿਰ—
    2. ਗ਼ਲਤ—
    3. ਅਨਪੜ੍ਹ—
    4. ਨਖ਼ਰੇ—
    5. ਸੁਆਹ—
    6. ਥੱਲਿਉਂ—
    7. ਗਿਆਨ—
    8. ਠੀਕ—

11. ਪਾਠ ਵਿੱਚੋਂ ਭਾਵ-ਵਾਚਕ ਨਾਂਵ ਲੱਭ ਕੇ ਲਿਖੋ।

□ □

### ਪਾਠ ਚੌਥਾ

# ਜੰਮੂ ਤੋਂ ਸ੍ਰੀਨਗਰ

ਮੈਂ ਤੇ ਸਰਦਾਰ ਤਾਰਾ ਸਿੰਘ ਜੀ ਅੰਮ੍ਰਿਤਸਰੋਂ ਪਠਾਨਕੋਟ ਜਾਣ ਵਾਲੀ ਬੱਸ ਵਿਚ ਦਸ ਵਜੇ ਸਵੇਰੇ ਬੈਠੇ। ਅਸੀਂ ਇਕ ਵਜੇ ਬਾਅਦ ਦੁਪਹਿਰ ਪਠਾਨਕੋਟ ਪੁੱਜੇ। ਪਠਾਨਕੋਟ ਤੋਂ ਜੰਮੂ ਨੂੰ ਜਾਣ ਵਾਲੀ ਬੱਸ ਅਸੀਂ ਢਾਈ ਵਜੇ ਸ਼ਾਮ ਨੂੰ ਫੜੀ। ਅਸੀਂ ਜੰਮੂ ਰਾਤ ਦੇ ਸੱਤ ਵਜੇ ਪੁੱਜੇ। ਰੈਸਟ ਹਾਊਸ ਦੇ ਸਾਰੇ ਕਮਰੇ ਚੜ੍ਹ ਚੁੱਕੇ ਸਨ, ਇਸ ਲਈ ਅਸੀਂ ਰੈਸਟ ਹਾਊਸ ਦੇ ਹਾਲ ਵਿਚ ਰਾਤ ਰਹਿਣ ਦਾ ਪ੍ਰਬੰਧ ਕੀਤਾ। ਸਵੇਰੇ ਉਠ ਕੇ ਚਾਹ ਪੀ ਕੇ ਅਸੀਂ ਸੱਤ ਵਜੇ ਸਵੇਰੇ ਬੱਸ ਵਿਚ ਬੈਠ ਗਏ। ਤਾਰਾ ਸਿੰਘ ਜੀ ਨੇ ਆਪਣੇ ਨਾਲ ਗੱਠੇ, ਚੂਰਨ, ਨਿੰਬੂ, ਜੁਐਣ ਆਦਿ ਚੀਜ਼ਾਂ ਥੈਲੇ ਵਿਚ ਰੱਖ ਲਈਆਂ ਕਿਉਂਕਿ ਉਨ੍ਹਾਂ ਨੂੰ ਡਰ ਸੀ ਕਿ ਬੱਸ ਦੇ ਸਫ਼ਰ ਵਿਚ ਮੇਰਾ ਚਿੱਤ ਖ਼ਰਾਬ ਨਾ ਹੋ ਜਾਵੇ ਕਿਤੇ।

ਜੰਮੂ ਪਠਾਨਕੋਟ ਤੋਂ 65 ਮੀਲ (104.6 ਕਿ. ਮੀ.) ਦੂਰ ਹੈ। ਇਹ ਸਾਗਰ ਦੇ ਤਲ ਤੋਂ 1000 ਫ਼ੁੱਟ (305 ਮੀਟਰ) ਉੱਚਾ ਹੈ। ਜੰਮੂ ਕਸ਼ਮੀਰ ਪ੍ਰਾਂਤ ਦਾ ਖੇਤਰਫਲ 84771 ਵਰਗ ਮੀਲ (219373 ਵਰਗ ਕਿ. ਮੀ.) ਹੈ।

ਬੱਸ ਜੰਮੂ ਸ਼ਹਿਰ ਦੀ ਉਚਿਆਈ ਤੋਂ ਹੌਲੀ ਹੌਲੀ ਹੇਠਾਂ ਨੂੰ ਆਉਂਦੀ ਗਈ ਅਤੇ ਜੰਮੂ ਸ਼ਹਿਰ, ਜਿਹੜਾ ਰਘੂਨਾਥ ਵਰਗੇ ਮੰਦਰਾਂ ਦੇ ਕਲਸਾਂ ਨਾਲ ਸਜਿਆ ਹੋਇਆ ਹੈ, ਨੂੰ ਪਿੱਛੇ ਛੱਡਦੀ ਗਈ। ਬੱਸ ਸੁੱਕੀਆਂ ਛੋਟੀਆਂ ਛੋਟੀਆਂ ਪਹਾੜੀਆਂ ਵਿੱਚੋਂ ਦੀ ਲੰਘ ਰਹੀ ਸੀ ਅਤੇ ਬਹੁਤ ਸੁੰਦਰ ਦ੍ਰਿਸ਼ਾਂ ਦੇ ਦਰਸ਼ਨ ਕਰਾ ਰਹੀ ਸੀ।

ਇਹ ਸੜਕ ਨਾ ਪੱਧਰੀ ਅਤੇ ਨਾ ਹੀ ਉੱਚੀ ਨੀਵੀਂ ਹੈ। ਨਾ ਇਹ ਨਿਰੀ ਉਤਾਂਹ ਨੂੰ ਜਾਂਦੀ ਹੈ ਅਤੇ ਨਾ ਹੀ ਹੇਠਾਂ ਨੂੰ ਜਾਂਦੀ ਹੈ, ਸਗੋਂ ਇਹ ਸੜਕ ਥੋੜ੍ਹੀਆਂ ਜਿਹੀਆਂ ਉਤਰਾਈਆਂ, ਪੱਧਰਾਈਆਂ ਤੇ ਚੜ੍ਹਾਈਆਂ ਵਾਲੀ ਹੈ, ਜਿਸ ਕਰ ਕੇ ਬੱਸ ਵਿਚ ਬੈਠੀਆਂ ਸਵਾਰੀਆਂ ਨੂੰ ਨਰਮ ਨਰਮ ਹੁਲਾਰੇ ਆਉਂਦੇ ਹਨ।

ਜਿੱਥੇ ਕਿਤੇ ਧਰਤੀ ਪਧਰੀ ਸੀ ਜਾਂ ਜਿੱਥੇ ਹਰੀ ਹਰੀ ਘਾਹ ਵਾਲਾ ਮੈਦਾਨ ਸੀ, ਉੱਥੇ ਮਿਲਟਰੀ ਵਾਲਿਆਂ ਨੇ ਆਪਣੇ ਤੰਬੂ ਲਾਏ ਹੋਏ ਸਨ। ਇਹ ਨਿਰਜਿੰਦ ਨਿੱਕੀਆਂ ਨਿੱਕੀਆਂ ਖ਼ੁਸ਼ਕ ਪਹਾੜੀਆਂ ਵਿਚ ਜੀਵਨ ਰਸ ਭਰਦੇ ਸਨ। ਖੜੀਆਂ ਲਾਰੀਆਂ, ਖੜੀਆਂ ਜੀਪਾਂ ਤੇ ਖੜੇ ਟਰੱਕਾਂ ਦੀਆਂ ਕਤਾਰਾਂ ਬਹੁਤ ਪਿਆਰੀਆਂ ਲੱਗਦੀਆਂ ਸਨ। ਬਿਗਲ ਦੀਆਂ ਆਵਾਜ਼ਾਂ ਸੰਗੀਤ-ਰਸ ਉਸਾਰਦੀਆਂ ਸਨ।

ਬੱਸ ਤੁਰੀ ਗਈ ਤੇ ਊਧਮਪੁਰ ਪੁੱਜ ਗਈ। ਊਧਮਪੁਰ ਜੰਮੂ ਤੋਂ ਕੁਲ 41 ਮੀਲ ਹੈ। ਇਸ ਸ਼ਹਿਰ ਦੀ ਉਚਾਈ 2248 ਫ਼ੁੱਟ ਹੈ। ਇਹ ਮਿਲਟਰੀ ਦਾ ਬਹੁਤ ਵੱਡਾ ਅਤੇ ਸ਼ਾਨਦਾਰ ਅੱਡਾ ਹੈ। ਚਾਰ ਚੁਫੇਰੇ ਮਿਲਟਰੀ, ਮਿਲਟਰੀ ਦੇ ਤੰਬੂ, ਐਮ. ਈ. ਐਸ. ਦੇ ਦਫ਼ਤਰ, ਹਵਾਈ ਅੱਡੇ ਦਾ ਸਾਮਾਨ ਅਤੇ ਖੇਡਣ ਵਾਲੀਆਂ ਗਰਾਊਂਡਾਂ ਆਦਿ ਵਿਖਾਈ ਦਿੰਦੇ ਸਨ। ਸੰਗੀਨਾਂ ਵਾਲੇ ਇਨ੍ਹਾਂ ਦੀ ਰਾਖੀ ਲਈ ਖੜੇ ਵਿਖਾਈ ਦੇ ਰਹੇ ਸਨ।

ਇਹ ਬਹੁਤ ਵਧੀਆ ਕਸਬਾ ਹੈ। ਇੱਥੇ ਬਹੁਤ ਵਧੀਆ ਫੁੱਲਾਂ ਅਤੇ ਫਲਾਂ ਦੇ ਬਾਗ਼ ਹਨ। ਬਹੁਤ ਵਧੀਆ ਕੋਠੀਆਂ ਹਨ। ਸੜਕਾਂ ਬੜੀਆਂ ਸਾਫ਼ ਸੁਥਰੀਆਂ ਹਨ। ਪਠਾਨਕੋਟ ਤੋਂ ਸਿਰੀ ਨਗਰ ਦੇ ਰਾਹ ਵਿਚ ਊਧਮਪੁਰ ਬਹੁਤ ਵੱਡਾ ਮਿਲਟਰੀ ਦਾ ਅੱਡਾ ਹੈ। ਭਾਰਤੀ ਸੈਨਾ ਦਾ ਆਧਾਰ ਹੈ। ਭਾਰਤੀ ਸੈਨਾ ਤੇ ਕਸ਼ਮੀਰ ਵਿਚ ਰਹਿ ਰਹੀ ਸੈਨਾ ਦਾ ਤਾਲ ਮੇਲ ਰੱਖਣ ਵਾਲਾ ਸਥਾਨ ਹੈ।

ਊਧਮਪੁਰ ਜੰਮੂ ਨਾਲੋਂ ਬਹੁਤ ਥੋੜ੍ਹਾ ਜਿਹਾ ਵਧੇਰੇ ਉੱਚਾ ਹੈ। ਉਚਿਆਈ ਦਾ ਅਹਿਸਾਸ ਮਿੱਠੀ ਮਿੱਠੀ ਠੰਢੀ ਠੰਢੀ ਹਵਾ ਨਾਲ ਹੋ ਰਿਹਾ ਸੀ। ਉਂਜ ਇੱਥੇ ਬੱਝਵੀਂ ਧੁੱਪ ਪੈਣ ਕਾਰਨ ਗਰਮੀਆਂ ਦੀ ਰੁੱਤ ਵਿਚ ਬਹੁਤ ਗਰਮੀ ਹੁੰਦੀ ਹੈ।

ਊਧਮਪੁਰ ਨਗਰ ਤੋਂ ਅੱਗੇ ਚੜ੍ਹਾਈ ਆਰੰਭ ਹੋ ਜਾਂਦੀ ਹੈ। ਜਿਵੇਂ ਜਿਵੇਂ ਬੱਸ ਚੜ੍ਹਾਈ ਚੜ੍ਹਦੀ ਜਾਂਦੀ ਸੀ, ਤਿਵੇਂ ਤਿਵੇਂ ਠੰਡ ਹੌਲੀ ਹੌਲੀ ਵੱਧਦੀ ਜਾ ਰਹੀ ਸੀ।

ਬੱਸ ਪਹਾੜੀ ਦੇ ਦੁਆਲੇ ਚੱਕਰ ਕੱਟਦੀ ਉਪਰ ਨੂੰ ਜਾ ਰਹੀ ਸੀ ਜਿਸ ਕਰ ਕੇ ਬੱਸ ਵਿਚ ਬੈਠੀਆਂ ਸਵਾਰੀਆਂ ਨੂੰ ਚੱਕਰ ਆ ਰਹੇ ਸਨ।

ਸੜਕ ਦੇ ਇਕ ਪਾਸੇ ਅਸਮਾਨ ਨੂੰ ਛੂੰਹਦਾ ਪਹਾੜ ਸੀ ਅਤੇ ਦੂਜੇ ਪਾਸੇ ਬਹੁਤ ਡੂੰਘੀਆਂ ਖੱਡਾਂ ਸਨ। ਦੋਹੀਂ ਪਾਸੀਂ ਵੇਖ ਕੇ ਸਵਾਰੀਆਂ ਡਰ ਰਹੀਆਂ ਸਨ। ਪਹਾੜਾਂ ਦੇ ਆਸ਼ਕ ਇਸ ਦ੍ਰਿਸ਼ ਨੂੰ ਮਾਣ ਰਹੇ ਸਨ।

ਜਿਵੇਂ ਜਿਵੇਂ ਬੱਸ ਚੜ੍ਹਾਈ ਚੜ੍ਹਦੀ ਗਈ, ਤਿਵੇਂ ਤਿਵੇਂ ਹਵਾ ਸਾਫ਼ ਸੁਥਰੀ ਅਤੇ ਠੰਢੀ ਹੁੰਦੀ ਗਈ। ਹੁਣ ਪਹਾੜੀਆਂ ਸੁੱਕੀਆਂ ਤੇ ਡਰਾਉਣੀਆਂ ਨਹੀਂ ਸਨ, ਸਗੋਂ ਹਰੇ ਦਰੱਖ਼ਤਾਂ ਅਤੇ ਹਰੀਆਂ ਝਾੜੀਆਂ ਨਾਲ ਸ਼ਿੰਗਾਰੀਆਂ ਹੋਈਆਂ ਸਨ।

ਅਖ਼ੀਰ ਬੱਸ 'ਕੁੱਦ' ਦੀ ਚੋਟੀ ਤੇ ਪੁੱਜ ਗਈ। ਆਲੇ ਦੁਆਲੇ ਬੜੇ ਪਿਆਰੇ ਦਿਲ ਨੂੰ ਮੋਹਣ ਵਾਲੇ ਪ੍ਰਕਿਰਤਕ ਦ੍ਰਿਸ਼ ਸਨ। ਪੱਤਿਆਂ ਤੋਂ ਸਰ ਸਰ ਦੀ ਆਵਾਜ਼ ਆ ਰਹੀ ਸੀ ਜਿਹੜੀ ਮਨ ਨੂੰ ਇਕ ਅਨੋਖਾ ਅਨੰਦ ਬਖ਼ਸ਼ ਰਹੀ ਸੀ।

'ਕੁੱਦ' ਊਧਮਪੁਰ ਤੋਂ ਅੱਧ ਮੀਲ ਹੈ। ਇਸ ਦੀ ਉਚਾਈ 5700 ਫ਼ੁੱਟ ਹੈ। ਇੱਥੇ ਮੁਸਾਫ਼ਰਾਂ ਦੇ ਰਹਿਣ ਲਈ ਬਹੁਤ ਵਧੀਆ ਪ੍ਰਬੰਧ ਹੈ। ਪੱਛਮ ਤੇ ਦੱਖਣ ਵੱਲ ਖੁੱਲ੍ਹਾ ਹਰਾ ਹਰਾ ਮਖ਼ਮਲੀ ਮੈਦਾਨ ਹੈ ਤੇ ਦੂਜੇ ਪਾਸੇ ਉੱਚੀਆਂ ਉੱਚੀਆਂ ਪਹਾੜੀਆਂ ਹਨ। ਇੱਥੇ ਇਕ ਚਸ਼ਮਾ ਹੈ ਜਿਸ ਦਾ ਪਾਣੀ ਬੜਾ ਸੁਆਦੀ ਹੈ।

ਬੱਸ ਇੱਥੇ ਕਾਫ਼ੀ ਸਮਾਂ ਰੁਕੀ । ਅਸੀਂ ਬੱਸ ਤੋਂ ਉਤਰ ਕੇ ਪਹਿਲਾਂ ਚਸ਼ਮੇ ਤੋਂ ਪਾਣੀ ਪੀਤਾ ਅਤੇ ਫੇਰ ਚਾਹ ਪੀਤੀ ਤੇ ਨਾਲ ਬਿਸਕੁਟ ਖਾਧੇ ।

ਇੱਥੋਂ ਬੱਸ ਚਲ ਕੇ 'ਪਟਨ ਟੋਪ' ਪੁੱਜੀ । ਪਟਨ ਟੋਪ, ਕੁੱਦ ਤੋਂ ਚਾਰ ਮੀਲ ਹੈ । ਇਸ ਦੀ ਉਚਾਈ 6447 ਫ਼ੁਟ ਹੈ । ਇਹ ਸਥਾਨ ਵੀ ਦਿਲ-ਖਿਚਵੇਂ ਨਜ਼ਾਰਿਆਂ ਨਾਲ ਸ਼ਿੰਗਾਰਿਆ ਹੋਇਆ ਸੀ ।

ਫੇਰ ਬੱਸ ਇਕ ਪਹਾੜੀ ਦੇ ਦੁਆਲੇ ਘੁੰਮਦੀ ਹੋਈ ਹੇਠਾਂ ਨੂੰ ਉਤਰਨ ਲੱਗੀ । ਉਤਰਾਈ ਵਿਚ ਡਰਾਈਵਰ ਨੂੰ ਬਹੁਤ ਚਤੁਰਾਈ ਤੋਂ ਕੰਮ ਲੈਣਾ ਪੈਂਦਾ ਹੈ ਕਿਉਂਕਿ ਉਤਰਾਈ ਕਾਰਨ ਬੱਸ ਬਿਨਾਂ ਪਟਰੋਲ ਦੇ ਮਲੋ ਮਲੀ ਹੇਠਾਂ ਨੂੰ ਰਿੜ੍ਹੀ ਜਾਇਆ ਕਰਦੀ ਹੈ ।

ਉਤਰਾਈ ਵਿਚ ਡਰਾਈਵਰ ਨੇ ਥੋੜ੍ਹੀਆਂ ਥੋੜ੍ਹੀਆਂ ਬਰੇਕਾਂ ਲਾ ਕੇ ਬੱਸ ਨੂੰ ਉਤਾਰਨਾ ਹੁੰਦਾ ਹੈ । ਜੇ ਸਖ਼ਤ ਬਰੇਕਾਂ ਲਾਈਆਂ ਜਾਣ ਤਾਂ ਬੱਸ ਦੇ ਉਲਟਣ ਦਾ ਡਰ ਹੁੰਦਾ ਹੈ । ਇਸ ਲਈ ਡਰਾਈਵਰ ਨੇ ਬੜੀ ਸਾਵਧਾਨੀ ਨਾਲ ਬੱਸ ਨੂੰ ਤੇਜ਼ੀ ਨਾਲ ਉਤਾਰਨਾ ਹੁੰਦਾ ਹੈ । ਚੜ੍ਹਾਈ ਚੜ੍ਹਨ ਸਮੇਂ ਬੱਸ ਨੇ ਹੌਲੀ ਹੌਲੀ ਚੜ੍ਹਨਾ ਹੁੰਦਾ ਹੈ ਅਤੇ ਉਤਰਨ ਸਮੇਂ ਤੇਜ਼ੀ ਨਾਲ ਹੇਠਾਂ ਆਉਣਾ ਹੁੰਦਾ ਹੈ ।

ਇਉਂ ਬੱਸ ਪੈਲਾਂ ਪਾਉਂਦੀ ਹੋਈ 'ਬਟੋਟ' ਪੁੱਜ ਗਈ । ਇਸ ਦੀ ਉਚਾਈ 5170 ਫ਼ੁਟ ਹੈ । ਇਸ ਥਾਂ ਤੋਂ ਚਨਾਬ ਦਰਿਆ ਦੀ ਵਾਦੀ ਦਾ ਬਹੁਤ ਸੁੰਦਰ ਨਜ਼ਾਰਾ ਦਿੱਸਦਾ ਹੈ । ਅਸੀਂ ਇੱਥੇ ਉਤਰ ਕੇ ਚਾਹ ਪੀਤੀ । ਫੇਰ ਬੱਸ ਵਿਚ ਬੈਠ ਗਏ । ਬੱਸ ਚਲ ਪਈ ਅਤੇ ਹੌਲੀ ਹੌਲੀ ਮੋੜ ਕੱਟਦੀ ਹੋਈ ਹੇਠਾਂ ਉਤਰਦੀ ਗਈ ।

ਆਲੇ ਦੁਆਲੇ ਐਨੇ ਪਿਆਰੇ ਦ੍ਰਿਸ਼ ਸਨ ਕਿ ਸਾਨੂੰ ਪਤਾ ਹੀ ਨਾ ਲੱਗਾ ਕਿ ਬੱਸ ਨੇ ਕਦੋਂ ਸਤਾਰਾਂ ਮੀਲ ਸਫ਼ਰ ਮੁਕਾ ਲਿਆ ਅਤੇ 'ਰਾਮ ਬਨ' ਪੁੱਜ ਗਈ ।

ਰਾਮ ਬਨ ਦੀ ਉਚਾਈ 2250 ਫ਼ੁਟ ਹੈ । ਇਹ ਬਹੁਤ ਵੱਡਾ ਅੱਡਾ ਹੈ । ਇੱਥੇ ਖਾਣ ਪੀਣ ਦੀਆਂ ਬਹੁਤ ਸਾਰੀਆਂ ਦੁਕਾਨਾਂ ਹਨ । ਇੱਥੇ ਬੱਸ ਨੇ ਅੱਧਾ ਘੰਟਾ ਰੁਕਣਾ ਸੀ ਜਿਸ ਕਰ ਕੇ ਸਾਰੀਆਂ ਸਵਾਰੀਆਂ ਬੱਸ ਵਿੱਚੋਂ ਉਤਰ ਆਈਆਂ ।

ਕਿਸੇ ਨੇ ਇੱਥੇ ਚਾਹ ਪੀਤੀ । ਕਿਸੇ ਨੇ ਪਕੌੜੇ ਖਾਧੇ । ਕਿਸੇ ਆਂਡਿਆਂ ਦੇ ਪਰੌਂਠੇ ਖਾਧੇ । ਅਸੀਂ ਇੱਥੇ ਰਵਾਂਹ ਚੌਲ ਖਾਧੇ । ਇੱਥੇ ਬੱਗੂ ਗੋਸ਼ੇ, ਸੇਬ, ਚੈਰੀ ਆਦਿ ਕਈ ਤਰ੍ਹਾਂ ਦੇ ਫਲ ਸਨ । ਹਰ ਸਵਾਰੀ ਨੇ ਇੱਥੋਂ ਫਲ ਖ਼ਰੀਦੇ । ਅਸਾਂ ਵੀ ਬੱਗੂ ਗੋਸ਼ੇ ਅਤੇ ਸੇਬ ਖ਼ਰੀਦ ਲਏ ।

ਇੱਥੇ ਬੱਸ ਪੌਣਾ ਘੰਟਾ ਰੁਕੀ ਅਤੇ ਫੇਰ ਤੁਰ ਪਈ । ਸੜਕ ਚਨਾਬ ਦਰਿਆ ਦੇ ਨਾਲ ਨਾਲ ਜਾਂਦੀ ਹੈ । ਸੜਕ ਦੇ ਇਕ ਪਾਸੇ ਪਹਾੜੀ ਅਤੇ ਦੂਜੇ ਪਾਸੇ ਦਰਿਆ ਹੈ । ਦਰਿਆ ਦੇ ਪਾਣੀ ਦੀਆਂ ਨਿੱਕੀਆਂ ਨਿੱਕੀਆਂ ਲਹਿਰਾਂ ਬੜੀਆਂ ਪਿਆਰੀਆਂ ਲੱਗਦੀਆਂ ਸਨ । ਪਾਣੀ ਦਾ ਰੰਗ ਹਲਕਾ ਘੀਆ ਕਪੂਰੀ ਸੀ । ਇਉਂ ਜਾਪਦਾ ਸੀ ਜਿਵੇਂ ਪਹਾੜੀ

ਦੇ ਲੱਕ ਪਾਏ ਹੋਏ ਘਗਰੇ ਨੂੰ ਨੀਲਾ ਗੋਟਾ ਲਾਇਆ ਹੋਇਆ ਹੋਵੇ ।

ਬੱਸ ਸੜਕ ਉੱਤੇ ਦਰਿਆ ਦੇ ਨਾਲ ਨਾਲ ਜਾਂਦੀ ਸੀ । ਇਉਂ ਲੱਗਦਾ ਸੀ ਜਿਵੇਂ ਦਰਿਆ ਸੜਕ ਨੂੰ ਲੰਘਣ ਨਹੀਂ ਦਿੰਦਾ ਸੀ ਅਤੇ ਸੜਕ ਵਿਚਾਰੀ ਬੇਬਸ ਹੋ ਕੇ ਨਾਲ ਨਾਲ ਤੁਰੀ ਜਾਂਦੀ ਸੀ । ਇਉਂ ਵੀ ਅਨੁਭਵ ਹੁੰਦਾ ਸੀ ਜਿਵੇਂ ਸੜਕ ਬਣਾਉਣ ਵਾਲੇ ਇਸ ਤਾੜ ਵਿਚ ਸਨ ਕਿ ਕਿੱਥੋਂ ਦਰਿਆ ਦਾ ਪਾੜ ਘਟੇ ਅਤੇ ਦਰਿਆ ਸੁੰਘੜੇ ਜਿੱਥੋਂ ਉਹ ਦਰਿਆ ਉੱਤੇ ਪੁੱਲ ਬਣਾ ਕੇ ਉੱਤੋਂ ਦੀ ਸੜਕ ਲੰਘਾਉਣ । ਇਸ ਲਈ ਸੜਕ ਬਣਾਉਣ ਵਾਲਿਆਂ ਨੂੰ ਦਰਿਆ ਦੇ ਨਾਲ ਨਾਲ ਕਾਫ਼ੀ ਦੂਰ ਤਕ ਸੜਕ ਲੈ ਜਾਣੀ ਪਈ । ਉਧਰ ਚਨਾਬ ਆਪਣੀ ਮਸਤੀ ਵਿਚ ਤੁਰੀ ਜਾ ਰਿਹਾ ਸੀ ।

ਅੰਤ ਪੁੱਲ ਆ ਗਿਆ । ਪੁੱਲ ਲੋਹੇ ਦੇ ਰਸਿਆਂ ਦਾ ਬਣਿਆ ਹੋਇਆ ਸੀ । ਬੱਸ ਨੇ ਦਰਿਆ ਪਾਰ ਕਰ ਕੇ 'ਬਾਨਿਆਲ' ਦੀ ਘਾਟੀ ਵਿਚ ਪ੍ਰਵੇਸ਼ ਕੀਤਾ ।

ਬਾਨਿਆਲ ਨੌਂ ਹਜ਼ਾਰ ਫ਼ੁੱਟ ਉੱਚੇ ਪਹਾੜ ਦੇ ਪੈਰਾਂ ਵਿਚ ਹੈ ।

ਬਾਨਿਆਲ ਦੀ ਉਚਾਈ 5650 ਫ਼ੁੱਟ ਹੈ । ਸਾਡੀ ਬੱਸ ਇੱਥੇ ਰੁਕੀ, ਕਿਉਂਕਿ ਅੱਗੇ ਚੜ੍ਹਾਈ ਬਹੁਤ ਹੈ ।

ਬਾਨਿਆਲ ਦੀ ਪਹਾੜੀ ਦੀ ਸੜਕ ਉੱਤੇ ਬੱਸ ਬਹੁਤ ਹੌਲੀ ਹੌਲੀ ਜਾ ਰਹੀ ਸੀ । ਚੜ੍ਹਾਈ ਚੜ੍ਹਦੀ ਬੱਸ ਬਹੁਤ ਤੰਗ ਮੋੜ ਕੱਟ ਰਹੀ ਸੀ । ਜਦ ਬੱਸ ਤੰਗ ਮੋੜ ਕੱਟਦੀ ਸੀ ਤਾਂ ਬਹੁਤ ਡਰ ਲੱਗਦਾ ਸੀ ਕਿ ਬੱਸ ਘਿਸਰ ਕੇ ਕਿਤੇ ਡਿੱਗ ਹੀ ਨਾ ਪਵੇ ।

ਸ਼ਿਮਲੇ ਦੇ ਪਹਾੜਾਂ ਵਿਚ ਸੜਕ ਪਹਾੜ ਦੇ ਆਲੇ ਦੁਆਲੇ ਘੁੰਮਦੀ ਹੋਈ ਉਤਾਂਹ ਚੜ੍ਹਦੀ ਹੈ । ਸ਼ਿਮਲੇ ਦੀ ਪਹਾੜੀ ਦੀ ਚੋਟੀ ਤੋਂ ਜੇ ਤੁਸੀਂ ਹੇਠਾਂ ਨੂੰ ਵੇਖੋ ਤਾਂ ਤੁਹਾਨੂੰ ਹੇਠਾਂ ਉੱਤੇ ਸੜਕ ਦੇ ਚਾਰ ਪੰਜ ਵਲ ਵਿਖਾਈ ਦੇਣਗੇ । ਬਾਨਿਆਲ ਦੀ ਚੜ੍ਹਾਈ ਵਿਚ ਸੜਕ ਪਹਾੜੀ ਦੇ ਦੁਆਲੇ ਨਹੀਂ ਘੁੰਮਦੀ, ਸਗੋਂ ਬਹੁਤ ਥਾਈਂ ਇਕ ਪਾਸਿਉਂ ਚੜ੍ਹਦੀ ਹੈ । ਬਾਨਿਆਲ ਪਹਾੜੀ ਦੀ ਸੜਕ ਪਹਿਲਾਂ ਪਹਾੜੀ ਦੇ ਨਾਲ ਨਾਲ ਉਪਰ ਨੂੰ ਜਾਂਦੀ ਹੈ, ਪਰ ਦੂਜੇ ਪਾਸੇ ਜਾਣ ਦੀ ਥਾਂ ਫੇਰ ਬਹੁਤ ਹੀ ਤੰਗ ਮੋੜ ਮੁੜ ਕੇ ਉਸੇ ਪਾਸੇ ਨੂੰ ਆਉਂਦੀ ਹੈ ਪਰ ਜਾਂਦੀ ਉਪਰ ਨੂੰ ਹੈ । ਇਸ ਲਈ ਇਸ ਸੜਕ 'ਤੇ ਸਫ਼ਰ ਕਰਦਿਆਂ ਸ਼ਿਮਲੇ ਦੀ ਸੜਕ ਉੱਤੇ ਸਫ਼ਰ ਕਰਨ ਵਾਂਗ ਚੱਕਰ ਨਹੀਂ ਆਉਂਦੇ, ਪਰ ਤੰਗ ਮੋੜਾਂ ਕਾਰਨ ਹੁਜਕੇ ਬਹੁਤ ਲੱਗਦੇ ਹਨ ।

ਇਹ ਚੜ੍ਹਾਈ ਬਹੁਤ ਖ਼ਤਰਨਾਕ ਅਤੇ ਸਿੱਧੀ ਹੈ । ਬੱਸ ਦਾ ਬਹੁਤ ਜ਼ੋਰ ਲੱਗਦਾ ਪ੍ਰਤੀਤ ਹੁੰਦਾ ਸੀ । ਕਈ ਵਾਰ ਬਾਹਰ ਵੇਖਣ ਤੇ ਡਰ ਵੀ ਲੱਗਣ ਲੱਗ ਪੈਂਦਾ ਸੀ ।

ਜਿਵੇਂ ਜਿਵੇਂ ਬੱਸ ਉਪਰ ਜਾ ਰਹੀ ਸੀ ਤਿਵੇਂ ਤਿਵੇਂ ਪਹਾੜੀ 'ਤੇ ਲੱਗੇ ਚੀਲਾਂ ਦੇ ਰੁੱਖਾਂ ਦੀ ਹਵਾ ਅੰਦਰ ਆਉਂਦੀ ਸੀ । ਇਸ ਹਵਾ ਨਾਲ ਅਨੋਖਾ ਰਸ ਅਤੇ ਅਨੰਦ ਆਉਂਦਾ ਸੀ ।

ਅਖ਼ੀਰ ਇਕ ਸੁਰੰਗ ਆਈ । ਇਸ ਸੁਰੰਗ ਨਾਲ ਬਾਨਿਆਲ ਦੀ ਪਹਾੜੀ ਦੇ

ਉਤੋਂ ਦੀ ਜਾਣ ਦੀ ਲੋੜ ਨਹੀਂ ਹੈ। ਇੱਥੇ ਬੱਦਲ ਸਾਡੇ ਸਿਰਾਂ ਦੇ ਉਤੋਂ ਦੀ ਘੁੰਮਦੇ ਸਨ। ਕਈ ਵਾਰੀ ਬੱਦਲਾਂ ਦਾ ਟੋਟਾ ਬੱਸ ਅੰਦਰ ਆ ਜਾਂਦਾ ਸੀ ਅਤੇ ਸਾਰਿਆਂ ਦੇ ਕੱਪੜੇ ਭਿਉਂ ਜਾਂਦਾ ਸੀ। ਖੱਡਾਂ ਵਿਚ ਵੀ ਬੱਦਲ ਦਿਖਾਈ ਦੇ ਰਹੇ ਸਨ। ਭਾਵ ਕਈ ਬੱਦਲ ਸਾਥੋਂ ਬਹੁਤ ਥੱਲੇ ਸਨ। ਇਹ ਨਜ਼ਾਰਾ ਬਹੁਤ ਪਿਆਰਾ ਸੀ ਕਿਉਂਕਿ ਅਸੀਂ ਕਦੀ ਕਿਆਸਿਆ ਵੀ ਨਹੀਂ ਸੀ ਕਿ ਬੱਦਲਾਂ ਨਾਲ ਅਸੀਂ ਗਲਵਕੜੀਆਂ ਪਾਵਾਂਗੇ।

ਇੱਥੇ ਸਾਰੀਆਂ ਬੱਸਾਂ ਦੀਆਂ ਸਭ ਸਵਾਰੀਆਂ ਉਤਾਰ ਦਿੱਤੀਆਂ ਜਾਂਦੀਆਂ ਸਨ। ਸਵਾਰੀਆਂ ਦਾ ਸਾਮਾਨ ਬੱਸਾਂ ਵਿਚ ਹੀ ਰਹਿਣ ਦਿੱਤਾ ਜਾਂਦਾ ਸੀ। ਬੱਸਾਂ ਪਹਾੜ ਦੇ ਉੱਤੋਂ ਦੀ ਜਾਂਦੀਆਂ ਸਨ। ਸਵਾਰੀਆਂ ਸੁਰੰਗ ਵਿੱਚੋਂ ਜਾਂਦੀਆਂ ਸਨ, ਕਿਉਂਕਿ ਸੁਰੰਗ ਅਜੇ ਬਣ ਰਹੀ ਸੀ ਅਤੇ ਬੱਸਾਂ ਸੁਰੰਗ ਵਿੱਚੋਂ ਦੀ ਨਹੀਂ ਸਨ ਲੰਘ ਸਕਦੀਆਂ। ਹੁਣ ਸੁਰੰਗ ਤਿਆਰ ਹੋ ਗਈ ਹੈ।

ਸਾਡੀ ਬੱਸ ਦੀਆਂ ਸਾਰੀਆਂ ਸਵਾਰੀਆਂ ਨੂੰ ਵੀ ਉਤਾਰ ਦਿੱਤਾ ਗਿਆ। ਸਾਡੀ ਬੱਸ ਸਾਡੇ ਸਮਾਨ ਸਮੇਤ ਪਹਾੜੀ ਦੇ ਉੱਤੇ ਚਲੀ ਗਈ। ਸਾਡੀ ਬੱਸ ਦੀਆਂ ਸਾਰੀਆਂ ਸਵਾਰੀਆਂ ਨੂੰ ਪੀ. ਡਬਲਯੂ. ਡੀ. ਦੇ ਰੋੜੀ ਢੋਣ ਵਾਲੇ ਟਰੱਕ ਵਿਚ ਬਿਠਾ ਦਿੱਤਾ ਗਿਆ। ਟਰੱਕ ਹੌਲੀ ਹੌਲੀ ਸੁਰੰਗ ਵਿਚੋਂ ਲੰਘਣ ਲੱਗਾ। ਸੁਰੰਗ ਵਿਚ ਕਾਫ਼ੀ ਅੰਨ੍ਹੇਰਾ ਸੀ। ਕਿਤਿਉਂ ਕਿਤਿਉਂ ਪਾਣੀ ਚੋਂਦਾ ਸੀ। ਬਹੁਤ ਡਰ ਲੱਗਦਾ ਸੀ।

ਅਸੀਂ ਸੁਰੰਗ ਪਾਰ ਕਰ ਕੇ ਟਰੱਕ ਵਿੱਚੋਂ ਉਤਰ ਗਏ। ਬੱਸ ਅੱਧੇ ਘੰਟੇ ਮਗਰੋਂ ਉਥੇ ਪੁੱਜੀ।

ਸੁਰੰਗ ਪਾਰ ਕਰਦਿਆਂ ਹੀ ਕਸ਼ਮੀਰ ਦੀ ਸੁੰਦਰ ਵਾਦੀ ਵਿਖਾਈ ਦੇਣ ਲੱਗ ਪਈ। ਕਸ਼ਮੀਰ ਦੀ ਘਾਟੀ 84 ਮੀਲ ਲੰਮੀ ਅਤੇ 20 ਤੋਂ 25 ਮੀਲ ਚੌੜੀ ਹੈ। ਇਸ ਦੀ ਉਚਾਈ ਸਾਗਰ ਪੱਧਰ ਤੋਂ 5200 ਤੋਂ 6000 ਫੁੱਟ ਹੈ। ਉੱਤਰ ਵੱਲ ਹਿਮਾਲੀਆ ਪਰਬਤ ਹੈ। ਇਨ੍ਹਾਂ ਘਾਟੀਆਂ ਵਿਚ ਨੰਦਾ ਪਰਬਤ ਦੀ ਚੋਟੀ ਵੀ ਹੈ ਜਿਹੜੀ 2660 ਫ਼ੁੱਟ ਉੱਚੀ ਹੈ। ਕਸ਼ਮੀਰ ਤੋਂ ਇਹ 63 ਮੀਲ ਹੈ।

ਪੁਰਾਣਿਕ ਕਥਾ ਅਨੁਸਾਰ ਕਸ਼ਮੀਰ ਦਾ ਨਾਂ ਇਕ ਕਾਸ਼ਯਪ ਰਿਸ਼ੀ ਦੇ ਨਾਂ ਤੋਂ ਪਿਆ ਹੈ। ਬਾਰਾਂਮੂਲੇ ਦੇ ਲਾਗੇ ਇਕ ਝੀਲ ਸੀ ਜਿੱਥੇ ਇਕ ਰਾਕਸ਼ ਰਿਹਾ ਕਰਦਾ ਸੀ। ਕਾਸ਼ਯਪ ਰਿਸ਼ੀ ਨੇ ਝੀਲ ਦਾ ਸਾਰਾ ਪਾਣੀ ਕੱਢ ਕੇ ਰਾਕਸ਼ ਨੂੰ ਮਾਰ ਕੇ ਆਪਣੇ ਰਹਿਣ ਲਈ ਥਾਂ ਬਣਾ ਲਈ। ਕਾਸ਼ਯਪ ਰਿਸ਼ੀ ਦੇ ਇਸ ਅਸਥਾਨ ਨੂੰ ਕਾਸ਼ਯਮਾਰ (ਕਸ਼ਮੀਰ) ਕਿਹਾ ਜਾਣ ਲੱਗਾ। ਆਰੰਭ ਤੋਂ ਹੀ ਸਿਰੀ ਨਗਰ ਭਾਰਤ ਦਾ ਹਿੱਸਾ ਰਿਹਾ ਹੈ।

ਹੁਣ ਦੂਰ ਤੀਕ ਚਾਰੇ ਪਾਸੇ ਹਰਿਆਵਲ ਦਿੱਸਦੀ ਸੀ। ਇਉਂ ਜਾਪਦਾ ਸੀ ਜਿਵੇਂ ਕਿਸੇ ਮਖ਼ਮਲ ਵਿਛਾਈ ਹੋਈ ਹੋਵੇ। ਇਸ ਹਰਿਆਲੀ ਵਿਚ ਨਿੱਕੇ ਨਿੱਕੇ ਨਾਲੇ ਨਿੱਕੇ ਨਿੱਕੇ ਸਰੂਆਂ ਅਤੇ ਸਫ਼ੈਦਿਆਂ ਦੇ ਬੂਟਿਆਂ ਵਿਚ ਖੇਡਦੇ ਬੜੇ ਪਿਆਰੇ ਲੱਗਦੇ ਸਨ। ਇਉਂ ਜਾਪਦਾ ਸੀ ਜਿਵੇਂ ਪਾਣੀ ਬੱਚੇ ਵਾਂਗ ਖੇਡ ਰਿਹਾ ਸੀ ਤੇ ਸਰੂਆਂ ਦੇ ਬੂਟੇ ਉਸ ਨੂੰ ਲੱਭ ਰਹੇ ਸਨ।

ਬੱਸ ਬਹੁਤ ਤੇਜ਼ ਚਲ ਰਹੀ ਸੀ ਕਿਉਂਕਿ ਉਤਰਾਈ ਸੀ। ਬੱਸ ਗੇਂਦ ਵਾਂਗ ਰਿੜ੍ਹੀ ਜਾਂਦੀ ਜਾਪ ਰਹੀ ਸੀ। ਬੱਸ 29 ਮੀਲ ਦਾ ਸਫ਼ਰ ਬਹੁਤ ਛੇਤੀ ਖ਼ਤਮ ਕਰ ਕੇ 'ਅਪਰ ਮੰਡੂਏ' ਪੁੱਜ ਗਈ। ਇਸ ਦੀ ਉਚਾਈ 7227 ਫ਼ੁੱਟ ਹੈ।

ਬੱਸ ਬੜੀ ਨਜ਼ਾਕਤ ਨਾਲ ਹੌਲੀ ਹੌਲੀ ਹੇਠਾਂ ਜਾ ਰਹੀ ਸੀ। ਪੰਜ ਮੀਲ ਲੰਘ ਕੇ 'ਲੋਅਰ ਮੰਡੂਏ' ਅਪੜ ਗਈ।

ਇੱਥੋਂ 'ਵੈਰੀ ਨਾਗ' ਨੂੰ ਰਾਹ ਜਾਂਦਾ ਹੈ, ਜਿੱਥੋਂ ਜਿਹਲਮ ਨਿਕਲਦਾ ਹੈ। ਫੇਰ ਜਿਹਲਮ ਦਰਿਆ ਆ ਗਿਆ। ਸੜਕ ਦਰਿਆ ਲੰਘ ਕੇ ਦਰਿਆ ਦੇ ਨਾਲ ਨਾਲ ਤੁਰ ਪਈ। ਇਉਂ ਬੱਸ ਦੀਆਂ ਸਵਾਰੀਆਂ ਨੂੰ ਜਿਹਲਮ ਦਰਿਆ ਨਾਲ ਨਾਲ ਚਲਦਾ ਬੜਾ ਪਿਆਰਾ ਲੱਗਦਾ ਸੀ।

ਹੌਲੀ ਹੌਲੀ ਆਲੇ ਦੁਆਲੇ ਦੇ ਨਜ਼ਾਰਿਆਂ ਦਾ ਰੰਗ ਮਾਣਦੇ ਹੋਏ ਅਸੀਂ 'ਕਾਜ਼ੀ ਕੁੰਡ' ਪੁੱਜ ਗਏ। ਇਸ ਦੀ ਉਚਾਈ 5667 ਫ਼ੁੱਟ ਹੈ। ਇਹ ਸਿਰੀ ਨਗਰ ਤੋਂ 44 ਮੀਲ ਹੈ। ਇੱਥੇ ਬਹੁਤ ਵੱਡੀ ਮੰਡੀ ਹੈ। ਇੱਥੇ ਟਰੱਕ ਹੀ ਟਰੱਕ ਵਿਖਾਈ ਦੇ ਰਹੇ ਸਨ। ਕਈ ਟਰੱਕ ਲੱਦੇ ਜਾ ਰਹੇ ਸਨ। ਕਈ ਟਰੱਕ ਲੱਦੇ ਆ ਰਹੇ ਸਨ। ਕਈਆਂ ਵਿਚ ਸਾਮਾਨ ਲਦਿਆ ਜਾ ਰਿਹਾ ਸੀ। ਇੱਥੇ ਅਸੀਂ ਇਹ ਨਹੀਂ ਸਾਂ ਕਿਆਸ ਕਰ ਸਕਦੇ ਕਿ ਇਹ ਥਾਂ 5200 ਫ਼ੁੱਟ ਉੱਚਾ ਹੈ। ਅਸੀਂ ਐਨੀ ਉਚਾਈ ਉੱਤੇ ਐਨਾ ਵਿਸ਼ਾਲ ਪੱਧਰਾ ਥਾਂ ਵੇਖ ਕੇ ਹੈਰਾਨ ਹੋ ਰਹੇ ਸਾਂ।

ਇੱਥੇ ਸਾਡੀ ਬੱਸ ਨਾ ਰੁਕੀ।

ਕਾਜ਼ੀ ਕੁੰਡ ਲੰਘੇ ਤਾਂ ਮਨ ਬਹੁਤ ਖ਼ੁਸ਼ ਹੋਇਆ ਕਿਉਂਕਿ ਪੱਧਰੀ ਸੜਕ ਦੇ ਦੋਹੀਂ ਪਾਸੀਂ ਇਕਸਾਰ ਤਰਤੀਬਵਾਰ ਸਫ਼ੈਦੇ ਖੜ੍ਹੇ ਸਨ, ਜਿਨ੍ਹਾਂ ਦੇ ਮੁੱਢਾਂ ਉੱਤੇ ਚਿੱਟਾ ਰੰਗ ਕੀਤਾ ਹੋਇਆ ਸੀ। ਇਉਂ ਜਾਪਦਾ ਸੀ ਜਿਵੇਂ ਇਹ ਸਫ਼ੈਦੇ ਕਸ਼ਮੀਰ ਦੀ ਪ੍ਰਕਿਰਤੀ ਨੇ ਬਾਹਰੋਂ ਆ ਰਹੇ ਯਾਤਰੂਆਂ ਦੀ ਆਓ ਭਗਤ ਲਈ ਦਰਬਾਨ ਖੜੇ ਕੀਤੇ ਹੋਣ।

ਸੜਕ ਦੇ ਦੋਵੇਂ ਪਾਸੇ ਧਾਨ ਦੇ ਖੇਤ ਲਹਿਰਾ ਰਹੇ ਸਨ। ਖੇਤਾਂ ਦੇ ਦੁਆਲੇ ਨਿੱਕੇ ਨਿੱਕੇ ਨਾਲਿਆਂ ਵਿਚ ਕੁਦਰਤੀ ਪਾਣੀ ਆਪ ਮੁਹਾਰਾ ਫਿਰ ਰਿਹਾ ਸੀ, ਜਿਵੇਂ ਧਾਨਾਂ ਦੇ ਬੂਟਿਆਂ ਨੂੰ ਲੱਭ ਲੱਭ ਕੇ ਉਨ੍ਹਾਂ ਦੀ ਪਿਆਸ ਬੁਝਾ ਰਿਹਾ ਹੋਵੇ। ਸੜਕ ਬਿਲਕੁਲ ਸਿੱਧੀ ਅਤੇ ਆਲੇ ਦੁਆਲੇ ਦੇ ਰੁੱਖਾਂ ਦੀਆਂ ਕਤਾਰਾਂ ਨਾਲ ਹੋਰ ਵੀ ਪਿਆਰੀ ਲੱਗਦੀ ਸੀ।

ਇਕ ਥਾਂ ਪੰਜ ਮੀਲ ਜਿਹਲਮ ਦਰਿਆ ਦੇ ਨਾਲ ਨਾਲ ਸਾਡੀ ਬੱਸ ਨੇ ਸਫ਼ਰ ਕੀਤਾ।

ਸਰੂਆਂ, ਸਫ਼ੈਦਿਆਂ ਅਤੇ ਨਿੱਕੇ ਨਿੱਕੇ ਨਾਲਿਆਂ ਦਾ ਦ੍ਰਿਸ਼ ਮਾਣਦੇ ਹੋਏ ਅਸੀਂ 'ਖਨਾ ਬਲ' ਪੁੱਜ ਗਏ। ਇੱਥੋਂ ਪਹਿਲਗਾਮ ਅਤੇ ਅਨੰਤ ਨਾਗ ਨੂੰ ਸੜਕ ਜਾਂਦੀ ਹੈ।

ਹੁਣ ਸੂਰਜ ਡੁੱਬ ਰਿਹਾ ਸੀ। ਡੁੱਬ ਰਹੇ ਸੂਰਜ ਦੀਆਂ ਸੁਨਹਿਰੀ ਕਿਰਨਾਂ ਖੇਤਾਂ

ਦੀਆਂ ਆਢਾਂ 'ਤੇ ਪੈ ਕੇ ਉਸ ਨੂੰ ਬਹੁਤ ਪਿਆਰਾ ਸੁਨਹਿਰੀ ਰੰਗ ਬਖ਼ਸ਼ ਰਹੀਆਂ ਸਨ ।

ਬੱਸ ਸਨਰਾਮ ਪੁੱਜੀ । ਇੱਥੇ ਵੀ ਬਹੁਤ ਪਿਆਰਾ ਦ੍ਰਿਸ਼ ਹੈ । ਇੱਥੇ ਲਿੱਦਰ ਨਦੀ ਅਤੇ ਜਿਹਲਮ ਦਰਿਆ ਮਿਲਦੇ ਹਨ ।

ਇੱਥੇ ਆ ਕੇ ਸੂਰਜ ਡੁੱਬ ਗਿਆ ਸੀ । ਹੁਣ ਅਨ੍ਹੇਰਾ ਹੋਣ ਕਰ ਕੇ ਅੱਖਾਂ ਬਾਹਰਲੇ ਪਿਆਰੇ ਦ੍ਰਿਸ਼ ਮਾਨਣੋਂ ਅਸਮਰਥ ਸਨ, ਪਰ ਆਲੇ ਦੁਆਲੇ ਦੀ ਮਹਿਕ ਅਤੇ ਪਿਆਰੀ ਪਿਆਰੀ ਠੰਢ ਇਸ ਸਵਰਗੀ ਧਰਤੀ ਦੀ ਸੁੰਦਰਤਾ ਦਾ ਪੂਰਾ ਪੂਰਾ ਅਹਿਸਾਸ ਕਰਾ ਰਹੀ ਸੀ ।

ਅਸੀਂ ਅਵੰਤੀਪੁਰ ਦੇ ਵਿੱਚੋਂ ਲੰਘੇ, ਪਰ ਅਨ੍ਹੇਰਾ ਹੋਣ ਕਰ ਕੇ ਇੱਥੇ ਕੁਝ ਨਾ ਵੇਖ ਸਕੇ ।

ਇੱਥੇ ਮਾਰਤੰਡ ਦਾ ਮੰਦਰ ਹੈ ਜਿਹੜਾ ਰਾਜੇ ਲਲਤਾ ਨੇ ਅੱਠਵੀਂ ਸਦੀ ਵਿਚ ਬਣਵਾਇਆ ਸੀ ।

ਇਸ ਦੇ ਮਗਰੋਂ ਅਸੀਂ ਪਮਪੋਰ ਕੋਲੋਂ ਲੰਘੇ । ਇੱਥੋਂ ਦੀ ਧਰਤੀ ਮਹਿਕਦਾ ਸੋਨਾ ਭਾਵ ਕੇਸਰ ਪੈਦਾ ਕਰਦੀ ਹੈ । ਅਸੀਂ ਇਸ ਧਰਤੀ ਨੂੰ ਵੀ ਪਰਨਾਮ ਨਾ ਕਰ ਸਕੇ, ਕਿਉਂਕਿ ਇਕ ਤਾਂ ਅਨ੍ਹੇਰਾ ਸੀ, ਦੂਜਾ ਡਰਾਈਵਰ ਨੇ ਇੱਥੇ ਬੱਸ ਖੜੀ ਨਾ ਕੀਤੀ ।

ਤਾਰਾ ਸਿੰਘ ਜੀ ਕਹਿ ਰਹੇ ਸਨ, "ਆਪਾਂ ਪਮਪੋਰ ਉਤਰ ਚਲੀਏ । ਇਸ ਧਰਤੀ ਦੇ ਦਰਸ਼ਨ ਕਰ ਕੇ ਸਵੇਰੇ ਸ੍ਰੀਨਗਰ ਪੁੱਜ ਜਾਵਾਂਗੇ ।" ਪਰ ਮੈਂ ਨਾ ਮੰਨਿਆ, ਕਿਉਂਕਿ ਮੈਂ ਸੋਚਦਾ ਸਾਂ ਕਿ ਰਾਤ ਦਾ ਸਮਾਂ ਹੈ ਅਤੇ ਅਸੀਂ ਪ੍ਰਦੇਸੀ ਹਾਂ । ਐਵੇਂ ਔਖੇ ਹੋਵਾਂਗੇ ।

ਅਨੋਖੀਆਂ ਸੱਧਰਾਂ ਨਾਲ ਭਰੇ ਹੋਏ ਮਨ ਲੈ ਕੇ ਅਸੀਂ ਅੱਠ ਕੁ ਵਜੇ ਰਾਤ ਨੂੰ ਸਿਰੀ ਨਗਰ ਪੁੱਜ ਗਏ । ਟੂਰਿਸਟ ਬੱਸ ਅੱਡੇ ਤੇ ਖੜੀ ਹੋਈ ।

ਇਹ ਟੂਰਿਸਟ ਬੰਗਲੇ ਦਾ ਬਹੁਤ ਵੱਡਾ ਹਾਤਾ ਸੀ । ਇੱਥੇ ਟੂਰਿਸਟ ਵਿਭਾਗ ਵਲੋਂ ਹਰ ਭਾਂਤ ਦੀ ਪੁੱਛ ਗਿੱਛ ਦਾ ਦਫ਼ਤਰ ਸੀ । ਇੱਥੇ ਹੋਟਲ ਦਾ ਵੀ ਚੰਗਾ ਪ੍ਰਬੰਧ ਸੀ ।

ਬੱਸ ਦੇ ਖੜੇ ਹੁੰਦਿਆਂ ਹੀ ਹਾਤੋਆਂ ਤੇ ਪਾਂਡੀਆਂ ਨੇ ਘੇਰਾ ਪਾ ਲਿਆ । ਆਖ਼ਰ ਤਾਰਾ ਸਿੰਘ ਜੀ ਨੇ ਇਕ ਦਬਕਾ ਮਾਰਿਆ ਤਾਂ ਰਤਾ ਕੁ ਭੀੜ ਘਟੀ । ਅਸੀਂ ਸਾਮਾਨ ਚੁੱਕ ਕੇ ਬਾਹਰ ਲਿਆਏ । ਇਕ ਪਾਂਡੀ ਤੋਂ ਸਾਮਾਨ ਚੁਕਾ ਕੇ ਹਾਤੇ ਤੋਂ ਬਾਹਰ ਆਏ, ਤਾਂ ਉੱਥੇ ਹੋਰ ਰੌਲਾ ਸੀ ।

'ਜਨਾਬ ਹੋਟਲ ਚਲੋ', 'ਜਨਾਬ ਹਾਊਸ ਬੋਟ', 'ਜਨਾਬ ਹਾਊਸ ਬੋਟ ਹੋਟਲ', 'ਕੇਵਲ ਦਸ ਰੁਪੈ', 'ਕੁਲ ਚਾਰ ਰੁਪੈ', 'ਗਰਮ ਪਾਣੀ ਮਿਲੇਗਾ', 'ਸਭ ਪੰਜਾਬੀ ਇੱਥੇ ਰਹਿੰਦੇ ਨੇ', ਸਭ ਸਿੱਖ ਸਾਡੇ ਕੋਲ ਠਹਿਰਦੇ ਹਨ', 'ਰਤਾ ਅਜ਼ਮਾ ਕੇ ਵੇਖੋ' ਆਦਿ ਆਵਾਜ਼ਾਂ ਨੇ ਸਾਨੂੰ ਚਕਰਾ ਦਿੱਤਾ । ਸਾਨੂੰ ਕੁਝ ਨਹੀਂ ਸੀ ਸੁਝ ਰਿਹਾ ਕਿ ਕਿਧਰ ਜਾਈਏ । ਜੇ ਦਿਨ ਹੁੰਦਾ ਤਾਂ ਇਕ ਆਦਮੀ ਜਾ ਕੇ ਦੇਖ ਕੇ ਪੁੱਛ ਪ੍ਰਤੀਤ ਕਰ ਲੈਂਦਾ, ਪਰ ਰਾਤ ਨੂੰ ਕੀ ਕੀਤਾ ਜਾ ਸਕਦਾ ਸੀ ।

ਅਸੀਂ ਅਜੇ ਸੋਚ ਹੀ ਰਹੇ ਸਾਂ ਕਿ ਇਕ ਆਦਮੀ ਨੇ ਬੜੇ ਪਿਆਰ ਨਾਲ ਕਿਹਾ, "ਰਾਤ ਹੈ, ਅਜੇ ਕਿਸੇ ਹੋਟਲ ਵਿਚ ਨਾ ਜਾਣਾ। ਮੈਂ ਗੁਰਦਵਾਰੇ ਦਾ ਇਨਚਾਰਜ ਹਾਂ। ਤੁਸੀਂ ਮੇਰੇ ਨਾਲ ਆਓ। ਮੈਂ ਤੁਹਾਡਾ ਅਮੀਰ ਕਦਲ ਗੁਰਦਵਾਰੇ ਵਿਚ ਪ੍ਰਬੰਧ ਕਰ ਦਿੰਦਾ ਹਾਂ। ਸਵੇਰੇ ਤੁਸੀਂ ਪੂਰੀ ਤਰ੍ਹਾਂ ਤਸੱਲੀ ਕਰ ਕੇ ਆਪਣਾ ਪ੍ਰੋਗਰਾਮ ਬਣਾ ਲੈਣਾ, ਕਿੱਥੇ ਰਹਿਣਾ ਹੈ।" ਮੈਂ ਤਾਂ ਨਹੀਂ ਸਾਂ ਮੰਨਦਾ, ਪਰ ਤਾਰਾ ਸਿੰਘ ਜੀ ਮੰਨ ਗਏ।

ਉਸ ਸਰਦਾਰ ਦੇ ਕਹੇ ਅਨੁਸਾਰ ਅਸਾਂ ਟਾਂਗਾ ਕੀਤਾ ਤੇ ਉਸ ਵਿਚ ਸਾਮਾਨ ਰਖਾ ਲਿਆ। ਅਸੀਂ ਟਾਂਗੇ ਵਾਲੇ ਨੂੰ ਅਮੀਰ ਕਦਲ ਗੁਰਦਵਾਰੇ ਜਾਣ ਲਈ ਕਿਹਾ।

ਟਾਂਗਾ ਚੌੜੇ ਬਾਜ਼ਾਰਾਂ, ਸੋਹਣੀਆਂ ਦੁਕਾਨਾਂ ਅਤੇ ਲੋਕਾਂ ਦੀ ਚਹਿਲ ਪਹਿਲ ਚੀਰਦਾ ਹੋਇਆ, ਭੀੜਾਂ 'ਚੋਂ ਲੰਘਦਾ ਹੋਇਆ, ਰੰਗ ਬਰੰਗੀਆਂ ਰੋਸ਼ਨੀਆਂ ਨੂੰ ਮਾਣਦਾ ਹੋਇਆ ਅਮੀਰ ਕਦਲ ਗੁਰਦਵਾਰੇ ਦੇ ਦਰਵਾਜ਼ੇ ਅੱਗੇ ਪੁੱਜ ਗਿਆ। ਹਾਤੋ, ਜੋ ਗੁਰਦਵਾਰੇ ਦੀ ਦਲੀਜ਼ ਤੇ ਬੈਠੇ ਸਨ, ਖੁੰਬਾਂ ਵਾਂਗ ਫੁੱਟ ਪਏ ਅਤੇ ਸਾਡੇ ਸਾਮਾਨ ਦੁਆਲੇ ਘੇਰਾ ਪਾ ਲਿਆ।

ਉਹ ਸਰਦਾਰ ਪਹਿਲਾਂ ਪੁੱਜ ਗਿਆ ਸੀ। ਉਸ ਨੇ ਸਾਨੂੰ ਬਹੁਤ ਵਧੀਆ ਕਮਰਾ ਖੁਲ੍ਹਵਾ ਦਿੱਤਾ।

ਤੇ ਇਉਂ ਅਸੀਂ ਰਾਤ ਦੇ ਦਸ ਵਜੇ ਸ੍ਰੀਨਗਰ ਦੇ ਗੁਰਦਵਾਰੇ ਪੁੱਜ ਗਏ।

(ਧਰਤੀ ਦਾ ਸਵਰਗ ਕਸ਼ਮੀਰ ਵਿੱਚੋਂ)

## ਅਭਿਆਸ

1. **ਦੱਸੋ**—1. ਲਿਖਾਰੀ ਨੇ ਅੰਮ੍ਰਿਤਸਰੋਂ ਕਿਸ ਦੇ ਨਾਲ ਆਪਣਾ ਸਫ਼ਰ ਆਰੰਭ ਕੀਤਾ ਤੇ ਕਦੋਂ ਕੀਤਾ?
   2. ਜੰਮੂ ਸ਼ਹਿਰ ਪਠਾਨਕੋਟ ਤੋਂ ਕਿੰਨੇ ਮੀਲ ਹੈ?
   3. ਜੰਮੂ ਤੋਂ ਤਾਰਾ ਸਿੰਘ ਅਤੇ ਲਿਖਾਰੀ ਨੇ ਕਿਸ ਦਿਨ ਕਿੰਨੇ ਵਜੇ ਬੱਸ ਫੜੀ?
   4. ਊਧਮਪੁਰ ਕਾਹਦਾ ਅੱਡਾ ਹੈ?
   5. ਕੁੱਦ ਊਧਮਪੁਰ ਤੋਂ ਕਿੰਨੇ ਮੀਲ ਹੈ?
   6. ਬਟੋਤ ਸਮੁੰਦਰ ਦੇ ਤਲ ਤੋਂ ਕਿੰਨਾ ਉੱਚਾ ਹੈ ਅਤੇ ਇਸ ਥਾਂ ਤੋਂ ਕਿਹੜੀ ਵਾਦੀ ਵਿਖਾਈ ਦਿੰਦੀ ਹੈ?
   7. ਸੜਕ ਕਿਹੜੇ ਦਰਿਆ ਦੇ ਨਾਲ ਨਾਲ ਜਾਂਦੀ ਹੈ?
   8. ਬਾਨਿਆਲ ਪਹਾੜੀ ਦੀ ਸੁਰੰਗ ਸਵਾਰੀਆਂ ਨੇ ਕਿਵੇਂ ਪਾਰ ਕੀਤੀ?
   9. ਖ਼ਾਲੀ ਬੱਸਾਂ ਕਿੱਥੋਂ ਦੀ ਗਈਆਂ ਸਨ?

10. ਬਾਨਿਆਲ ਦੀ ਪਹਾੜੀ 'ਤੇ ਬੱਸ ਕਿਵੇਂ ਚੜ੍ਹਦੀ ਹੈ ਅਤੇ ਸ਼ਿਮਲੇ ਦੀਆਂ ਪਹਾੜੀਆਂ ਉੱਤੇ ਬੱਸ ਕਿਵੇਂ ਚੜ੍ਹਦੀ ਹੈ ?
11. ਕਸ਼ਮੀਰ ਘਾਟੀ ਦਾ ਖੇਤਰਫਲ ਕੀ ਹੈ ? ਇਸ ਦੀ ਉਚਾਈ ਕਿੰਨੀ ਹੈ ?
12. ਕਸ਼ਮੀਰ ਦਾ ਨਾਂ ਕਿਸ ਰਿਸ਼ੀ ਤੋਂ ਪਿਆ ਅਤੇ ਕਿਵੇਂ ਪਿਆ ਹੈ ?
13. ਜਿਹਲਮ ਕਿਸ ਚਸ਼ਮੇਂ ਤੋਂ ਨਿਕਲਦਾ ਹੈ ?
14. ਕਾਜ਼ੀ ਕੁੰਡ ਸ੍ਰੀਨਗਰ ਤੋਂ ਕਿੰਨੇ ਮੀਲ ਦੂਰ ਹੈ ?
15. ਕੇਸਰ ਕਿੱਥੇ ਪੈਦਾ ਹੁੰਦਾ ਹੈ ?

**2. ਪਾਠ ਵਿੱਚੋਂ ਪੰਜ ਵਸਤੂ-ਵਾਚਕ ਨਾਂਵ ਲੱਭੋ ।**

**3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਇੱਥੇ ਬਹੁਤ ਵਧੀਆ ਫੁੱਲਾਂ ਤੇ ਫਲਾਂ ਦੇ......ਹਨ । (ਬਾਗ਼, ਬਗੀਚੇ)
2. ਊਧਮਪੁਰ ਨਗਰ ਤੋਂ ਅੱਗੇ......ਆਰੰਭ ਹੋ ਜਾਂਦੀ ਹੈ । (ਚੜ੍ਹਾਈ, ਉਤਰਾਈ)
3. ਇੱਥੇ ਇਕ......ਹੈ, ਜਿਸ ਦਾ ਪਾਣੀ ਬੜਾ ਸੁਆਦੀ ਹੈ । (ਚਸ਼ਮਾ, ਖੂਹ)
4. ਪਾਣੀ ਦਾ ਰੰਗ ਹਲਕਾ.........ਸੀ । (ਘੀਆ ਕਪੂਰੀ, ਪਿਆਜ਼ੀ)
5. ਬਾਨਿਆਲ ਪਹਾੜੀ ਦੀ ਸੜਕ ਪਹਿਲਾਂ ਪਹਾੜੀ ਦੇ ਨਾਲ ਨਾਲ.........ਨੂੰ ਜਾਂਦੀ ਹੈ । (ਉਤਾਂਹ, ਹੇਠਾਂ)
6. ਇੱਥੇ......ਸਾਡੇ ਸਿਰਾਂ ਦੇ ਉੱਤੋਂ ਦੀ ਘੁੰਮਦੇ ਸਨ । (ਬੱਦਲ, ਵਾ-ਵਰੋਲੇ)

**4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਪੱਧਰੀ, ਕਸਬਾ, ਖ਼ੁਸ਼ਕ, ਬੇਬਸ, ਸੁਰੰਗ, ਸਵਾਰੀਆਂ, ਨਜ਼ਾਕਤ, ਪਰਨਾਮ, ਹਾਊਸ ਬੋਟ, ਇਨਚਾਰਜ, ਆਪ-ਮੁਹਾਰਾ, ਪ੍ਰਦੇਸੀ, ਸਾਵਧਾਨੀ ।

**5. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਸੁੱਕੀਆਂ—
2. ਛੋਟੀਆਂ—
3. ਵਧੀਆ—
4. ਆਰੰਭ—
5. ਸਖ਼ਤ—
6. ਉੱਪਰ—
7. ਉੱਚਾਈ—
8. ਬਿਠਾ—
9. ਅਨ੍ਹੇਰਾ—
10. ਸਿੱਧੀ—

**6. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿੱਥੇ ਬੱਸਾਂ ਖੜੀਆਂ ਹੁੰਦੀਆਂ ਹਨ।
2. ਜਿੱਥੇ ਯਾਤਰੀ ਠਹਿਰਦੇ ਹਨ।
3. ਜਿਹੜਾ ਬੱਸ ਚਲਾਉਂਦਾ ਹੈ।
4. ਜਿਹੜਾ ਬੱਸ ਦੇ ਟਿਕਟ ਕੱਟਦਾ ਹੈ।
5. ਜਿਹੜਾ ਸਾਮਾਨ ਢੋਂਦਾ ਹੈ।
6. ਜਿਹੜਾ ਸਵਾਰੀਆਂ ਦੇ ਟਿਕਟ ਵੇਖਦਾ ਹੈ।
7. ਜਿੱਥੇ ਫ਼ੌਜ ਰਿਹਾ ਕਰਦੀ ਹੈ।
8. ਜਿਹੜਾ ਚਿੱਠੀਆਂ ਘਰ ਘਰ ਵੰਡਦਾ ਹੈ।
9. ਜਿੱਥੇ ਕਈ ਭਾਂਤ ਦੇ ਪੁਰਜ਼ੇ ਬਣਦੇ ਹਨ।
10. ਜਿਹੜਾ ਦੁਕਾਨ ਕਰਦਾ ਹੈ।

**7. ਵਾਕ ਪੂਰੇ ਕਰੋ :**

1. ਇਹ ਬਹੁਤ ਵਧੀਆ.........
2. ਊਧਮਪੁਰ ਨਗਰ ਤੋਂ ਅੱਗੇ........
3. ਪਹਾੜਾਂ ਦੇ ਆਸ਼ਕ ਇਸ ਦ੍ਰਿਸ਼.........
4. ਉਤਰਾਈ ਵਿਚ ਡਰਾਈਵਰ ਨੂੰ ਬਹੁਤ.........
5. ਬੱਸ ਸੜਕ ਉੱਤੇ ਦਰਿਆ.........
6. ਇੱਥੇ ਘੱਦਲ ਸਾਡੇ ਸਿਰਾਂ ਦੇ.........
7. ਬੱਸ ਦੇ ਖੜੇ ਹੁੰਦਿਆਂ ਸਾਰ ਹਾੜੋਆਂ.........
8. ਸਵੇਰੇ ਤੁਸੀਂ ਪੂਰੀ ਤਰ੍ਹਾਂ ਤਸੱਲੀ ਕਰ ਕੇ.........

□ □

ਪਾਠ ਪੰਜਵਾਂ

# ਹੱਥ-ਸ਼ਿਲਪ ਦਾ ਧਨੀ

ਕੋਈ ਕਲਮ ਦਾ ਧਨੀ ਹੁੰਦਾ ਹੈ। ਉਹ ਆਪਣੀ ਕਲਮ ਨਾਲ ਆਪਣੇ ਗਿਆਨ ਨੂੰ ਲਿਖ ਕੇ ਲੋਕਾਂ ਦੇ ਕਲਿਆਣ ਲਈ ਕਿਤਾਬਾਂ ਦੇ ਰੂਪ ਵਿਚ ਦੁਨੀਆਂ ਨੂੰ ਦੇ ਜਾਂਦਾ ਹੈ।

ਕੋਈ ਤਲਵਾਰ ਦਾ ਧਨੀ ਹੁੰਦਾ ਹੈ। ਉਹ ਆਪਣੀ ਤਲਵਾਰ ਨਾਲ ਲੋਕਾਂ ਨੂੰ ਜ਼ਬਰ ਜ਼ੁਲਮ ਤੋਂ ਬਚਾਉਂਦਾ ਹੈ। ਆਪਣੇ ਦੇਸ਼ ਦੀ ਰੱਖਿਆ ਲਈ ਜਾਨ 'ਤੇ ਖੇਡਦਾ ਹੈ। ਕਮਜ਼ੋਰ ਅਤੇ ਸੱਚੇ ਦੀ ਰਾਖੀ ਕਰਦਾ ਹੈ। ਦੇਸ਼ ਵਿਚ ਇਨਕਲਾਬ ਲਿਆਉਂਦਾ ਹੈ। ਚੰਗੀਆਂ ਸਮਾਜਕ ਕੀਮਤਾਂ ਸਥਾਪਤ ਕਰਦਾ ਹੈ।



ਕੋਈ ਹੱਥ-ਸ਼ਿਲਪ ਦਾ ਧਨੀ ਹੁੰਦਾ ਹੈ। ਇਹ ਆਪਣੇ ਹੱਥਾਂ ਨਾਲ ਹੱਥਾਂ ਦੀਆਂ ਉਂਗ-ਲੀਆਂ ਨਾਲ ਹੱਥਾਂ ਵਿਚ ਫੜੇ ਔਜ਼ਾਰਾਂ ਨਾਲ ਆਲੇ ਦੁਆਲਿਉਂ ਲੱਕੜ, ਲੋਹਾ ਤੇ ਮਿੱਟੀ ਆਦਿ ਲੈ ਕੇ ਉਹਨਾਂ ਵਿੱਚੋਂ ਨਵੀਆਂ ਸੁੰਦਰ ਚੀਜ਼ਾਂ ਸਿਰਜਦਾ ਹੈ, ਜਿਹੜੀਆਂ ਚੀਜ਼ਾਂ ਸੋਹਜ ਸੁਆਦ ਵੀ ਬਖਸ਼ਦੀਆਂ ਹਨ। ਕਲਿਆਣਕਾਰੀ ਹੁੰਦੀਆਂ ਹਨ। ਜੀਵਨ ਵਿਚ ਕਈ ਭਾਂਤ ਦੇ ਆਰਾਮ ਪ੍ਰਾਪਤ ਕਰਨ ਵਿਚ ਸਹਾਇਤਾ ਕਰਦੀਆਂ ਹਨ।

ਹੱਥ-ਸ਼ਿਲਪਕਾਰ ਪ੍ਰਮਾਤਮਾ ਦੇ ਬ੍ਰਹਿਮੰਡ ਦੀਆਂ ਚੀਜ਼ਾਂ ਵਿੱਚੋਂ ਨਵੀਆਂ ਚੀਜ਼ਾਂ ਸਿਰਜ ਕੇ ਦੁਨੀਆਂ ਸੋਹਣੀ ਬਣਾਉਣ ਦਾ ਯਤਨ ਕਰਦਾ ਹੈ। ਲੋਕਾਂ ਨੂੰ ਕਈ ਭਾਂਤ ਦੀਆਂ ਸਹੂਲਤਾਂ ਪ੍ਰਦਾਨ ਕਰਨ ਦਾ ਉਪਕਾਰ ਕਰਦਾ ਹੈ।

ਕਲਮ ਦਾ ਧਨੀ, ਤਲਵਾਰ ਦਾ ਧਨੀ ਅਤੇ ਹੱਥ-ਸ਼ਿਲਪ ਦਾ ਧਨੀ ਤਿੰਨੇ ਹੀ ਸਾਡੇ ਜੀਵਨ ਨੂੰ ਰਸਦਾਇਕ ਬਣਾਉਂਦੇ ਹਨ। ਆਤਮਕ ਸਾਂਝ ਸਮਝਣ ਵਿਚ ਸਹਾਇਤਾ ਕਰਦੇ ਹਨ। ਤਿੰਨੇ ਆਪਣੇ ਕਿੱਤੇ ਲਈ ਅਥਾਹ ਸਤਿਕਾਰ ਰੱਖਿਆ ਕਰਦੇ ਹਨ। ਸੱਚੇ ਹੁੰਦੇ ਹਨ। ਸੁੱਚੇ ਹੁੰਦੇ ਹਨ। ਸਿਦਕੀ ਹੁੰਦੇ ਹਨ। ਤਿੰਨੇ ਸਭ ਵਿਚ ਇੱਕੋ ਜੋਤ ਅਨੁਭਵ ਕਰ

ਕੇ ਸਤਿਕਾਰ ਕਰਿਆ ਕਰਦੇ ਹਨ ।

ਆਓ ਬੱਚਿਓ ! ਅੱਜ ਮੈਂ ਤੁਹਾਨੂੰ ਇਕ ਹੱਥ-ਸ਼ਿਲਪਕਾਰ ਦੀ ਕਥਾ ਸੁਣਾਵਾਂ। ਸ਼ਿਲਪ ਦੇ ਧਨੀ ਦੇ ਜੀਵਨ ਦਰਿਆ ਦੇ ਦਰਸ਼ਨ ਕਰਾਵਾਂ। ਜਿਹੜਾ ਸ਼ਿਲਪਕਾਰ ਹਰ ਔਕੜ ਵਿਚ ਅਡੋਲ ਰਹਿੰਦਾ ਹੈ, ਕਦੀ ਵੀ ਨਹੀਂ ਡੋਲਦਾ । ਜਿਹੜਾ ਹੱਥ ਕਾਰ ਵੱਲ ਰੱਖਦਾ ਹੈ, ਦਿਲ ਕਰਤਾਰ ਵੱਲ ਰੱਖਦਾ ਹੈ । ਜਿਸ ਨੇ ਬਿਨਾਂ ਪੈਸੇ ਅਤੇ ਕਿਸੇ ਆਰਥਕ ਆਸਰੇ ਦੇ ਬਹੁਤ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ ।

ਇਹ ਸ਼ਿਲਪਕਾਰ ਹਰ ਵੇਲੇ ਮੂਕ ਆਵਾਜ਼ ਵਿਚ ਗਾਉਂਦਾ ਰਹਿੰਦਾ ਹੈ :

ਰੱਖ ਰੱਬ ਤੇ ਭਰੋਸਾ ਤੁਰਿਆ ਜਾ ਸਿੱਧਾ,<br>
ਰੱਖ ਹੱਥ ਤੇ ਭਰੋਸਾ ਪਾਉਂਦਾ ਜਾ ਗਿੱਧਾ ।

ਇਹੋ ਜਿਹੇ ਸ਼ਿਲਪਕਾਰ ਦਾ ਨਾਂ ਸ: ਅਜੀਤ ਸਿੰਘ ਹੈ ।

ਅਜੀਤ ਸਿੰਘ ਨੇ ਪੰਜੀ ਮਈ ਉੱਨੀ ਸੌ ਇਕੱਤੀ ਨੂੰ ਸ਼੍ਰੀਮਤੀ ਸੰਤ ਕੌਰ ਅਤੇ ਸ: ਰਤਨ ਸਿੰਘ ਦੇ ਘਰ ਪਿੰਡ ਕੁਲਾਰ ਜ਼ਿਲ੍ਹਾ ਲੁਧਿਆਣਾ ਵਿਖੇ ਜਨਮ ਲਿਆ ।

ਅਜੀਤ ਸਿੰਘ ਜਨਮ ਤੋਂ ਹੀ ਬਹੁਤ ਹੋਣਹਾਰ ਸੀ । ਉਸ ਨੂੰ ਜਨਮ ਤੋਂ ਹੀ ਚੀਜ਼ਾਂ ਨੂੰ ਬਹੁਤ ਬਰੀਕੀ ਨਾਲ ਵੇਖਣ ਦੀ ਆਦਤ ਸੀ । ਉਹ ਖਿਡੌਣਿਆਂ ਨਾਲ ਖੇਡਿਆ ਘੱਟ ਕਰਦਾ ਸੀ, ਖਿਡੌਣਿਆਂ ਨੂੰ ਚੰਗੀ ਤਰ੍ਹਾਂ ਸਮਝਣ ਦਾ ਵਧੇਰੇ ਯਤਨ ਕਰਦਾ ਸੀ । ਉਹ ਖਿਡੌਣੇ ਤੋੜਦਾ ਨਹੀਂ ਸੀ ਸਗੋਂ ਖਿਡੌਣੇ ਦੀ ਬਣਤਰ ਸਮਝਣ ਦੀ ਕੋਸ਼ਿਸ਼ ਕਰਦਾ ਸੀ । ਕਿਵੇਂ ਚਲਦਾ ਹੈ ? ਕਿਵੇਂ ਰੁਕਦਾ ਹੈ ? ਕਾਹਦਾ ਬਣਿਆ ਹੋਇਆ ਹੈ ?

ਅਜੀਤ ਸਿੰਘ ਨੂੰ ਵੀ ਛੇ ਸਾਲ ਦੀ ਉਮਰ ਵਿਚ ਸਕੂਲੇ ਪੜ੍ਹਨੇ ਪਾ ਦਿੱਤਾ ਗਿਆ । ਉਹ ਸਕੂਲੋਂ ਆ ਕੇ ਆਪਣੇ ਪਿਤਾ ਅਤੇ ਬਾਬੇ ਦੀ ਲੁਹਾਰੇ ਕੰਮ ਵਿਚ ਸਹਾਇਤਾ ਕਰਦਾ ਸੀ। ਉਸ ਨੂੰ ਲੋਹੇ ਦੀ ਚਾਦਰ ਨੂੰ ਕੁੱਟਣਾ, ਚਾਦਰ ਨੂੰ ਮੋੜਨਾ ਅਤੇ ਚਾਦਰ ਦੀਆਂ ਟਿੰਡਾਂ ਬਣਾਉਣਾ ਬੜਾ ਚੰਗਾ ਲੱਗਿਆ ਕਰਦਾ ਸੀ ।

ਉਸ ਸਮੇਂ ਜਗਰਾਉਂ ਅਤੇ ਹੋਰ ਪੇਂਡੂ ਮੇਲਿਆਂ ਵਿਚ ਤਰਖਾਣਾਂ ਦੇ ਮੁੰਡੇ ਬੱਚਿਆਂ ਲਈ ਲੱਕੜ ਦੀਆਂ ਨਿੱਕੀਆਂ-ਨਿੱਕੀਆਂ ਗੱਡੀਆਂ, ਛਣਕਣੇ, ਚੂੰਗਣੀਆਂ, ਨਿੱਕੇ-ਨਿੱਕੇ ਹੱਲ, ਨਿੱਕੀਆਂ-ਨਿੱਕੀਆਂ ਪੰਜਾਲੀਆਂ ਆਦਿ ਕਈ ਖਿਡੌਣੇ ਬਣਾ ਕੇ ਵੇਚਿਆ ਕਰਦੇ ਸਨ ।

ਬਾਲ ਅਜੀਤ ਸਿੰਘ ਲੱਕੜ ਦੇ ਖਿਡੌਣੇ ਵੇਖ ਕੇ ਸੋਚਣ ਲੱਗ ਪਿਆ—ਕੀ ਗੱਡੀਆਂ ਦੇ ਪਹੀਏ ਲੋਹੇ ਦੇ ਨਹੀਂ ਬਣਾਏ ਜਾ ਸਕਦੇ ? ਉਸ ਨੇ ਲੋਹੇ ਦੀ ਚਾਦਰ ਦੇ ਗੋਲ ਟੁਕੜੇ ਕੱਟ ਕੇ ਇਹਨਾਂ ਟੁਕੜਿਆਂ ਦੇ ਪਹੀਏ ਬਣਾਏ ! ਇਹ ਪਹੀਏ ਲੱਕੜ ਦੀਆਂ ਨਿੱਕੀਆਂ-ਨਿੱਕੀਆਂ ਗੱਡੀਆਂ ਨੂੰ ਲਾ ਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਅਜੀਤ ਸਿੰਘ ਹੁਣ ਮੇਲਿਆਂ ਵਿਚ ਲੋਹੇ ਦੀ ਚਾਦਰ ਦੇ ਪਹੀਆਂ ਵਾਲੀਆਂ ਗੱਡੀਆਂ, ਨਿੱਕੀਆਂ-ਨਿੱਕੀਆਂ

ਲੋਹੇ ਦੀਆਂ ਕੜਾਹੀਆਂ ਤੇ ਲੋਹੇ ਦੇ ਖਿਡੌਣੇ ਆਦਿ ਬਣਾ ਕੇ ਮੇਲੇ ਵਿਚ ਵੇਚਣ ਲੱਗ ਪਿਆ।

ਮੇਲੇ ਵਿਚ ਆਏ ਲੋਕ ਇਹ ਅਜੀਬ ਖਿਡੌਣੇ ਵੇਖ ਕੇ ਬਹੁਤ ਹੈਰਾਨ ਹੁੰਦੇ ਸਨ ਅਤੇ ਇਉਂ ਭਵਿੱਖ ਬਾਣੀ ਕਰਦੇ ਸਨ :

'ਇਹ ਤਾਂ ਬਹੁਤ ਵੱਡਾ ਇੰਜੀਨੀਅਰ ਬਣੇਗਾ।'

'ਇਹ ਬਹੁਤ ਵੱਡੀ ਫ਼ੈਕਟਰੀ ਲਗਾਏਗਾ ਅਤੇ ਕਾਰਾਂ ਬਣਾਇਆ ਕਰੇਗਾ।'

'ਇਹ ਕਈ ਨਵੀਆਂ ਕਾਢਾਂ ਕੱਢਿਆ ਕਰੇਗਾ।'

1931 ਵਿਚ ਸਰਦਾਰ ਰਤਨ ਸਿੰਘ ਆਪਣੀ ਪਤਨੀ ਸੰਤ ਕੌਰ ਦੇ ਭਰਾ ਨਾਲ ਲਾਇਲਪੁਰ ਜ਼ਿਲ੍ਹੇ ਦੇ ਪਿੰਡ ਪੀਰਮਲ ਸੰਦੇਲਿਆਂਵਾਲੀ (ਹੁਣ ਪਾਕਿਸਤਾਨ ਵਿਚ) ਚਲਾ ਗਿਆ। ਉਥੇ ਪਾਣੀ ਦੀ ਬਹੁਤ ਕਿੱਲਤ ਸੀ। ਲੋਕਾਂ ਨੇ ਹਰਟ ਲਾਉਣ ਲਈ ਬੇਨਤੀ ਕੀਤੀ।

ਰਤਨ ਸਿੰਘ ਨੇ ਉਸ ਇਲਾਕੇ ਵਿਚ ਸੌ ਹਰਟਾਂ ਵਾਲੇ ਖੂਹ ਲਾਉਣ ਦਾ ਫ਼ੈਸਲਾ ਕੀਤਾ। ਖੂਹ ਲੁਆਉਣ ਕਾਰਨ ਰਤਨ ਸਿੰਘ ਸਾਰੇ ਪਿੰਡਾਂ ਵਿਚ ਜਲ-ਦਾਤੇ ਦੇ ਰੂਪ ਵਿਚ ਸਤਿਕਾਰਿਆ ਜਾਣ ਲੱਗਾ। ਲੋਹਾ ਮਹਿੰਗਾ ਹੋ ਗਿਆ। ਹਰਟ ਲਾਉਣ ਵਿਚ ਘਾਟਾ ਪੈਣ ਲੱਗ ਪਿਆ। ਰਤਨ ਸਿੰਘ ਨੇ ਆਪਣਾ ਕੰਮ ਬਦਲ ਲਿਆ ਤੇ ਮਕਾਨ ਬਣਾਉਣ ਦੇ ਠੇਕੇ ਲੈਣੇ ਆਰੰਭ ਕਰ ਦਿੱਤੇ।

ਇਸ ਕੰਮ ਵਿਚੋਂ ਪੈਸੇ ਬਚਾ ਕੇ ਹਰਟ ਲਾਉਣ ਦਾ ਉਪਕਾਰ ਕਰਦਾ ਰਿਹਾ। ਉੱਨੀ ਸੌ ਇਕਤਾਲੀ ਵਿਚ ਰਤਨ ਸਿੰਘ ਅਪਣੇ ਸਾਰੇ ਪਰਿਵਾਰ ਨੂੰ ਆਪਣੇ ਕੋਲ ਲੈ ਗਿਆ। ਅਜੀਤ ਸਿੰਘ ਨੂੰ ਉੱਥੇ ਸਥਾਨਕ ਸਕੂਲ ਵਿਚ ਪੜ੍ਹਨੇ ਪਾ ਦਿੱਤਾ। ਅਜੀਤ ਸਿੰਘ ਉਸ ਵੇਲੇ ਚੌਥੀ ਜਮਾਤ ਵਿਚ ਪੜ੍ਹਦਾ ਸੀ। ਇੱਥੇ ਵੀ ਅਜੀਤ ਸਿੰਘ ਸਕੂਲੋਂ ਆ ਕੇ ਆਪਣੇ ਪਿਤਾ ਦੇ ਕੰਮ ਵਿਚ ਸਹਾਇਤਾ ਕਰਦਾ ਸੀ।

ਉੱਨੀ ਸੌ ਛਤਾਲੀ ਵਿਚ ਰਤਨ ਸਿੰਘ ਸੁਰਗਵਾਸ ਹੋ ਗਿਆ। ਇਕ ਖੂਹ ਲੱਗਣੋਂ ਰਹਿ ਗਿਆ। ਅਜੀਤ ਸਿੰਘ ਦੇ ਬਾਬੇ ਨੇ ਆਪ ਉਥੇ ਜਾ ਕੇ ਇਕ ਖੂਹ ਹੋਰ ਲੁਆਇਆ ਅਤੇ ਆਪਣੇ ਪੁੱਤਰ ਦਾ ਕੀਤਾ ਬਚਨ ਪੂਰਾ ਕੀਤਾ।

ਅਜੀਤ ਸਿੰਘ ਨੇ ਇੱਥੋਂ ਬਹੁਤ ਵੱਡੀ ਸਿੱਖਿਆ ਸਦਾ ਲਈ ਆਪਣੇ ਲੜ ਬੰਨ੍ਹ ਲਈ 'ਆਪਣਾ ਕੀਤਾ ਬਚਨ ਹਰ ਭਾਂਤ ਦੀ ਕੁਰਬਾਨੀ ਦੇ ਕੇ ਪਾਲਣਾ ਹੀ ਅਸਲੀ ਭਗਤੀ ਹੈ। ਅਸਲੀ ਮਰਦਾਊਪੁਣਾ ਹੈ।'

ਸਾਰਾ ਪਰਿਵਾਰ ਪਿੰਡ ਆ ਗਿਆ। ਉਦੋਂ ਅਜੀਤ ਸਿੰਘ ਦੀ ਉਮਰ ਪੰਦਰਾਂ ਸਾਲਾਂ ਦੀ ਸੀ। ਪੜ੍ਹਾਈ ਛੱਡਣੀ ਪੈ ਗਈ। ਵੱਡਾ ਪੁੱਤਰ ਹੋਣ ਕਰ ਕੇ ਸਾਰੇ ਪਰਿਵਾਰ ਦੀ ਜ਼ੁੰਮੇਵਾਰੀ ਸਿਰ ਆ ਪਈ ਕਿਉਂਕਿ ਘਰ ਮਾਂ ਸੀ, ਤਿੰਨ ਛੋਟੇ ਭਰਾ ਸਨ ਅਤੇ ਦੋ ਛੋਟੀਆਂ ਭੈਣਾਂ ਸਨ।

ਅਜੀਤ ਸਿੰਘ ਬਿਲਕੁਲ ਨਾ ਘਬਰਾਇਆ, ਸਗੋਂ ਅਚੇਤ ਹੀ ਉਸ ਦਾ ਰੋਮ-ਰੋਮ ਗਾਉਂਦਾ ਰਹਿੰਦਾ 'ਇੱਟਾਂ ਉਸੇ ਨੂੰ ਬਹੁਤੀਆਂ ਪੈਂਦੀਆਂ ਨੇ, ਜਿਸ ਬੇਰੀ ਦੇ ਨਾਲ ਨੇ ਬੇਰ ਹੁੰਦੇ।'

ਅਜੀਤ ਸਿੰਘ ਬਚਪਨ ਤੋਂ ਹੀ ਬੜਾ ਸੁਚੇਤ ਸੀ। ਦੂਰ-ਦਰਸ਼ੀ ਦ੍ਰਿਸ਼ਟੀ ਦਾ ਮਾਲਕ ਸੀ। ਚੜ੍ਹਦੀਆਂ ਕਲਾਂ ਵਿਚ ਜੀਊਣ ਵਾਲਾ ਸੀ, ਹੁਣ ਹੋਰ ਬਹੁਤ ਬਲਵਾਨ ਹੋ ਗਿਆ। ਹਰਟ ਬਣਾਉਣ ਦਾ ਕੰਮ ਜਦ ਘਟ ਗਿਆ, ਤਾਂ ਉਹ ਸਾਰੇ ਪਰਿਵਾਰ ਸਮੇਤ 1947 ਵਿਚ ਲੁਧਿਆਣੇ ਆ ਗਿਆ।

ਪਹਿਲਾਂ ਉਸ ਨੇ ਛੇ ਸੱਤ ਮਹੀਨੇ ਬਚਨ ਸਿੰਘ ਦੇ ਮੁੰਡੇ ਕੋਲ ਹੱਬ-ਕੋਨਾਂ ਬਣਾਉਣ ਦਾ ਕੰਮ ਕੀਤਾ। ਫੇਰ ਉਹ ਵਰਿਆਮ ਸਿੰਘ ਦੀ ਪੰਜਾਬ ਸਾਈਕਲ ਪਾਰਟਸ ਮੈਨੂਫ਼ੈਕਚਰਿੰਗ ਕੰਪਨੀ ਵਿਚ ਲੱਗ ਗਿਆ। ਇਥੇ ਉਸ ਨੇ ਮਡਗਾਰਡ ਬਣਾਉਣ ਵਾਲੀ ਮਸ਼ੀਨ ਤਿਆਰ ਕਰਨ ਦਾ ਕੰਮ ਵੀ ਸਿੱਖਿਆ ਤੇ ਨੌਕਰੀ ਵੀ ਕੀਤੀ। ਅਜੀਤ ਸਿੰਘ ਕੁਝ ਕਰ ਗੁਜ਼ਰਨ ਦੇ ਸ਼ੌਕ ਵਿਚ ਨੱਠ ਭੱਜ ਕਰ ਰਿਹਾ ਸੀ। ਆਪਣੇ ਭਵਿੱਖ ਲਈ ਰਾਹ ਲੱਭ ਰਿਹਾ ਸੀ। ਉਸ ਨੇ ਬਹੁਤ ਹੀ ਸੁਚੇਤ ਪਾਰਖੂ ਵਾਂਗ ਲੁਧਿਆਣੇ ਦੀਆਂ ਸਾਰੀਆਂ ਫ਼ੈਕਟਰੀਆਂ ਦਾ ਨਿਰੀਖਣ ਕੀਤਾ ਤੇ ਇਹ ਲੱਭਣ ਦਾ ਯਤਨ ਕੀਤਾ ਕਿ ਸਾਈਕਲ ਦਾ ਕਿਹੜਾ ਪੁਰਜ਼ਾ ਲੁਧਿਆਣੇ ਵਿਚ ਘੱਟ ਬਣਦਾ ਹੈ ਅਤੇ ਜਿਹੜਾ ਪੁਰਜ਼ਾ ਬਣਦਾ ਹੈ ਉਹ ਕਿਸ ਮਿਆਰ ਦਾ ਬਣਦਾ ਹੈ ? ਉਸ ਵੇਲੇ ਲੁਧਿਆਣੇ ਕਈ ਫ਼ੈਕਟਰੀਆਂ ਨੇ ਮਡਗਾਰਡ ਬਣਾਉਣ ਦਾ ਯਤਨ ਕੀਤਾ ਸੀ, ਪਰ ਸਫਲ ਇਕ ਅੱਧ ਹੀ ਫ਼ੈਕਟਰੀ ਹੋਈ ਸੀ। ਆਪ ਨੇ ਮਡਗਾਰਡ ਬਣਾਉਣ ਦਾ ਫ਼ੈਸਲਾ ਕੀਤਾ ਕਿਉਂਕਿ ਮੈਦਾਨ ਖ਼ਾਲੀ ਸੀ।

ਆਪ ਨੇ ਔਖੇ ਸੌਖੇ ਹੋ ਕੇ ਪੈਸਿਆਂ ਦਾ ਪ੍ਰਬੰਧ ਕਰ ਲਿਆ ਅਤੇ ਮਡਗਾਰਡ ਬਣਾਉਣ ਵਾਲੀ ਮਸ਼ੀਨ ਬਣਾ ਲਈ। ਪੈਸਿਆਂ ਦੀ ਤੰਗੀ ਸੀ। ਮਡਗਾਰਡ ਬਣਾਉਣ ਲਈ ਲੋਹਾ ਲੈਣ ਲਈ ਮਾਇਆ ਨਹੀਂ ਸੀ। ਇਕ ਲਾਲੇ ਨੇ ਕਿਹਾ 'ਮੈਥੋਂ ਕੱਟੀਆਂ ਚਾਦਰਾਂ ਦੇ ਟੁਕੜੇ ਲੈ ਲਿਆ ਕਰੋ ਅਤੇ ਮਡਗਾਰਡ ਬਣਾ ਦਿਆ ਕਰੋ।' ਆਪ ਕੱਟੀਆਂ ਚਾਦਰਾਂ ਲੈ ਲੈਂਦੇ ਤੇ ਲਾਲੇ ਨੂੰ ਮਡਗਾਰਡ ਬਣਾ ਕੇ ਦਿੰਦੇ। ਇਉਂ ਆਪ ਨੇ ਬਿਨਾਂ ਪੈਸਿਆਂ ਦੇ ਕੰਮ ਸ਼ੁਰੂ ਕਰ ਦਿੱਤਾ। ਇਕ ਵਾਰੀ ਲਾਲੇ ਕੋਲੋਂ ਸੋਲਾਂ ਗੁਰਸ ਲੋਹੇ ਦੇ ਟੁਕੜੇ ਲਿਆ ਕੇ ਉਸ ਨੂੰ ਮਡਗਾਰਡ ਬਣਾ ਕੇ ਦੇ ਦਿੱਤੇ। ਮੁਨੀਮ ਨੇ ਆਪਣੇ ਖਾਤੇ ਵਿਚ ਦਰਜ ਨਾ ਕੀਤੇ। ਲਾਲੇ ਨੇ ਸੋਲਾਂ ਗੁਰਸ ਲੋਹੇ ਦੇ ਟੁਕੜਿਆਂ ਦੇ ਅੱਠ ਸੌ ਸੋਲਾਂ ਰੁਪਏ ਮੰਗੇ। ਆਪ ਕੋਲ ਐਨੇ ਪੈਸੇ ਨਹੀਂ ਸਨ। ਆਪ ਸੋਚੀਂ ਪੈ ਗਏ। 'ਮੈਂ ਮਡਗਾਰਡ ਬਣਾ ਕੇ ਦੇ ਆਇਆ ਹਾਂ, ਪਰ ਮੁਨੀਮ ਦਾ ਖਾਤਾ ਨਹੀਂ ਬੋਲਦਾ। ਮੇਰੀ ਗੱਲ ਕਿਸੇ ਨੇ ਨਹੀਂ ਸੁਣਨੀ। ਜੇ ਮੈਂ ਲੋਹੇ ਦੇ ਪੈਸੇ ਨਹੀਂ ਦਿੰਦਾ ਤਾਂ ਬਜ਼ਾਰ ਵਿਚ ਮੇਰਾ ਕੋਈ ਇਤਬਾਰ ਨਹੀਂ ਕਰੇਗਾ। ਸਾਨੂੰ ਕੋਈ ਆਦਮੀ ਲੋਹਾ ਨਹੀਂ ਦੇਵੇਗਾ। ਬਜ਼ਾਰ ਵਿਚ ਸਾਡੀ ਹੇਠੀ ਹੋਵੇਗੀ। ਮੈਨੂੰ ਸੱਚੇ ਹੁੰਦਿਆਂ ਵੀ ਇਹ ਚੱਟੀ ਭਰ ਦੇਣੀ ਚਾਹੀਦੀ ਹੈ।'

ਇਹ ਸੋਚ ਕੇ ਆਪ ਨੇ ਇਹ ਰਕਮ ਲਾਲੇ ਨੂੰ ਦੇ ਦਿੱਤੀ। ਅੱਜ ਆਪ ਦਾ ਕਹਿਣਾ

ਹੈ 'ਜੇ ਮੈਂ ਉਸ ਵੇਲੇ ਲੋਹੇ ਦੇ ਪੈਸੇ ਨਾ ਤਾਰਦਾ ਤਾਂ ਮੇਰੇ ਵਿਚ ਐਡੇ ਵੱਡੇ-ਵੱਡੇ ਕੰਮ ਕਰਨ ਦੀ ਸਮਰਥਾ ਨਹੀਂ ਸੀ ਆਉਣੀ। ਮੈਂ ਇਸ ਸਥਾਨ ਉੱਤੇ ਨਹੀਂ ਸਾਂ ਅੱਪੜ ਸਕਦਾ। ਵਿਉਪਾਰੀ ਨੂੰ ਆਪਣਾ ਵਕਾਰ ਸੁਰਜੀਤ ਰੱਖਣ ਲਈ ਹਰ ਭਾਂਤ ਦੀ ਕੁਰਬਾਨੀ ਹੱਸਦੇ ਮੱਥੇ ਦੇਣ ਲਈ ਹਰ ਵੇਲੇ ਤਿਆਰ ਰਹਿਣਾ ਚਾਹੀਦਾ ਹੈ।'

1962 ਵਿਚ ਸਾਰੇ ਭਰਾ ਇਕੱਠੇ ਕੰਮ ਕਰਨ ਲੱਗ ਪਏ ਅਤੇ ਕੁਲਾਰ ਸਾਈਕਲ ਇੰਡਸਟਰੀ ਨਾਉਂ ਦੀ ਫ਼ੈਕਟਰੀ ਸਥਾਪਤ ਕਰ ਲਈ।

ਮਡਗਾਰਡ ਬਣਾਉਣ ਵਿਚ ਖ਼ਰਚ ਬਹੁਤ ਹੁੰਦਾ ਸੀ ਅਤੇ ਆਮਦਨੀ ਘੱਟ ਹੁੰਦੀ ਸੀ। ਆਪ ਨੂੰ ਪਤਾ ਲੱਗਾ ਕਿ ਦਿੱਲੀ ਇਕ ਫ਼ੈਕਟਰੀ ਵਿਚ ਜਰਮਨ ਦੀ ਬਣੀ ਮਸ਼ੀਨ ਮਡਗਾਰਡ ਬਣਾਉਂਦੀ ਹੈ। ਆਪ ਨੇ ਆਪਣੇ ਭਰਾ ਪ੍ਰੀਤਮ ਸਿੰਘ ਨੂੰ ਉਸ ਫ਼ੈਕਟਰੀ ਵਿਚ ਨੌਕਰ ਕਰਾ ਦਿੱਤਾ। ਉਸ ਉਥੋਂ ਮਸ਼ੀਨ ਦਾ ਨਕਸ਼ਾ ਤਿਆਰ ਕਰ ਲਿਆ। ਆਪਣੀ ਫ਼ੈਕਟਰੀ ਵਿਚ ਆਟੋਮੈਟਿਕ ਮਸ਼ੀਨ ਤਿਆਰ ਕਰ ਲਈ। ਕੰਮ ਰਿੜ੍ਹ ਪਿਆ। ਰਿੰਮ ਤੇ ਮਡਗਾਰਡ ਉਤਸ਼ਾਹ ਨਾਲ ਬਣਾਉਣੇ ਆਰੰਭ ਕਰ ਦਿੱਤੇ, ਪਰ ਲੋਹਾ ਨਹੀਂ ਸੀ ਮਿਲਦਾ। ਆਪ ਕੋਲ ਲੋਹਾ ਖ਼ਰੀਦਣ ਲਈ ਪੈਸੇ ਨਹੀਂ ਸਨ। ਬੜੀ ਦੌੜ ਭੱਜ ਕੀਤੀ, ਪਰ ਕਿਤੇ ਹੱਥ ਨਾ ਪਿਆ। ਸੱਚੇ ਕਿਰਤੀ ਦੀ ਰੱਬ ਆਪ ਸਹਾਇਤਾ ਕਰਦਾ ਹੈ। ਇਕ ਫ਼ੈਕਟਰੀ ਵਾਲੇ ਨੇ ਆਪਣੀ ਜ਼ੁੰਮੇਵਾਰੀ 'ਤੇ ਬੈਂਕ ਕੋਲੋਂ ਕਰਜ਼ਾ ਦੁਆ ਦਿੱਤਾ।

ਮਡਗਾਰਡ ਬਣਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ ਤਿਆਰ ਕਰਨ ਵਾਲੀਆਂ ਮਸ਼ੀਨਾਂ ਬਾਹਰੋਂ ਆਇਆ ਕਰਦੀਆਂ ਸਨ। ਆਪ ਨੇ ਇਹੋ ਜਿਹੀ ਮਸ਼ੀਨ ਬਣਾਉਣ ਦਾ ਫ਼ੈਸਲਾ ਕੀਤਾ। ਇਸ ਉਤੇ ਡੇਢ ਲੱਖ ਖ਼ਰਚ ਹੁੰਦਾ ਸੀ। ਐਨਾ ਪੈਸਾ ਕਿਤਿਉਂ ਮਿਲਦਾ ਨਹੀਂ ਸੀ। ਅੰਤ ਡਾਇਰੈਕਟਰ ਐਨ. ਕੇ. ਰਾਓ ਨੇ ਡੇਢ ਲੱਖ ਰੁਪਿਆ ਬੈਂਕ ਤੋਂ ਦੁਆ ਦਿੱਤਾ।

ਅੱਜ ਕਲ੍ਹ ਆਪ ਦੇ ਪ੍ਰਵਾਰ ਦੀਆਂ ਚਾਰ ਫ਼ੈਕਟਰੀਆਂ ਲੂਨਾ, ਮੌਪਿਡ ਆਦਿ ਦੇ ਮਡਗਾਰਡ ਬਣਾਉਂਦੀਆਂ ਹਨ। ਆਪ ਦੀ ਫ਼ੈਕਟਰੀ ਦੇ ਬਣੇ ਲੂਨਾ, ਮੌਪਿਡ, ਸਾਈਕਲ ਤੇ ਰਿਕਸ਼ਾ ਦੇ ਰਿੰਮ ਬਹੁਤ ਪ੍ਰਸਿੱਧ ਹਨ। ਭਾਰਤ ਦੇ ਹਰ ਸ਼ਹਿਰ ਵਿਚ ਅਤੇ ਬਦੇਸ਼ਾਂ ਦੇ ਨਗਰਾਂ ਵਿਚ ਜਾਂਦੇ ਹਨ।

ਆਪ ਦੀ ਮਹਾਨ ਪ੍ਰਾਪਤੀ ਦੇ ਮੁੱਖ ਕਾਰਨ ਇਹ ਹਨ :

ਆਪ ਤਿੰਨਾਂ ਭਰਾਵਾਂ ਨਾਲ ਇਕੱਠੇ ਰਹਿੰਦੇ ਹਨ। ਚਹੁੰਆਂ ਪਰਿਵਾਰਾਂ ਦੀ ਰੋਟੀ ਇਕੱਠੀ ਪੱਕਦੀ ਹੈ। ਆਪ ਦੀ ਮਾਤਾ ਚਹੁੰਆਂ ਪਰਿਵਾਰਾਂ ਨੂੰ ਇਕੱਠਿਆਂ ਰੋਟੀ ਖਾਂਦਿਆਂ ਵੇਖ ਕੇ ਨਸ਼ਿਆ ਜਾਂਦੀ ਹੈ ਅਤੇ ਅਸੀਸਾਂ ਦਿੰਦੀ ਹੈ, ਜਿਹੜੀਆਂ ਆਪ ਨੂੰ ਹਰ ਮੈਦਾਨ ਵਿਚ ਸਫਲਤਾ ਬਖ਼ਸ਼ਦੀਆਂ ਹਨ। ਆਪ ਨੇ ਭਰਾਵਾਂ ਨੂੰ ਬੱਚਿਆਂ ਵਾਂਗ ਪਾਲ ਕੇ ਆਪਣੀਆਂ ਅਰੋਗ ਬਾਹਾਂ ਬਣਾਇਆ ਹੈ।

ਆਪ ਦੀ ਜੀਵਨੀ ਬੜੀ ਅਰੋਗ ਸਿੱਖਿਆ ਤੇ ਪ੍ਰੇਰਨਾ ਦਿੰਦੀ ਹੈ। ਇਕ ਸੁੱਚਾ

ਸ਼ਿਲਪਕਾਰ ਕਦੀ ਨਹੀਂ ਹਾਰਦਾ, ਭਾਵੇਂ ਕਿੰਨੀਆਂ ਅਨ੍ਹੇਰੀਆਂ ਝੁੱਲਣ। ਅਸਲੀ ਸ਼ਿਲਪ-ਕਾਰ ਕਿਸੇ ਦਾ ਹੱਕ ਨਹੀਂ ਮਾਰਦਾ। ਆਪਣੇ ਕੀਤੇ ਬਚਨ ਪੂਰੇ ਕਰਦਾ ਹੈ। ਆਪ ਅਨੁ-ਸਾਰ ਜਿਹੜਾ ਸ਼ਿਲਪਕਾਰ ਹਰ ਕੰਮ ਨੂੰ ਆਪਣਾ ਸਮਝ ਕੇ ਅਤੇ ਮਾਲਕ ਬਣ ਕੇ ਕੰਮ ਕਰਦਾ ਹੈ ਉਹ ਇਕ ਨਾ ਇਕ ਦਿਨ ਮਾਲਕ ਬਣ ਜਾਂਦਾ ਹੈ। ਸੱਚਾ ਸ਼ਿਲਪਕਾਰ, ਜੇ ਕਦੀ ਉਸ ਨੂੰ ਗ਼ਲਤੀ ਨਾਲ ਵੀ ਦੋਸ਼ੀ ਠਹਿਰਾਇਆ ਜਾਵੇ, ਆਪਣੇ ਆਪ ਨੂੰ ਨਿਰਦੋਸ਼ ਸਾਬਤ ਨਹੀਂ ਕਰਦਾ, ਡੰਨ ਹੱਸ ਕੇ ਸਹਿੰਦਾ ਹੈ।

ਅੱਜ ਕਲ੍ਹ ਆਪ ਯੂਨਾਈਟਿਡ ਸਾਈਕਲ ਅਤੇ ਪਾਰਟਸ ਮੈਨਿਊਫੈਕਚਰਜ਼ ਐਸੋਸੀਏਸ਼ਨ ਦੇ ਪ੍ਰਧਾਨ ਹਨ।

## ਅਭਿਆਸ

1. **ਦੱਸੋ**—1. ਕਲਮ ਦਾ ਧਨੀ, ਤਲਵਾਰ ਦਾ ਧਨੀ ਤੇ ਹੱਥ-ਸ਼ਿਲਪ ਦਾ ਧਨੀ ਸਾਡੇ ਜੀਵਨ ਵਿਚ ਕੀ ਸਹਾਇਤਾ ਕਰਦੇ ਹਨ?
2. ਕਿਸ ਹੱਥ-ਸ਼ਿਲਪਕਾਰ ਦੀ ਕਥਾ ਸੁਣਾਈ ਜਾ ਰਹੀ ਹੈ?
3. ਸ਼ਿਲਪਕਾਰ ਕੀ ਗਾਉਂਦਾ ਰਹਿੰਦਾ ਹੈ?
4. ਅਜੀਤ ਸਿੰਘ ਕਦੋਂ ਤੇ ਕਿੱਥੇ ਪੈਦਾ ਹੋਇਆ ਸੀ?
5. ਅਜੀਤ ਸਿੰਘ ਨੂੰ ਕਿੰਨੇ ਸਾਲ ਦੀ ਉਮਰ ਵਿਚ ਪੜ੍ਹਨੇ ਪਾਇਆ ਗਿਆ ਸੀ?
6. ਅਜੀਤ ਸਿੰਘ ਨੇ ਗੱਡੀਆਂ ਦੇ ਪਹੀਏ ਕਾਹਦੇ ਬਣਾਏ?
7. ਅਜੀਤ ਸਿੰਘ ਦੇ ਖਿਡੌਣੇ ਵੇਖ ਕੇ ਲੋਕ ਕੀ ਕਹਿੰਦੇ ਸਨ?
8. ਰਤਨ ਸਿੰਘ ਨੇ ਕਿੱਥੇ ਤੇ ਕਿੰਨੇ ਹਰਟ ਲਾਉਣ ਦਾ ਫ਼ੈਸਲਾ ਕੀਤਾ?
9. ਸੌਵਾਂ ਹਰਟ ਕਿਸ ਲੁਆਇਆ ਸੀ ਤੇ ਕਦ ਲੁਆਇਆ ਸੀ?
10. ਸੌਵਾਂ ਖੂਹ ਲੁਆਉਣ ਤੋਂ ਅਜੀਤ ਸਿੰਘ ਨੇ ਕੀ ਸਿੱਖਿਆ ਲਈ?
11. ਅਜੀਤ ਸਿੰਘ ਦੇ ਰੋਮ-ਰੋਮ ਵਿੱਚੋਂ ਕੀ ਆਵਾਜ਼ ਆਉਂਦੀ ਸੀ?
12. ਕਿੰਨੇ ਗੁਰਸ ਚਾਦਰਾਂ ਦੇ ਟੁਕੜਿਆਂ ਦੇ ਪੈਸੇ ਅਜੀਤ ਸਿੰਘ ਨੂੰ ਭਰਨੇ ਪਏ?
13. ਲੋਹੇ ਲਈ ਪੈਸੇ ਕਿੰਨੇ ਅਤੇ ਕਿੱਥੋਂ ਲੈ ਕੇ ਦਿੱਤੇ?
14. ਸਵੈ-ਚਾਲਕ ਮਸ਼ੀਨ ਬਣਾਉਣ ਲਈ ਕਿਸ ਨੇ ਅਤੇ ਕਿਸ ਬੈਂਕ ਤੋਂ ਕਰਜ਼ਾ ਲੈ ਕੇ ਦਿੱਤਾ?
15. ਇਸ ਜੀਵਨੀ ਵਿੱਚੋਂ ਕੀ ਸਿੱਖਿਆ ਮਿਲਦੀ ਹੈ?

## 2. ਵਾਕ ਪੂਰੇ ਕਰੋ :

1. ਰਤਨ ਸਿੰਘ ਨੇ ਆਪਣਾ ਕੰਮ ਬਦਲ ਲਿਆ ਤੇ......।
2. ਆਪਣਾ ਕੀਤਾ ਬਚਨ ਹਰ ਭਾਂਤ ਦੀ ਕੁਰਬਾਨੀ ਦੇ ਕੇ......।
3. ਇੱਟਾਂ ਉਸ ਨੂੰ ਬਹੁਤੀਆਂ ਪੈਂਦੀਆਂ ਨੇ......।
4. ਇਕ ਫ਼ੈਕਟਰੀ ਵਾਲੇ ਨੇ ਆਪਣੀ ਜ਼ੁੰਮੇਵਾਰੀ 'ਤੇ......।
5. ਆਪ ਨੇ ਭਰਾਵਾਂ ਨੂੰ ਬੱਚਿਆਂ ਵਾਂਗ ਪਾਲ ਕੇ......।
6. ਜਿਹੜਾ ਸ਼ਿਲਪਕਾਰ ਹਰ ਕੰਮ ਨੂੰ ਆਪਣਾ ਸਮਝ ਕੇ ਅਤੇ ਮਾਲਕ ਬਣ ਕੇ ਕੰਮ ਕਰਦਾ ਹੈ......।

## 3. ਬਰੇਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :

1. ਉਹ ਆਪਣੀ ਤਲਵਾਰ ਨਾਲ ਲੋਕਾਂ ਨੂੰ......ਤੋਂ ਬਚਾਉਂਦਾ ਹੈ। **(ਜ਼ਬਰ ਜ਼ੁਲਮ, ਮੁਸੀਬਤ)**
2. ਰੱਖ ਰੱਬ ਤੇ ਭਰੋਸਾ ਅਤੇ ਤੁਰਿਆ ਜਾ......। **(ਸਿੱਧਾ, ਸਾਫ਼)**
3. ਵਿਉਪਾਰੀ ਨੂੰ ਆਪਣਾ......ਸੁਰਜੀਤ ਰੱਖਣਾ ਚਾਹੀਦਾ ਹੈ। **(ਵੱਕਾਰ, ਮਿਆਰ)**
4. ਅਸਲੀ ਸ਼ਿਲਪਕਾਰ ਕਿਸੇ ਦਾ......ਨਹੀਂ ਮਾਰਦਾ। **(ਹੱਕ, ਚਾਅ)**
5. ਬੜੀ ਦੌੜ ਭੱਜ ਕੀਤੀ ਪਰ ਕਿਤੇ......ਨਾ ਪਿਆ। **(ਹੱਥ, ਦਾਅ)**
6. ਇਕ ਫ਼ੈਕਟਰੀ ਵਾਲੇ ਨੇ ਆਪਣੀ......'ਤੇ ਬੈਂਕ ਕੋਲੋਂ ਕਰਜ਼ਾ ਦੁਆ ਦਿੱਤਾ। **(ਜ਼ੁੰਮੇਵਾਰੀ, ਗਵਾਹੀ)**
7. ਤਿੰਨੇ ਆਪਣੇ ਕਿਤੇ ਲਈ......ਸਤਿਕਾਰ ਰੱਖਿਆ ਕਰਦੇ ਹਨ। **(ਅਥਾਹ, ਬਹੁਤ)**

## 4. ਹੇਠ-ਲਿਖੇ ਸ਼ਬਦਾਂ ਤੇ ਮੁਹਾਵਰਿਆਂ ਨੂੰ ਵਾਕਾਂ ਵਿਚ ਵਰਤੋ :

ਤਲਵਾਰ ਦਾ ਧਨੀ, ਕਲਿਆਣਕਾਰੀ, ਸਤਿਕਾਰ, ਅਡੋਲ, ਹੋਣਹਾਰ, ਕਿਲਤ, ਸਿਰ ਪੈ ਗਈ, ਨੱਠ ਭੱਜ, ਨਿਰੀਖਣ, ਪੈਸਿਆਂ ਦੀ ਤੰਗੀ, ਨਹੀਂ ਬੋਲਦਾ, ਚੱਟੀ ਭਰਨੀ, ਕੰਮ ਰਿੜ੍ਹ ਪਿਆ, ਹੱਥ ਨਾ ਪਿਆ, ਦੌੜ ਭੱਜ, ਅਨ੍ਹੇਰੀਆਂ ਝੁੱਲਣ।

## 5. ਦੋ ਵਿਸ਼ੇਸ਼ਣਾਂ ਦੇ ਸੰਜੋਗ ਨਾਲ ਦਸ ਸਮਾਸ ਬਣਾਓ।

## 6. 'ਅ' ਅਗੇਤਰ ਲਾ ਕੇ ਉਦਾਹਰਣ ਵਾਂਗ ਸ਼ਬਦ ਬਣਾਓ :

1. ਡੋਲ—ਅਡੋਲ
2. ਥਾਹ—
3. ਸਫਲ—

4. ਟਲ—
5. ਸਹਿ—
6. ਜਿੱਤ—
7. ਕਾਰਨ—
8. ਮੇਲ—
9. ਕੱਥ—
10. ਚੱਲ—

**7. 'ਕਾਰ' ਪਿਛੇਤਰ ਲਾ ਕੇ ਉਦਾਹਰਣ ਵਾਂਗ ਸ਼ਬਦ ਬਣਾਓ :**

1. ਸ਼ਿਲਪ—ਸ਼ਿਲਪਕਾਰ
2. ਕਲਾ—
3. ਚਿੱਤਰ—
4. ਨਿਬੰਧ—
5. ਗੀਤ—
6. ਕਹਾਣੀ—
7. ਨਾਵਲ—
8. ਬੁੱਤ—
9. ਸਾਹਿਤ—
10. ਥਿਨੇ—

**8. ਦਿੱਤੇ ਸ਼ਬਦਾਂ ਦੇ ਅਗੇ 'ਅ' ਅਗੇਤਰ ਲਾ ਕੇ ਸ਼ਬਦ ਬਣਾਓ :**

1. ਕਾਲ 2. ਕਰਮ 3. ਕੱਥ 4. ਸਫਲ
5. ਪਵਿੱਤਰ 6. ਸਹਿ 7. ਸਮਰੱਥ

**9. ਅਜੀਤ ਸਿੰਘ ਬਾਰੇ ਪੰਜ ਸ਼ਬਦ ਲਿਖੋ ।**

□ □

ਪਾਠ ਛੇਵਾਂ

# ਗੀਤ

ਤੈਨੂੰ ਹਾਸਿਆਂ 'ਤੇ
ਜ਼ਖ਼ਮ ਵਿਖਾਵਾਂ,
ਜੇ ਸਾਡੀ ਗਲੀ ਆਵੇਂ ਮਿੱਤਰਾ ।

ਸਾਡੇ ਵੇ ਮਹੱਲੇ,
ਲੋਕ ਗ਼ਮ-ਖਾਣੇ ਵੱਸਦੇ ।
ਹੰਝੂ ਕਿਰਦੇ ਨੇ,
ਜਿਸ ਵੇਲੇ ਨੇ ਉਹ ਹੱਸਦੇ ।
ਤੈਨੂੰ ਅਸ਼ਕਾਂ ਦੇ ਨਾਲ ਨੁਹਾਵਾਂ,
ਜੇ ਸਾਡੀ ਗਲੀ ਆਵੇਂ ਮਿੱਤਰਾ ।

ਸਾਡੇ ਵੇ ਮਹੱਲੇ,
ਭਾਵੇਂ ਮਿੱਟੀ ਦੇ ਮਕਾਨ ਐ ।
ਫੇਰ ਵੀ ਮਹੱਲਾ ਸਾਡਾ,
ਪੂਜਣ ਸਮਾਨ ਐ ।
ਬਣੇ ਦਰਦਾਂ ਦੇ ਮੰਦਰ ਵਿਖਾਵਾਂ,
ਜੇ ਸਾਡੀ ਗਲੀ ਆਵੇਂ ਮਿੱਤਰਾ ।

ਵੇਖੀਂ ਵੇ ਮਹੱਲੇ ਸਾਡੇ ਉੱਤੇ,
ਕੀ ਸਰਾਪ ਐ ।
ਆਉਂਦਾ ਨਾ ਸਵੇਰਾ ਏਥੇ,
ਰਹਿੰਦੀ ਸਦਾ ਰਾਤ ਐ ।
ਤੈਨੂੰ ਕਾਲਖ ਦੀ ਨਬਜ਼ ਵਿਖਾਵਾਂ,
ਜੇ ਸਾਡੀ ਗਲੀ ਆਵੇਂ ਮਿੱਤਰਾ ।

ਹੋਇਆ ਕੀ ਜੇ ਕਵੀ ਏਂ ਤੂੰ,
ਸਮਾਂ ਪਹਿਚਾਣਦਾ ।

ਸਾਡਾ ਵੀ ਮਹੱਲਾ ਤੇਰੀ,
ਕਵਿਤਾ ਦੇ ਹਾਣ ਦਾ ।
ਜਿੰਨੇ ਚੁੱਕ ਲਏਂਗਾ ਗੀਤ ਚੁਕਾਵਾਂ,
ਜੇ ਸਾਡੀ ਗਲੀ ਆਵੇਂ ਮਿੱਤਰਾ ।

(ਪ੍ਰੋ: ਕਸ਼ਮੀਰ ਕਾਦਰ)

## ਅਭਿਆਸ

**1. ਦੱਸੋ**—1. ਕਵੀ ਕਿਸ ਨੂੰ ਹਾਸਿਆਂ ਵਿਚ ਹੰਝੂ ਵਿਖਾਉਣਾ ਚਾਹੁੰਦਾ ਹੈ ?
2. ਕਵੀ ਦੇ ਮਹੱਲੇ ਕਿਹੋ ਜਿਹੇ ਲੋਕ ਵਸਦੇ ਹਨ ?
3. ਜਦ ਉਸ ਮਹੱਲੇ ਦੇ ਲੋਕ ਹੱਸਦੇ ਹਨ ਤਾਂ ਕੀ ਕਿਰਦਾ ਹੈ ?
4. ਕਵੀ ਉਸ ਦੇ ਮਹੱਲੇ ਆਉਣ ਵਾਲੇ ਲੋਕਾਂ ਨੂੰ ਕਾਹਦੇ ਨਾਲ ਨੁਹਾਉਣਾ ਚਾਹੁੰਦਾ ਹੈ ?
5. ਕਵੀ ਦੇ ਵਿਹੜੇ ਕਾਹਦੇ ਬਣੇ ਹੋਏ ਮਕਾਨ ਹਨ ?
6. ਕਵੀ ਦੇ ਵਿਹੜੇ ਕਿਉਂ ਮੰਦਰਾਂ ਵਰਗੇ ਹਨ ?
7. ਕਵੀ ਦੇ ਮਹੱਲੇ ਕਿਹੋ ਜਿਹਾ ਸਮਾਂ ਰਹਿੰਦਾ ਹੈ ?
8. ਕਵੀ ਆਪਣੇ ਮਿੱਤਰ ਨੂੰ ਕਿਸ ਚੀਜ਼ ਦੀ ਨਬਜ਼ ਵਿਖਾਉਣੀ ਚਾਹੁੰਦਾ ਹੈ ?

**2. ਤੁੱਕਾਂ ਪੂਰੀਆਂ ਕਰੋ :**

ਹੰਝੂ ਕਿਰਦੇ ਨੇ.........
ਫੇਰ ਵੀ ਮਹੱਲਾ ਸਾਡਾ.........
ਆਉਂਦਾ ਨਾ ਸਵੇਰਾ ਇਥੇ.........
ਸਾਡਾ ਵੀ ਮਹੱਲਾ ਤੇਰੀ.........

**3. ਹੇਠਾਂ ਦਿੱਤੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਜ਼ਖ਼ਮ, ਅਸ਼ਕਾਂ, ਮਕਾਨ, ਸਰਾਪ, ਕਾਲਖ, ਨਬਜ਼, ਮੰਦਰ, ਹੰਝੂ ।

**4. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਹਾਸਿਆਂ—
2. ਗ਼ਮ—
3. ਸਰਾਪ—
4. ਸਵੇਰਾ—
5. ਕਾਲਖ—

6. ਹਾਣ—
7. ਸਮਾਨ—

**5. ਅਖ਼ੀਰਲੇ ਬੰਦ ਦੇ ਅਰਥ ਕਰੋ ।**

**6. ਸਾਰੀ ਕਵਿਤਾ ਜ਼ੁਬਾਨੀ ਯਾਦ ਕਰੋ ।**

**7. ਹੇਠ ਲਿਖੇ ਵਾਕਾਂ ਦੀ ਥਾਂ ਇਕ ਸ਼ਬਦ ਲਿਖੋ :**

1. ਜਿਹੜਾ ਕਵਿਤਾ ਲਿਖਦਾ ਹੈ ?
2. ਜਿਹੜਾ ਕਵਿਤਾ ਦੀ ਆਲੋਚਨਾ ਕਰਦਾ ਹੈ ?
3. ਜਿਹੜਾ ਲੇਖ ਲਿਖਦਾ ਹੈ ?
4. ਜਿਹੜਾ ਨਾਟਕ ਲਿਖਦਾ ਹੈ ?
5. ਜਿਹੜਾ ਨਾਵਲ ਲਿਖਦਾ ਹੈ ?

**8. ਮਹੱਲੇ, ਹੰਝੂ, ਮਕਾਨ, ਮੰਦਰ, ਕਵਿਤਾ, ਗੀਤ, ਕਿਹੋ ਜਿਹੇ ਨਾਂਵ ਹਨ ?**

□ □

## ਪਾਠ ਸੱਤਵਾਂ

# ਇਕ ਪਿਤਾ

ਬੱਸ ਮੋੜ ਕੱਟਦੀ ਰਜੌੜੀ ਵੱਲ ਜਾ ਰਹੀ ਸੀ। ਬੱਸ ਐਨੇ ਤਿੱਖੇ ਮੋੜ ਕੱਟਦੀ ਸੀ ਕਿ ਸਵਾਰੀਆਂ ਆਪਸ ਵਿਚ ਇਉਂ ਟਕਰਾ ਜਾਂਦੀਆਂ ਸਨ, ਜਿਵੇਂ ਕੋਈ ਜ਼ਨਾਨੀ ਫਾੜੀਆਂ ਹੇਠਾਂ ਉੱਤੇ ਕਰਨ ਲਈ ਅਚਾਰ ਵਾਲਾ ਭਾਂਡਾ ਹਿਲਾਇਆ ਕਰਦੀ ਹੈ। ਡੂੰਘੀਆਂ ਖੱਡਾਂ ਤੇ ਡਰਾਉਣੇ ਦਿਓ ਵਰਗੇ ਪੱਥਰਾਂ ਨੂੰ ਵੇਖ ਕੇ ਸਵਾਰੀਆਂ ਨੂੰ ਰੱਬ, ਅੱਲਾ ਅਤੇ ਅਕਾਲ ਪੁਰਖ ਚੇਤੇ ਆ ਰਿਹਾ ਸੀ ਕਿਉਂਕਿ ਬੱਸ ਵਿਚ ਹਿੰਦੂ, ਮੁਸਲਮਾਨ ਅਤੇ ਸਿੱਖ ਤਿੰਨਾਂ ਭਾਤਾਂ ਦੀਆਂ ਸਵਾਰੀਆਂ ਸਨ।

ਰਣ ਸਿੰਘ ਖੱਦਰ ਦਾ ਚਿੱਟਾ ਪਹਿਰਾਵਾ ਪਾਈ ਛੇਵੀਂ ਸੀਟ 'ਤੇ ਬੈਠਾ ਸੀ। ਉਹਦਾ ਚਿਹਰਾ ਲਾਲ ਸੂਹਾ ਸੀ। ਦਾਹੜੀ ਅੱਧੀ ਕਾਲੀ ਅਤੇ ਅੱਧੀ ਚਿੱਟੀ ਸੀ। ਪੱਗ ਦੋਹਰੀ ਬੰਨ੍ਹੀ ਹੋਈ ਸੀ। ਉਹ ਬਹੁਤ ਪ੍ਰਭਾਵਸ਼ਾਲੀ ਜਾਪਦਾ ਸੀ। ਉਹ ਚੰਗੇ ਘਰਾਣੇ ਦਾ ਜ਼ਿਮੀਂ-ਦਾਰ ਸੀ, ਪਰ ਉਹ ਸ਼ਰਾਬ ਦੇ ਨੇੜੇ ਨਹੀਂ ਸੀ ਜਾਂਦਾ। ਉਸ ਦਾ ਮੱਤ ਸੀ, ਆਦਮੀ ਸ਼ਰਾਬ ਦਾ ਆਸਰਾ ਉਦੋਂ ਲੈਂਦਾ ਹੈ ਜਦ ਉਸ ਨੂੰ ਜ਼ਿੰਦਗੀ ਵਿਚ ਨਸ਼ਾ ਨਹੀਂ ਲੱਭਦਾ ਜਾਂ ਜ਼ਿੰਦਗੀ ਵਿਚ ਨਸ਼ਾ ਲੈਣਾ ਨਹੀਂ ਆਉਂਦਾ। ਉਸ ਦਾ ਇੱਕੋ ਇਕ ਪੁੱਤਰ ਸੀ। ਪੁੱਤਰ ਨੂੰ ਉਸ ਨੇ ਇਉਂ ਪਾਲਿਆ ਸੀ ਕਿ ਉਹ ਵੀ ਸ਼ਰਾਬ ਦੇ ਨੇੜੇ ਨਹੀਂ ਸੀ ਜਾਂਦਾ। ਕਮਾਲ ਇਹ ਕਿ ਫ਼ੌਜ ਦੀ ਨੌਕਰੀ ਕਰਨ 'ਤੇ ਵੀ ਉਸ ਨੇ ਸ਼ਰਾਬ ਦੀ ਵਰਤੋਂ ਕਰਨੀ ਨਹੀਂ ਸੀ ਆਰੰਭੀ।

ਰਣ ਸਿੰਘ ਦਾ ਮੁੰਡਾ ਚੰਨਣ ਸਿੰਘ ਰਜੌੜੀ ਬਾਰਡਰ ਤੇ ਬਾਰਡਰ ਪੁਲਸ ਵਿਚ ਜਮਾਂਦਾਰ ਲੱਗਾ ਹੋਇਆ ਸੀ। ਰਣ ਸਿੰਘ ਆਪਣੇ ਮੁੰਡੇ ਨਾਲ ਰਿਸ਼ਤੇ ਦੀ ਗੱਲਬਾਤ ਕਰਨ ਆਇਆ ਸੀ ਕਿਉਂਕਿ ਰਣ ਸਿੰਘ ਦੀ ਭੈਣ ਕੋਈ ਰਿਸ਼ਤਾ ਲਿਆ ਰਹੀ ਸੀ ਅਤੇ ਜ਼ੋਰ ਪਾ ਰਹੀ ਸੀ।

ਦੁਆਲੇ ਦੇ ਆਦਮੀ ਸ਼ਰਾਬ ਦੀ ਪ੍ਰਸੰਸਾ ਕਰ ਰਹੇ ਸਨ ਕਿ ਸ਼ਰਾਬ ਕਿਵੇਂ ਨਸ਼ਾ ਬਖਸ਼ਦੀ ਹੈ ਅਤੇ ਮਨੁੱਖ ਨੂੰ ਨਿਰਭੈ, ਨਿਡਰ ਤੇ ਬਹਾਦਰ ਬਣਾਉਂਦੀ ਹੈ। ਰਣ ਸਿੰਘ ਨੇ ਕਿਹਾ 'ਜੁਆਨੋ, ਉਹ ਦਲੇਰੀ ਕਾਹਦੀ ਜਿਹੜੀ ਸ਼ਰਾਬ ਤੋਂ ਪੈਦਾ ਹੁੰਦੀ ਹੈ। ਉਹ ਪਿਆਰ ਥੋਥਾ ਹੈ, ਜਿਸ ਵਿਚ ਸ਼ਰਾਬ ਦੀ ਪੁੱਠ ਹੈ। ਉਹ ਖ਼ੁਮਾਰੀ ਤੇ ਸਮਾਧੀ ਇਕ ਪਖੰਡ ਹੈ ਜਿਹੜੀ ਕਿਸੇ ਭਾਂਤ ਦੇ ਨਸ਼ੇ ਦੇ ਪ੍ਰਯੋਗ ਨਾਲ ਪ੍ਰਾਪਤ ਕੀਤੀ ਜਾਵੇ। ਤੁਸੀਂ ਦੱਸੋ ਕੀ ਗੁਰੂ ਗੋਬਿੰਦ ਸਿੰਘ, ਗੁਰੂ ਹਰਿਗੋਬਿੰਦ, ਸ: ਹਰੀ ਸਿੰਘ ਨਲੂਆ, ਸ਼ਾਮ ਸਿੰਘ

ਅਟਾਰੀ ਵਾਲਾ ਆਦਿ ਸ਼ਰਾਬ ਦੇ ਆਸਰੇ ਲੜਦੇ ਸਨ ? ਕੀ ਉਹਨਾਂ ਦੀ ਬੀਰਤਾ ਅਤੇ ਬਹਾਦਰੀ ਨਸ਼ੇ ਤੇ ਪਲਦੀ ਸੀ ? ਕੀ ਰਜੌੜੀ ਦੇ ਬੰਦੇ ਬਹਾਦਰ ਨੇ ਆਪਣੀ ਸਾਰੀ ਬਹਾਦਰੀ ਸ਼ਰਾਬ ਦੇ ਨਸ਼ੇ ਤੋਂ ਪੈਦਾ ਕੀਤੀ ਸੀ ?'

ਇਕ ਫ਼ੌਜੀ ਸਵਾਰੀ ਬੋਲ ਪਈ 'ਵੋਹ ਔਰ ਬਾਤ ਠਹਿਰੀ ਸਰਦਾਰ ਸਾਹਿਬ। ਸ਼ਰਾਬ ਬਿਨਾਂ ਜੋਸ਼ ਕੈਸੇ ਆਏਗਾ ?'

'ਫੇਰ ਦੇਸ਼ ਪਿਆਰ ਕਾਹਦਾ ਹੋਇਆ। ਕੀ ਆਪਣੇ ਦੇਸ਼ ਤੋਂ ਕੁਰਬਾਨ ਹੋਣ ਦੀ ਭਾਵਨਾ ਘੱਟ ਨਸ਼ਾ ਬਖ਼ਸ਼ਦੀ ਹੈ ?'

'ਸਰਦਾਰ ਸਾਹਿਬ, ਸ਼ਰਾਬ ਦੇ ਨਸ਼ੇ ਬਿਨਾਂ ਗੋਲੀ ਕਿਵੇਂ ਚਲਾਈ ਜਾ ਸਕਦੀ ਏ। ਕਿਸੇ ਦਾ ਲਹੂ ਕਿਵੇਂ ਪੀਤਾ ਜਾ ਸਕਦਾ ਹੈ ?'

'ਡਾਕੂ ਖ਼ੂਨ ਕਰਨ ਲਈ ਸ਼ਰਾਬ ਦੀ ਵਰਤੋਂ ਕਰ ਸਕਦਾ ਹੈ, ਕਿਉਂਕਿ ਉਂਜ ਉਸ ਤੋਂ ਕਿਸੇ ਨਿਰਦੋਸ਼ ਦਾ ਖ਼ੂਨ ਨਹੀਂ ਹੋ ਸਕਦਾ, ਪਰ ਫ਼ੌਜੀ ਸ਼ਰਾਬ ਕਿਉਂ ਵਰਤੇ ? ਜੇ ਫ਼ੌਜੀ ਵੀ ਸ਼ਰਾਬ ਪੀ ਕੇ ਆਪਣੇ ਦੇਸ਼ ਦੀ ਰੱਖਿਆ ਲਈ ਲੜਦਾ ਹੈ ਤਾਂ ਉਹ ਅਚੇਤ ਹੀ ਇਹ ਸਿੱਧ ਕਰ ਰਿਹਾ ਹੁੰਦਾ ਹੈ ਕਿ ਉਸ ਵਿਚ ਦੇਸ਼-ਪਿਆਰ ਨਹੀਂ ਹੈ। ਉਸ ਨੂੰ ਆਪਣੀ ਕੌਮ ਦਾ ਕੋਈ ਦਰਦ ਨਹੀਂ।'

'ਸਰਦਾਰ ਸਾਹਿਬ, ਅੱਜ ਦੇਸ਼ ਪਿਆਰ ਕਿੱਥੇ ? ਅੱਜ ਤਾਂ ਆਦਮੀ ਵਿਚ ਦੇਸ਼ ਪਿਆਰ ਦਾ ਨਾਂ ਨਿਸ਼ਾਨ ਨਹੀਂ ਹੈ। ਅੱਜ ਦਾ ਫ਼ੌਜੀ ਆਪਣੇ ਦੇਸ਼ ਲਈ ਦੇਸ਼ ਪਿਆਰ ਦੇ ਨਸ਼ੇ ਵਿਚ ਨਹੀਂ ਲੜਦਾ, ਪੇਟ ਦੀ ਖ਼ਾਤਰ ਲੜਦਾ ਹੈ। ਰੋਟੀ ਦੀ ਖ਼ਾਤਰ ਲੜਦਾ ਹੈ।'

'ਭਾਈ ਸਾਹਿਬ, ਅਸੀਂ ਤਦੇ ਹੀ ਦੁਖੀ ਹਾਂ। ਜ਼ੁਲਮ ਵਿਰੁੱਧ ਲੜਨਾ, ਆਪਣੇ ਦੇਸ਼ ਨੂੰ ਵੈਰੀਆਂ ਕੋਲੋਂ ਬਚਾਉਣਾ ਅਤੇ ਆਪਣੀ ਅਣਖ ਲਈ ਮਰ ਮਿਟਣਾ ਐਨਾ ਉੱਤਮ ਜਜ਼ਬਾ ਹੈ ਕਿ ਹੋਰ ਕਿਸੇ ਨਸ਼ੇ ਦੀ ਲੋੜ ਹੀ ਨਹੀਂ ਰਹਿੰਦੀ।'

ਇਉਂ ਗੱਲਾਂ-ਗੱਲਾਂ ਵਿਚ ਡਰਾਉਣਾ ਸਮਾਂ ਮੁੱਕ ਗਿਆ। ਬੱਸ ਰੁਕੀ। ਰਣ ਸਿੰਘ ਬੱਸ ਤੋਂ ਉਤਰਿਆ। ਉਹ ਪੈਦਲ ਹੀ ਰਾਜੌੜੀ ਦੇ ਬਾਰਡਰ ਤੇ ਪੁੱਜ ਗਿਆ।

ਰਣ ਸਿੰਘ ਨੂੰ ਵੇਖ ਕੇ ਇਕ ਸੰਤਰੀ ਨੇ ਉੱਚੀ ਸਾਰੀ ਆਵਾਜ਼ ਮਾਰੀ 'ਉਏ ਬੁਢਿਆ ! ਕਿਧਰ ਮੂੰਹ ਚੁੱਕੀ ਤੁਰਿਆ ਜਾਂਦੈ। ਖੜੋ ਜਾ।'

ਪਹਿਲਾਂ ਤਾਂ ਰਣ ਸਿੰਘ ਦਾ ਜੀ ਕੀਤਾ ਕਿ ਉਹ ਸੰਤਰੀ ਨੂੰ ਚੁੱਕ ਕੇ ਖੱਡ ਵਿਚ ਸੁੱਟ ਦੇਵੇ. ਜਿਸ ਨੂੰ ਬੋਲਣਾ ਵੀ ਨਹੀਂ ਆਉਂਦਾ, ਪਰ ਉਹ ਇਉਂ ਕਰ ਨਾ ਸਕਿਆ।

ਉਹ ਸੋਚਣ ਲੱਗ ਪਿਆ 'ਸੰਤਰੀ ਸਿੱਖ ਹੈ ਤੇ ਸਿੱਖ ਦਾ ਪਹਿਲਾ ਕਰਤੱਵ ਹੈ ਕਿ ਉਹ ਅਗਲੇ ਨੂੰ ਆਦਰ ਨਾਲ ਬੁਲਾਵੇ, ਭਾਵੇਂ ਅਗਲਾ ਦੁਸ਼ਮਣ ਹੀ ਹੋਵੇ।'

ਰਣ ਸਿੰਘ ਨੇ ਬੜੇ ਪਿਆਰ ਨਾਲ ਕਿਹਾ 'ਮੈਂ ਬਾਰਡਰ 'ਤੇ ਲੱਗੇ ਆਪਣੇ ਮੁੰਡੇ ਨੂੰ ਮਿਲਣ ਆਇਆ ਹਾਂ।'

'ਇਧਰ ਤੇਰਾ ਮੁੰਡਾ ਛੂੰਡਾ ਕੋਈ ਨਹੀਂ। ਚਲਦਾ ਬਣ ਨਹੀਂ ਤੇ ਆਈ ਗੋਲੀ।'

ਸੰਤਰੀ ਨੇ ਆਪਣੀ ਸੰਗੀਨ ਰਣ ਸਿੰਘ ਵੱਲ ਕਰਦਿਆਂ ਕਿਹਾ।

'ਬੱਚੂ ਮੈਂ ਗੋਲੀ ਤੋਂ ਨਹੀਂ ਡਰਦਾ, ਸਾਡਾ ਜਨਮ ਗੋਲੀਆਂ ਦੀ ਛਾਵੇਂ ਹੋਇਆ ਹੈ। ਨਹੀਂ ਯਕੀਨ ਤਾਂ ਗੋਲੀ ਚਲਾ ਕੇ ਵੇਖ ਲੈ।'

ਇਹ ਵਾਕ ਸੁਣ ਕੇ ਸੰਤਰੀ ਨੇ ਰਣ ਸਿੰਘ ਵੱਲ ਵੇਖਿਆ, ਉਸ ਦੇ ਪਹਿਰਾਵੇ ਵੱਲ ਵੇਖਿਆ ਅਤੇ ਉਸ ਦੇ ਦਲੇਰ ਜੁਆਬ ਨੂੰ ਆਪਣੇ ਮਨ ਵਿਚ ਵਿਚਾਰਿਆ।

ਸੰਤਰੀ ਇਉਂ ਸੋਚਣ ਲੱਗ ਪਿਆ 'ਇਹ ਬਹੁਤ ਦਲੇਰ ਬੰਦਾ ਜਾਪਦਾ ਹੈ। ਕਿਤੇ ਖ਼ਤਰਨਾਕ ਇਨਕਲਾਬੀ ਹੀ ਨਾ ਹੋਵੇ ? ਕਿਤੇ ਕੋਈ ਕਾਰਾ ਹੀ ਨਾ ਕਰ ਜਾਵੇ ? ਕਿਤੇ ਬੰਬ ਸੁੱਟ ਕੇ ਚੌਕੀ ਹੀ ਤਬਾਹ ਨਾ ਕਰ ਦੇਵੇ ? ਇਸ ਨਾਲ ਸਾਵਧਾਨੀ ਨਾਲ ਪੇਸ਼ ਆਉਣਾ ਚਾਹੀਦਾ ਹੈ।'

ਕਿੰਨਾ ਚਿਰ ਸੰਤਰੀ ਰਣ ਸਿੰਘ ਵੱਲ ਵੇਖਦਾ ਰਿਹਾ ਤੇ ਉਸ ਨੂੰ ਪਛਾਨਣ ਦਾ ਯਤਨ ਕਰਦਾ ਰਿਹਾ।

ਰਣ ਸਿੰਘ ਸੰਤਰੀ ਦੀ ਹਾਲਤ ਅਨੁਭਵ ਕਰ ਕੇ ਬੜੀ ਹਲੀਮੀਂ ਨਾਲ ਬੋਲਿਆ, 'ਜੁਆਨ ਮੈਂ ਆਪਣੇ ਮੁੰਡੇ ਨੂੰ ਮਿਲਣ ਆਇਆ ਹਾਂ, ਜਿਹੜਾ ਇਸ ਬਾਰਡਰ ਤੇ ਲੱਗਾ ਹੋਇਆ ਏ।'

ਹੁਣ ਸੰਤਰੀ ਨੇ ਵੀ ਬੜੇ ਪਿਆਰ ਤੇ ਆਦਰ ਨਾਲ ਉੱਤਰ ਦਿੱਤਾ, 'ਕੀ ਨਾਂ ਏ ਤੇਰੇ ਮੁੰਡੇ ਦਾ ?'

'ਚੰਨਣ ਸਿੰਘ।'

ਸੰਤਰੀ ਵਿੱਚੋਂ ਹੀ ਬੋਲ ਪਿਆ 'ਉਹ ਚੰਦ ਚਾੜ੍ਹ ਗਿਆ ਤੇ ਚਾੜ੍ਹ ਰਿਹਾ ਏ ਅਤੇ ਭਾਰਤ ਦਾ ਨਾਂ ਤਾਜ਼ਾ ਕਰ ਰਿਹਾ ਏ ਹੁਣ।'

'ਮੇਰਾ ਮੁੰਡਾ ਚੰਨਣ ਸਿੰਘ' ਰਣ ਸਿੰਘ ਘਬਰਾ ਕੇ ਬੋਲਿਆ।

'ਹਾਂ ਸਰਦਾਰ ਜੀ।'

'ਖੋਲ੍ਹ ਕੇ ਦੱਸ ਰਤਾ ਗੱਲ ਕੀ ਹੋਈ ਏ ? ਮੈਂ ਤਾਂ ਉਸ ਦੇ ਵਿਆਹ ਦੀ ਤਰੀਕ ਪੱਕੀ ਕਰਨ ਆਇਆਂ।'

'ਇਕ ਦਿਨ ਉਸ ਨੇ ਵਿਤੋਂ ਵੱਧ ਸ਼ਰਾਬ ਪੀ ਲਈ।'

'ਸ਼ਰਾਬ ਤਾਂ ਉਹ ਪੀਂਦਾ ਹੀ ਨਹੀਂ ਸੀ।'

'ਠੀਕ ਏ, ਪਹਿਲਾਂ ਨਹੀਂ ਸੀ ਪੀਂਦਾ, ਹੁਣ ਦੋ ਮਹੀਨਿਆਂ ਤੋਂ ਪੀਂਦਾ ਹੀ ਨਹੀਂ ਸੀ ਸਗੋਂ ਸ਼ਰਾਬ ਵਿਚ ਨਹਾਉਂਦਾ ਵੀ ਸੀ।'

'ਤਾਂ ਫੇਰ ਜ਼ਰੂਰ ਕਾਰਾ ਕਰ ਬੈਠਾ ਹੋਣੈ। ਇਹ ਔਂਤਰੀ ਤਾਂ ਵੱਡਿਆਂ-ਵੱਡਿਆਂ ਦੀ ਮੱਤ ਮਾਰ ਦਿਆ ਕਰਦੀ ਏ। ਸਾਰੀ ਕਹਾਣੀ ਖੋਲ੍ਹ ਕੇ ਦੱਸ।' ਰਣ ਸਿੰਘ ਨੇ ਅੱਖਾਂ ਭਰ ਕੇ ਕਿਹਾ।

'ਇਕ ਰਾਤ ਉਸ ਬਹੁਤ ਪੀ ਲਈ। ਅੱਧੀ ਰਾਤ ਉਸ ਦਾ ਪਹਿਰਾ ਸੀ। ਸਾਥੀ ਨੇ ਉਠਾਇਆ ਤੇ ਡਿਊਟੀ ਬਾਰੇ ਦੱਸਿਆ। ਉਸ ਨੂੰ ਸੁਰਤ ਨਹੀਂ ਸੀ। ਉਹ ਨਾ ਉੱਠਿਆ ਤੇ ਨਾ ਮੰਨਿਆ। ਜਦ ਸਾਥੀ ਨੇ ਫੇਰ ਉਸਨੂੰ ਉਠਾਉਣ ਦਾ ਯਤਨ ਕੀਤਾ ਤਾਂ ਉਸ ਨੇ ਸਾਥੀ ਨੂੰ ਗੋਲੀ ਮਾਰ ਦਿੱਤੀ।'

'ਹੈਂ! ਗੋਲੀ ਮਾਰ ਦਿੱਤੀ।'

'ਹਾਂ, ਪੀਤੀ ਹੋਈ ਜੋ ਬਹੁਤ ਸੀ। ਉਸ ਨੂੰ ਅਫ਼ਸਰ ਨੇ ਕੈਦ ਕਰ ਲਿਆ। ਉਹ ਬਾਰੀ 'ਚੋਂ ਸੀਖਾਂ ਕੱਢ ਕੇ ਦੌੜ ਗਿਆ।'

'ਕਿਧਰ ਗਿਆ? ਘਰ ਤਾਂ ਪੁੱਜਿਆ ਨਹੀਂ ਅਜੇ ਤੀਕ?'

'ਉਹ ਬਾਰਡਰ ਟੱਪ ਗਿਆ ਏ। ਹੁਣ ਉਹ ਵੈਰੀ ਨੂੰ ਆਪਣੇ ਦੇਸ਼ ਦੇ ਭੇਤ ਦੇ ਕੇ ਨਾਮਣਾ ਖੱਟ ਰਿਹਾ ਹੈ। ਦੇਸ਼ ਨਾਲ ਗ਼ਦਾਰੀ ਕਰ ਰਿਹਾ ਹੈ।'

'ਤੁਸੀਂ ਉਸ ਨੂੰ ਫੜਿਆ ਕਿਉਂ ਨਾ?'

'ਅਸੀਂ ਬੜਾ ਯਤਨ ਕੀਤਾ ਪਰ ਲੱਭਾ ਈ ਨਹੀਂ।'

'ਤੁਸੀਂ ਵੈਰੀ ਤੋਂ ਮੰਗਣਾ ਸੀ।'

'ਵੈਰੀ ਹੁਣ ਦਿੰਦੇ?' ਉਹ ਕਿਉਂ ਦੇਵੇ। ਵੈਰੀ ਉਸ ਤੋਂ ਕਈ ਭਾਂਤ ਦੇ ਭੇਤ ਲੈ ਰਿਹੈ।'

ਰਣ ਸਿੰਘ ਦਾ ਚਿਹਰਾ ਲਾਲ ਹੋ ਗਿਆ। ਉਸ ਨੇ ਸੰਤਰੀ ਨੂੰ ਕਿਹਾ, 'ਤੁਸੀਂ ਬਾਰਡਰ ਦੀ ਰਾਖੀ ਸੁਆਹ ਕਰਨੀ ਏਂ। ਮੇਰਾ ਮੁੰਡਾ ਸ਼ਰਾਬ ਨਹੀਂ ਸੀ ਪੀਂਦਾ। ਤੁਸੀਂ ਉਸ ਨੂੰ ਸ਼ਰਾਬ ਲਾ ਦਿੱਤੀ। ਸ਼ਰਾਬ ਵਿਚ ਉਸ ਤੋਂ ਖ਼ੂਨ ਕਰਾ ਦਿੱਤਾ ਅਤੇ ਫੇਰ ਤੁਹਾਥੋਂ ਕਾਤਲ ਫੜਿਆ ਨਾ ਗਿਆ ਤੇ ਹੁਣ ਤੁਸੀਂ ਉਸ ਨੂੰ ਗ਼ਦਾਰ ਬਣਾ ਦਿੱਤਾ। ਮੈਂ ਕੀ ਸੁਣ ਰਿਹਾ ਹਾਂ ਮੇਰਾ ਮੁੰਡਾ ਗ਼ਦਾਰ ਬਣ ਗਿਆ।'

ਰਣ ਸਿੰਘ ਕਿੰਨਾ ਚਿਰ ਕਮਲਿਆਂ ਵਾਂਗ ਬੋਲਦਾ ਰਿਹਾ।

ਰਣ ਸਿੰਘ ਉੱਥੇ ਬਹੁਤਾ ਚਿਰ ਨਾ ਖੜੋ ਸਕਿਆ ਅਤੇ ਪਿਛਾਂਹ ਮੁੜ ਆਇਆ। ਉਹ ਆਪਣੇ ਮਨ ਨਾਲ ਵਿਉਂਤ ਬਣਾ ਕੇ ਉਸ ਚੌਕੀ ਦੇ ਚੜ੍ਹਦੇ ਪਾਸੇ ਚਲਾ ਗਿਆ। ਉਸ ਨੇ ਆਪਣੀ ਪੱਗ ਲਾਹ ਦਿੱਤੀ। ਵਾਲ ਖੁੱਲ੍ਹੇ ਛੱਡ ਲਏ। ਪਹਿਰਾਵਾ ਮੁਸਲਮਾਨਾਂ ਵਾਲਾ ਬਣਾ ਲਿਆ। ਤੀਜੇ ਦਿਨ ਉਹ ਰਾਤ ਦੇ ਅੰਨ੍ਹੇਰੇ ਵਿਚ ਬਾਰਡਰ ਟੱਪ ਗਿਆ। ਉਹ ਫੜਿਆ ਗਿਆ, ਪਰ ਉਸ ਨੇ ਕਿਹਾ ਕਿ ਉਹ ਆਪਣੇ ਦੇਸ਼ ਦੇ ਭੇਤ ਦੇਣ ਆਇਆ ਹੈ। ਉਸ ਨੇ ਆਪਣੀਆਂ ਮੋਮੋਠੱਗਣੀਆਂ ਗੱਲਾਂ ਨਾਲ ਚੌਂਕੀ ਦੇ ਅਫ਼ਸਰ ਨੂੰ ਬਹੁਤ ਪ੍ਰਭਾਵਤ ਕੀਤਾ ਅਤੇ ਸਿੱਧ ਕਰ ਦਿੱਤਾ 'ਮੈਂ ਬਹੁਤ ਗੁਪਤ ਭੇਦ ਦੇ ਸਕਦਾ ਹਾਂ। ਹੋਰ ਭੇਦ ਲਿਆ ਸਕਦਾ ਹਾਂ, ਜੰਗੀ ਵਿਉਂਤਾਂ ਦਾ ਪਤਾ ਕਰ ਸਕਦਾ ਹਾਂ ਜੇ ਮੇਰੇ ਨਾਲ ਚੰਨਣ ਸਿੰਘ ਜਾਸੂਸ ਰਲਾ ਦਿੱਤਾ ਜਾਵੇ।'

ਅਫ਼ਸਰ ਨੇ ਪਹਿਲਾਂ ਰਣ ਸਿੰਘ ਨੂੰ ਹਵਾਲਾਟ ਵਿਚ ਰੱਖਿਆ ਹੋਇਆ ਸੀ। ਫੇਰ ਉਸ ਨੂੰ ਛੱਡ ਦਿੱਤਾ ਤੇ ਉਸ ਨੂੰ ਚੰਨਣ ਸਿੰਘ ਨਾਲ ਮਿਲਾ ਦਿੱਤਾ। ਦੋਹਾਂ ਨੂੰ ਇਕੱਠਾ ਕੰਮ ਕਰਨ ਦਾ ਆਦੇਸ਼ ਦਿੱਤਾ। ਰਣ ਸਿੰਘ ਨੇ ਆਪਣੇ ਅਤੇ ਚੰਨਣ ਸਿੰਘ ਦੇ ਸੰਬੰਧ ਬਾਰੇ ਪਤਾ ਨਾ ਲੱਗਣ ਦਿੱਤਾ।

ਜਦ ਦੋਹਾਂ ਦਾ ਮੇਲ ਹੋਇਆ ਤਾਂ ਦੋਵੇਂ ਇਕ ਦੂਜੇ ਨੂੰ ਵੇਖ ਕੇ ਪਹਿਲਾਂ ਬਹੁਤ ਹੈਰਾਨ ਹੋਏ। ਰਣ ਸਿੰਘ ਨੂੰ ਗੁੱਸਾ ਬੜਾ ਆਇਆ, ਪਰ ਉਹ ਪੀ ਗਿਆ। ਚੰਨਣ ਸਿੰਘ ਵੀ ਬਹੁਤ ਪਰੇਸ਼ਾਨ ਸੀ ਕਿ ਉਸ ਦਾ ਪਿਤਾ ਉਸ ਕੋਲ ਕਿਉਂ ਆਇਆ ਹੈ ? ਕਾਹਦੇ ਲਈ ਆਇਆ ਹੈ ? ਕੀ ਉਸ ਨੂੰ ਭਾਰਤ ਸਰਕਾਰ ਨੇ ਤੰਗ ਕੀਤਾ ਹੈ ਕਿ ਆਪਣਾ ਮੁੰਡਾ ਹਾਜ਼ਰ ਕਰ ਨਹੀਂ ਤਾਂ ਫਾਂਸੀ ਚਾੜ੍ਹ ਦਿੱਤਾ ਜਾਵੇਗਾ ? ਪਰ ਉਹ ਕੁਝ ਵੀ ਨਾ ਪੁੱਛ ਸਕਿਆ ਅਤੇ ਐਨਾ ਹੀ ਕਹਿ ਸਕਿਆ 'ਭਾਈਆ ਕਿਧਰ ?'

ਰਣ ਸਿੰਘ ਆਪਣੇ ਦੁੱਖ ਤੇ ਗੁੱਸੇ ਨੂੰ ਦਬਾ ਕੇ ਬੋਲਿਆ, 'ਚਾਨਣਾ ਤੂੰ ਹੈਰਾਨ ਤਾਂ ਹੋਵੇਂਗਾ, ਪਰ ਤੇਰੀ ਹੈਰਾਨੀ ਹੁਣੇ ਦੂਰ ਹੋ ਜਾਵੇਗੀ। ਤੈਨੂੰ ਪਤੈ ਸਰਕਾਰ ਅੱਗੇ ਵੀ ਮੈਨੂੰ ਬਹੁਤ ਤੰਗ ਕਰਦੀ ਸੀ ਅਤੇ ਹੁਣ ਹੋਰ ਬਹੁਤ ਤੰਗ ਕਰਨ ਲੱਗ ਪਈ ਹੈ। ਸਰਕਾਰ ਦਾ ਵਤੀਰਾ ਵੇਖ ਕੇ ਮੈਨੂੰ ਗੁੱਸਾ ਆ ਗਿਆ। ਤੈਨੂੰ ਪਤਾ ਹੀ ਹੈ ਨਾ, ਪਹਿਲਾਂ ਤਾਂ ਮੇਰੇ ਵਰਗੇ ਨੂੰ ਗੁੱਸਾ ਆਉਂਦਾ ਹੀ ਨਹੀਂ ਅਤੇ ਜੇ ਆ ਜਾਵੇ ਤਾਂ ਵੈਰੀ ਨੂੰ ਭਸਮ ਕਰ ਦਿਆ ਕਰਦਾ ਹੈ। ਵੈਰੀ ਭਾਵੇਂ ਆਪਣੀ ਮਾਂ ਹੋਵੇ, ਸਰਕਾਰ ਹੋਵੇ ਤੇ ਭਾਵੇਂ ਪੁੱਤਰ ਹੋਵੇ।' ਚੰਨਣ ਸਿੰਘ ਪੁੱਤਰ ਸ਼ਬਦ ਸੁਣ ਕੇ ਡਰ ਗਿਆ, ਪਰ ਆਪਣਾ ਡਰ ਅੰਦਰ ਹੀ ਪੀ ਗਿਆ। ਸੋ ਮੈਂ ਆਪਣੀ ਸਰਕਾਰ ਤੋਂ ਬਦਲਾ ਲੈਣ ਲਈ ਵੈਰੀ ਨੂੰ ਸਰਕਾਰੀ ਭੇਦ ਦੱਸਣ ਬਾਰਡਰ ਟੱਪ ਕੇ ਆਇਆ ਹਾਂ। ਅਫ਼ਸਰਾਂ ਤੋਂ ਤੇਰਾ ਪਤਾ ਕਰ ਕੇ ਇੱਥੇ ਪੁੱਜਾ ਹਾਂ। ਤੈਨੂੰ ਮਿਲ ਕੇ ਬਹੁਤ ਖ਼ੁਸ਼ੀ ਹੋਈ ਏ। ਹੁਣ ਆਪਾਂ ਰਲ ਕੇ ਆਪਣੀ ਸਰਕਾਰ ਤੋਂ ਬਦਲਾ ਲਵਾਂਗੇ।'

ਅੱਲੜ੍ਹ ਸ਼ਰਾਬੀ ਤੋਂ ਬਣਿਆ ਗ਼ਦਾਰ ਅਤੇ ਜਾਸੂਸ ਆਪਣੇ ਪਿਤਾ ਦੀ ਹਰ ਗੱਲ ਨੂੰ ਠੀਕ ਮੰਨ ਕੇ ਕਹਿਣ ਲੱਗਾ, 'ਆਪਾਂ ਰਲ ਕੇ ਸਰਕਾਰ ਦੀਆਂ ਧੱਜੀਆਂ ਉਡਾ ਦਿਆਂਗੇ।'

'ਕਾਕਾ ਆਪਾਂ ਇਕੱਠੇ ਚਲੀਏ ਤਾਂ ਆਪਾਂ ਸਾਰਾ ਭੇਦ ਲੱਭ ਸਕਾਂਗੇ।'

'ਕਿੱਥੇ ?'

'ਆਪਣੇ ਦੇਸ਼।'

'ਚਲੋ ਭਾਈਆ ਜੀ।'

ਦੋਵੇਂ ਜਣੇ ਆਪਣਾ ਭੇਸ ਬਦਲ ਕੇ ਬਾਰਡਰ ਟਪ ਆਏ। ਦੋਹਾਂ ਨੂੰ ਸ਼ੱਕ ਵਿਚ ਸੰਤਰੀ ਨੇ ਫੜ ਲਿਆ। ਦੋਵੇਂ ਉੱਥੋਂ ਹੀ ਬਾਰਡਰ ਟੱਪੇ ਸਨ ਜਿੱਥੇ ਚੰਨਣ ਸਿੰਘ ਪਹਿਲਾਂ ਲੱਗਾ ਹੋਇਆ ਸੀ।

ਸੰਤਰੀ ਨੇ ਆਪਣੇ ਕਮਾਂਡਰ ਜਨਰਲ ਨੂੰ ਫ਼ੂਨ ਕੀਤਾ। ਉਹ ਝੱਟ ਉੱਥੇ ਅੱਪੜ ਗਿਆ।

ਦੋਵੇਂ ਕਮਾਂਡਰ ਅੱਗੇ ਪੇਸ਼ ਕੀਤੇ ਗਏ।

'ਉਏ ਹਰਾਮੀਆ, ਤੂੰ ਆ ਗਿਆ। ਸ਼ਰਮ ਨਹੀਂ ਆਉਂਦੀ? ਇਹ ਕੌਣ ਏ?' ਅਫ਼ਸਰ ਨੇ ਚੰਨਣ ਸਿੰਘ ਨੂੰ ਪਛਾਣਦਿਆਂ ਕਿਹਾ।

ਚੰਨਣ ਸਿੰਘ ਅਫ਼ਸਰ ਅੱਗੇ ਨਾ ਬੋਲ ਸਕਿਆ।

ਰਣ ਸਿੰਘ ਨੇ ਕਿਹਾ, 'ਮੈਂ ਦੱਸਦਾਂ। ਮੈਂ ਇਸ ਦਾ ਪਿਤਾ ਹਾਂ।'

'ਫੇਰ ਤੁਸੀਂ ਦੋਵੇਂ ਪਿਉ ਪੁੱਤ ਖੇਹ ਉਡਾਉਂਦੇ ਫਿਰਦੇ ਹੋ, ਹਰਾਮੀਓ! ਹੁਣੇ ਤੁਹਾਨੂੰ ਕੁੱਤਿਆਂ ਅੱਗੇ ਸੁੱਟ ਕੇ ਤੁਹਾਡੀ ਬੋਟੀ-ਬੋਟੀ ਕਰਾਈ ਜਾਵੇਗੀ।'

ਚੰਨਣ ਸਿੰਘ ਡਰ ਨਾਲ ਕੰਬਣ ਲੱਗ ਪਿਆ।

'ਬੇਸ਼ਕ ਕੁੱਤਿਆਂ ਅੱਗੇ ਪੁਆ ਦਿਓ, ਪਰ ਪਹਿਲਾਂ ਮੇਰੀ ਅਰਜ਼ ਮੰਨੋ।' ਰਣ ਸਿੰਘ ਇਕ ਜੇਤੂ ਵਾਂਗ ਬੋਲਿਆ।

'ਛੇਤੀ ਦੱਸ ਬੁੱਢਿਆ' ਅਫ਼ਸਰ ਕੜਕਿਆ।

'ਮੈਂ ਇਸ ਲਈ ਸਾਕ ਲਿਆਇਆ ਸਾਂ। ਛੁਹਾਰਾ ਮੇਰੇ ਕੋਲ ਹੈ। ਛੁਹਾਰਾ ਲਾ ਕੇ ਵਿਆਹ ਦੀ ਗੱਲ ਪੱਕੀ ਕਰਨ ਆਇਆ ਸਾਂ। ਸਾਨੂੰ ਕੁੱਤਿਆਂ ਅੱਗੇ ਪੁਆਉਣ ਤੋਂ ਪਹਿਲਾਂ ਮੈਨੂੰ ਛੁਹਾਰਾ ਇਸ ਦੇ ਮੂੰਹ ਲਾ ਲੈਣ ਦਿਓ।

'ਬੁੱਢਿਆ ਛੁਹਾਰਾ ਹੁਣ ਮੂੰਹ ਨਾ ਲਾ। ਉਸ ਕੁੜੀ ਨੂੰ ਵਿਧਵਾ ਨਾ ਬਣਾ। ਉਸ ਕੁੜੀ ਉੱਤੇ ਜ਼ੁਲਮ ਨ ਕਰ। ਇਸ ਵਿਚ ਕੁੜੀ ਦਾ ਕੀ ਕਸੂਰ?'

'ਕਸੂਰ ਹੋਵੇ ਜਾਂ ਨਾ ਹੋਵੇ, ਮੈਂ ਉਸ ਦੇ ਪਿਤਾ ਨਾਲ ਪੱਕਾ ਫ਼ੈਸਲਾ ਕਰ ਕੇ ਆਇਆ ਸੀ। ਮੈਂ ਬਚਨੋਂ ਨਹੀਂ ਫਿਰਨਾ ਭਾਵੇਂ ਉਹ ਵਿਧਵਾ ਹੋਵੇ ਤੇ ਮੈਂ ਔਂਤਰਾ ਹੋਵਾਂ।'

'ਸਾਨੂੰ ਪਹਿਲਾਂ ਮੁਕੱਦਮਾ ਤਾਂ ਚਲਾ ਲੈਣ ਦੇਹ।' ਅਫ਼ਸਰ ਕੜਕਿਆ।

'ਤੁਸੀਂ ਚਲਾਉਂਦੇ ਰਹਿਓ ਮੁਕੱਦਮਾ ਫੇਰ।' ਇਹ ਕਹਿੰਦਿਆਂ ਰਣ ਸਿੰਘ ਨੇ ਆਪਣੀ ਅੰਦਰਲੀ ਜੇਬ੍ਹ ਵਿੱਚੋਂ ਨਿੱਕਾ ਜਿਹਾ ਪਿਸਤੌਲ ਕੱਢਿਆ ਅਤੇ ਅੱਖ ਦੀ ਫੋਰ ਵਿਚ ਪੰਜ ਗੋਲੀਆਂ ਚੰਨਣ ਸਿੰਘ ਦੀ ਛਾਤੀ ਵਿਚ ਦਾਗ ਕੇ ਉਸ ਨੂੰ ਛਾਨਣੀ ਕਰ ਦਿੱਤਾ। ਫੇਰ ਉਹ ਇਕ ਬਹਾਦਰ ਵਾਂਗ ਗੱਜਿਆ, 'ਉਏ ਤੁਹਾਥੋਂ ਇਕ ਗ਼ਦਾਰ ਵੀ ਨਾ ਸਾਂਭਿਆ ਗਿਆ, ਰਜੌੜੀ ਦੇ ਵਸਨੀਕੋ। ਹੁਣ ਬੇਸ਼ਕ ਮੈਨੂੰ ਕੁੱਤਿਆਂ ਅੱਗੇ ਪੁਆ ਦਿਓ। ਭਾਵੇਂ ਗੋਲੀਆਂ ਨਾਲ ਉਡਾ ਦਿਓ।' ਇਹ ਕਹਿ ਕੇ ਰਣ ਸਿੰਘ ਡਿੱਗ ਪਿਆ।

ਰਣ ਸਿੰਘ ਨੇ ਸਭ ਕੁਝ ਐਨੀ ਫ਼ੁਰਤੀ ਨਾਲ ਕੀਤਾ ਕਿ ਕੋਈ ਉਸ ਨੂੰ ਰੋਕ ਨਾ ਸਕਿਆ। ਅਰਧ ਬਿਹੋਸ਼ ਡਿੱਗੇ ਰਣ ਸਿੰਘ ਨੇ ਆਪਣੇ ਮੁੰਡੇ ਦੀ ਲਾਸ਼ ਵੱਲ ਹੱਥ ਕਰ ਕੇ ਕਿਹਾ, 'ਮੇਰਾ ਇੱਕੋ ਇਕ ਪੁੱਤਰ, ਮੇਰੀ ਮਰੀ ਪਤਨੀ ਦੀ ਨਿਸ਼ਾਨੀ ਨੂੰ ਮੇਰੇ ਸਾਹਮਣੇ ਲਟਕਾ ਦਿਓ।'

ਅਫ਼ਸਰ ਨੂੰ ਸਾਰੀ ਗੱਲ ਹੁਣ ਸਮਝ ਆ ਗਈ ਸੀ। ਉਹ ਰਣ ਸਿੰਘ ਨੂੰ ਆਪਣੇ ਕਲਾਵੇ ਵਿਚ ਲੈ ਕੇ ਬੋਲਿਆ, 'ਸਰਦਾਰ ਜੀ ਸੰਭਲੋ।'

'ਅਫ਼ਸਰਾ ! ਗ਼ਦਾਰ ਪੁੱਤਰ ਦਾ ਪਿਉ ਹੋਣ ਨਾਲੋਂ ਔਂਤਰਾ ਹੋਣਾ ਕਿਤੇ ਚੰਗਾ ਏ।' ਰਣ ਸਿੰਘ ਅੱਗੋਂ ਨਾ ਬੋਲ ਸਕਿਆ।

ਅਫ਼ਸਰ ਨੇ ਰਣ ਸਿੰਘ ਨੂੰ ਆਪਣੀ ਛਾਤੀ ਨਾਲ ਲਾ ਕੇ ਕਿਹਾ, 'ਸਰਦਾਰਾ, ਤੂੰ ਔਂਤਰਾ ਨਹੀਂ ਹੋ ਸਕਦਾ, ਪਿਤਾ ਜੀ ਤੁਸੀਂ ਔਂਤਰੇ ਨਹੀਂ ਹੋ ਸਕਦੇ।' ਇਹ ਕਹਿ ਕੇ ਅਫ਼ਸਰ ਨੇ ਰਣ ਸਿੰਘ ਨੂੰ ਬੜੇ ਪਿਆਰ ਨਾਲ ਆਪਣੀ ਛਾਤੀ ਨਾਲ ਘੁੱਟ ਲਿਆ।

ਸਾਰੀ ਪ੍ਰਕਿਰਤੀ ਇਹ ਮਨੁੱਖੀ ਦ੍ਰਿਸ਼ ਦੇਖ ਕੇ ਨਸ਼ਿਆ ਰਹੀ ਸੀ।

## ਅਭਿਆਸ

1. ਦੱਸੋ—1. ਰਣ ਸਿੰਘ ਕਿੱਥੇ ਜਾ ਰਿਹਾ ਸੀ ਅਤੇ ਕਿਉਂ ਜਾ ਰਿਹਾ ਸੀ ?
   2. ਚੰਨਣ ਸਿੰਘ ਨੇ ਕਿਉਂ ਖ਼ੂਨ ਕੀਤਾ ਸੀ ?
   3. ਚੰਨਣ ਸਿੰਘ ਕਿਉਂ ਬਾਰਡਰ ਟੱਪ ਕੇ ਗ਼ਦਾਰੀ ਕਰਨ ਲੱਗ ਪਿਆ ਸੀ ?
   4. ਰਣ ਸਿੰਘ ਅਫ਼ਸਰ ਨੂੰ ਕੀ ਕਹਿ ਕੇ ਚੰਨਣ ਸਿੰਘ ਕੋਲ ਪੁੱਜਾ ?
   5. ਰਣ ਸਿੰਘ ਨੇ ਕੀ ਕਹਿ ਕੇ ਚੰਨਣ ਸਿੰਘ ਨੂੰ ਭਾਰਤ ਆਉਣ ਲਈ ਮਨਾਇਆ ?
   6. ਅਫ਼ਸਰ ਦੋਹਾਂ ਨੂੰ ਫੜ ਕੇ ਕੀ ਸਜ਼ਾ ਦੇਣਾ ਚਾਹੁੰਦਾ ਸੀ ?
   7. ਰਣ ਸਿੰਘ ਨੇ ਛੁਹਾਰਾ ਮੂੰਹ ਲਾਉਣ ਦੀ ਆਗਿਆ ਲੈ ਕੇ ਕੀ ਕੀਤਾ ?
   8. ਮਰਦੇ ਹੋਏ ਰਣ ਸਿੰਘ ਨੇ ਕੀ ਕਿਹਾ ?
   9. ਅਫ਼ਸਰ ਨੇ ਰਣ ਸਿੰਘ ਨੂੰ ਕਿਵੇਂ ਧਰਵਾਸ ਦਿੱਤਾ ?
   10. ਰਣ ਸਿੰਘ ਨੇ ਕਿਹੋ ਜਿਹਾ ਪਹਿਰਾਵਾ ਪਾਇਆ ਹੋਇਆ ਸੀ ?

2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

   ਫਾੜੀਆਂ, ਆਸਰਾ, ਦਲੇਰੀ, ਬੀਰਤਾ, ਕੁਰਬਾਨ, ਨਿਸ਼ਾਨ, ਇਨਕਲਾਬੀ, ਦਲੇਰ, ਮੋਮੋਠੱਗਣੀਆਂ, ਭਸਮ, ਮੁਕੱਦਮਾ, ਬਿਹੋਸ਼ ।

3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :
   1. ਦੁਆਲੇ ਦੇ ਆਦਮੀ......ਦੀ ਪ੍ਰਸੰਸਾ ਕਰ ਰਹੇ ਸਨ। (ਸ਼ਰਾਬ, ਦੁੱਧ)
   2. ਕੀ ਆਪਣੇ ਦੇਸ਼ ਤੋਂ......ਹੋਣ ਦੀ ਭਾਵਨਾ ਘੱਟ ਨਸ਼ਾ ਬਖ਼ਸ਼ਦੀ ਹੈ ? (ਕੁਰਬਾਨ, ਮਰਨ)
   3. ਮੈਂ ਬਾਰਡਰ ਤੇ ਲੱਗੇ ਆਪਣੇ......ਨੂੰ ਮਿਲਣ ਆਇਆ ਹਾਂ। (ਮੁੰਡੇ, ਮਿੱਤਰ)
   4. ਕਿਤੇ ਬੰਬ ਸੁੱਟ ਕੇ......ਹੀ ਤਬਾਹ ਨਾ ਕਰ ਦੇਵੇ ? (ਚੌਕੀ, ਛਾਉਣੀ)
   5. ਉਹ ਵੈਰੀ ਨੂੰ ਆਪਣੇ ਦੇਸ਼ ਦੇ ਭੇਤ ਦੇ ਕੇ......ਖੱਟ ਰਿਹਾ ਹੈ। (ਨਾਮਾ, ਨਾਮਣਾ)

6. ਹੁਣ ਤੁਸੀਂ ਉਸ ਨੂੰ......ਬਣਾ ਦਿੱਤਾ । (ਗ਼ਦਾਰ, ਬਹਾਦਰ)

7. ਵੈਰੀ ਨੂੰ......ਕਰ ਦਿਆ ਕਰਦਾ । (ਭਸਮ, ਤਬਾਹ)

8. ਤੁਹਾਨੂੰ ਕੁੱਤਿਆਂ ਅੱਗੇ ਸੁੱਟ ਕੇ ਤੁਹਾਡੀ......ਕਰਾਈ ਜਾਵੇਗੀ । (ਬੋਟੀ-ਬੋਟੀ, ਹੱਡੀ-ਹੱਡੀ)

**4. ਪੜਨਾਂਵ ਕੀ ਹੁੰਦਾ ਹੈ ? ਪੜਨਾਂਵ ਕਿੰਨੀ ਭਾਂਤ ਦਾ ਹੁੰਦਾ ਹੈ ? ਪਾਠ ਵਿੱਚੋਂ ਦਸ ਪੜਨਾਂਵ ਚੁਣੋਂ ?**

**5. ਹੇਠਾਂ ਦਿੱਤੇ ਸ਼ਬਦਾਂ ਦੇ ਅੱਗੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :**

1. ਪ੍ਰਭਾਵਸ਼ਾਲੀ—
2. ਨਿਰਭੈ—
3. ਨਿਡਰ—
4. ਉੱਤਮ—
5. ਖ਼ਤਰਨਾਕ—
6. ਆਦਰ—
7. ਨਾਮਣਾ—
3. ਕਾਤਲ—
9. ਦਾਗ ਕੇ—
10. ਔਂਤਰਾ—

**6. ਰਣ ਸਿੰਘ ਬਾਰੇ ਪੰਜ ਵਾਕ ਲਿਖੋ ।**

**7. ਵਾਕ ਪੂਰੇ ਕਰੋ :**

1. ਦਾਹੜੀ ਅੱਧੀ ਕਾਲੀ ਸੀ ਤੇ......।
2. ਮੁੰਡੇ ਨਾਲ ਰਿਸ਼ਤੇ ਦੀ......।
3. ਦੇਸ਼ ਪਿਆਰ ਦੇ ਨਸ਼ੇ ਵਿਚ ਨਹੀਂ ਲੜਦਾ......।
4. ਯਕੀਨ ਨਹੀਂ ਤਾਂ ਗੋਲੀ......।
5. ਮੈਂ ਕੀ ਸੁਣ ਰਿਹਾ ਹਾਂ ਮੇਰਾ ਮੁੰਡਾ......।
6. ਵੈਰੀ ਭਾਵੇਂ ਆਪਣੀ ਮਾਂ ਹੋਵੇ, ਸਰਕਾਰ ਹੋਵੇ......।
7. ਆਪਾਂ ਰਲ ਕੇ ਸਰਕਾਰ ਦੀਆਂ......।
8. ਮੈਂ ਬਚਨੋਂ ਨਹੀਂ ਫਿਰਨਾ ਭਾਵੇਂ ਉਹ ਵਿਧਵਾ ਹੋਵੇ......।
9. ਇਹ ਕਹਿ ਕੇ ਅਫ਼ਸਰ ਨੇ ਰਣ ਸਿੰਘ ਨੂੰ ਬੜੇ ਪਿਆਰ ਨਾਲ......।
10. ਸਾਰੀ ਪ੍ਰਕਿਰਤੀ ਇਹ ਮਨੁੱਖੀ ਦ੍ਰਿਸ਼ ਦੇਖ ਕੇ......।

□ □

ਪਾਠ ਅੱਠਵਾਂ

# ਪਹਿਲਾ ਕਦਮ

| | |
|---|---|
| ਪਾਤਰ—ਕਿਰਨਦੀਪ | ਉਮਰ ਪੰਦਰਾਂ ਸਾਲ |
| ਸਤ ਪ੍ਰਕਾਸ਼ | ਕਿਰਨਦੀਪ ਦਾ ਭਰਾ, ਉਮਰ ਸਤਾਰਾਂ ਸਾਲ |
| ਗਗਨਦੀਪ | ਕਿਰਨਦੀਪ ਦੀ ਮਾਸੀ ਦਾ ਪੁੱਤਰ, ਉਮਰ ਪੰਦਰਾਂ ਸਾਲ |
| ਹਰਿਆਲੀ | ਕਿਰਨਦੀਪ ਦੀ ਭੈਣ |
| ਪਰਵਿਰਤੀ | ਕਿਰਨਦੀਪ ਦੀ ਮਾਤਾ |
| ਪ੍ਰਵੇਸ਼ | ਕਿਰਨਦੀਪ ਦਾ ਪਿਤਾ |
| ਸੇਵਾਦਾਰ | ਨੌਕਰ |

(ਨਟ ਤੇ ਨਟੀ ਨਚਦੇ ਆਉਂਦੇ ਹਨ। ਨਟੀ ਗਾਉਂਦੀ ਹੈ।)

ਨਟੀ—ਮੈਂ ਆਈ ਰੰਗ ਜਮਾਉਣ, ਗੀਤ ਸੁਣਾਉਣ, ਕੀ ਸੁਣੋਗੇ ?

ਨਟ—ਨਹੀਂ, ਨਹੀਂ।

ਨਟੀ—ਕਿਉਂ ?

ਨਟ—ਕੋਈ ਖੇਲ ਵਿਖਾ, ਕੋਈ ਗੱਲ ਸਮਝਾ।

ਨਟੀ—ਸਮਝਾਵਾਂਗੀ, ਸਮਝਾਵਾਂਗੀ, ਜ਼ਰੂਰ ਕੁਝ ਪੱਲੇ ਪਾਵਾਂਗੀ।
ਹੋਵੋ ਤਿਆਰ, ਕਰੋ ਇੰਤਜ਼ਾਰ, ਮੇਰੀ ਸਰਕਾਰ।

ਨਟ—ਨਾ ਲਮਕਾ।

ਨਟੀ—ਨਾ ਹੱਥ ਤੇ ਸਰ੍ਹੋਂ ਜਮਾ।

ਨਟ—ਜ਼ਮੀਨਾਂ ਮੁੱਕ ਗਈਆਂ, ਹੁਣ ਹੱਥ 'ਤੇ ਸਰ੍ਹੋਂ ਜਮਾ ਨਟੀਏ।
ਕੋਈ ਰੰਗ ਨਵਾਂ ਜਮਾ ਨਟੀਏ।

ਨਟੀ—ਅੱਜ ਦੇ ਨਾਟਕ ਦੀ ਅਜਬ ਕਹਾਣੀ।

ਨਟ—ਜੋ ਹੈ ਵਿਖਾ।

ਨਟੀ—ਆਓ ਕਲਾਕਾਰੋ ! ਕਰੋ ਪ੍ਰਨਾਮ ਦਰਸ਼ਕਾਂ ਨੂੰ।
(ਸਾਰਿਆਂ ਦੀ ਆਵਾਜ਼) ਆਏ ਸਰਕਾਰ ਆਏ।

(ਕਿਰਨਦੀਪ, ਸਤ ਪ੍ਰਕਾਸ਼, ਹਰਿਆਲੀ, ਪਰਵਿਰਤੀ, ਪ੍ਰਵੇਸ਼ ਅਤੇ ਸੇਵਾਦਾਰ ਆਉਂਦੇ ਹਨ)

ਕਿਰਨਦੀਪ—ਮੈਂ ਕਿਰਨ ਹਾਂ, ਸਾਵਧਾਨ ਹਾਂ। ਵਿਦਿਆਰਥੀ ਹਾਂ ਸਕੂਲ ਦਾ।

ਸਤ ਪ੍ਰਕਾਸ਼—ਮੈਂ ਬੇਪਰਵਾਹ ਜੁਆਨ ਹਾਂ। ਵਿਦਿਆਰਥੀ ਹਾਂ ਕਾਲਜ ਦਾ।

ਹਰਿਆਲੀ—ਮੈਂ ਹਰਿਆਲੀ ਹਾਂ, ਨਵੀਂ ਆਵਾਜ਼ ਹਾਂ। ਵਿਦਿਆਰਥਣ ਹਾਂ ਸਕੂਲ ਦੀ।

ਪਰਵਿਰਤੀ—ਮੈਂ ਪਰਵਿਰਤੀ ਹਾਂ, ਘਰ ਦਾ ਸਾਜ਼ ਹਾਂ। ਇਹਨਾਂ ਬੱਚਿਆਂ ਦੀ ਮਾਂ ਹਾਂ।

ਪ੍ਰਵੇਸ਼—ਮੈਂ ਪ੍ਰਵੇਸ਼ ਹਾਂ, ਗੁਲਜ਼ਾਰ ਹਾਂ। ਇਹਨਾਂ ਬੱਚਿਆਂ ਦਾ ਬਾਪ ਹਾਂ।

ਸੇਵਾਦਾਰ—ਮੈਂ ਸੇਵਾਦਾਰ ਹਾਂ, ਪਰ ਘਰ ਦਾ ਸਰਦਾਰ ਹਾਂ।

ਨਟੀ—ਪ੍ਰਣਾਮ ਕਰ ਕੇ ਜਾਓ। ਨਵਾਂ ਖੇਲ ਵਿਖਾਓ। ਨਵਾਂ ਸਾਜ਼ ਵਜਾਓ। ਆਇਆਂ ਨੂੰ ਸਮਝਾਓ।

ਸਾਰੇ—ਬਹੁਤ ਅੱਛਾ ਸਰਕਾਰ, ਦਰਸ਼ਕੋ ਹੋ ਜਾਓ ਤਿਆਰ।

ਜੇ ਕੁਝ ਲੈਣਾ, ਪੱਲੇ ਲਓ ਫੈਲਾ। ਮਨ ਨੂੰ ਲਓ ਟਿਕਾਅ।

(ਸਾਰੇ ਜਾਂਦੇ ਹਨ)।

(ਇਕ ਬਹੁਤ ਸੋਹਣਾ ਕਮਰਾ ਹੈ। ਸਾਹਮਣੇ ਇਕ ਦਰਵਾਜ਼ਾ ਅੰਦਰ ਨੂੰ ਖੁੱਲ੍ਹਦਾ ਹੈ। ਉੱਤੇ ਪਰਦਾ ਲੱਗਾ ਹੋਇਆ ਹੈ। ਖੱਬੇ ਪਾਸੇ ਕੱਪੜਿਆਂ ਵਾਲੀ ਅਲਮਾਰੀ ਹੈ। ਕੋਲ ਇਕ ਡਰੈਸਿੰਗ ਟੇਬਲ ਹੈ। ਉਸ ਅੱਗੇ ਸਟੂਲ ਪਿਆ ਹੈ। ਵਿਚਕਾਰ ਦੋ ਕੁਰਸੀਆਂ ਪਈਆਂ ਹਨ। ਇਕ ਦਰਵਾਜ਼ਾ ਖੱਬੇ ਪਾਸੇ ਬਾਹਰ ਨੂੰ ਖੁੱਲ੍ਹਦਾ ਹੈ। ਸਤ ਪ੍ਰਕਾਸ਼ ਆਉਂਦਾ ਹੈ। ਹੱਥ ਵਿਚ ਡਾਇਰੀ ਹੈ। ਡਾਇਰੀ ਸ਼ਿੰਗਾਰ ਮੇਜ਼ 'ਤੇ ਰੱਖਦਾ ਹੈ। ਅਲਮਾਰੀ ਖੋਲ੍ਹਦਾ ਹੈ। ਦੋ ਹੈਂਗਰ ਕੱਢਦਾ ਹੈ। ਦੋਹਾਂ ਉੱਤੇ ਸੂਟ ਹਨ। ਦੋਹਾਂ ਹੈਂਗਰਾਂ ਨੂੰ ਫੜ ਕੇ ਵੇਖਦਾ ਹੈ ਕਿ ਕਿਹੜਾ ਸੂਟ ਪਾਵੇ। ਇਕ ਹੈਂਗਰ ਤੋਂ ਸੂਟ ਲਾਹ ਕੇ ਪਾਉਂਦਾ ਹੈ, ਦੂਜਾ ਉਥੇ ਬਾਹਰ ਹੀ ਰੱਖ ਦਿੰਦਾ ਹੈ। ਫੇਰ ਸ਼ਿੰਗਾਰ ਟੇਬਲ ਦੇ ਅੱਗੇ ਬੈਠ ਕੇ ਟਾਈ ਲਾਉਂਦਾ ਹੈ। ਮਸਤੀ ਵਿਚ ਗੁਣਗਣਾਉਂਦਾ ਹੈ। ਟਾਈ ਠੀਕ ਨਹੀਂ ਆਉਂਦੀ, ਉਸ ਨੂੰ ਉੱਥੇ ਹੀ ਸੁੱਟ ਦਿੰਦਾ ਹੈ ਅਤੇ ਹੋਰ ਨਵੀਂ ਕੱਢਦਾ ਹੈ। ਇਉਂ ਹੀ ਉਸ ਨੂੰ ਜੁਰਾਬਾਂ ਪਸੰਦ ਨਹੀਂ ਆਉਂਦੀਆਂ। ਆਪਣੇ ਕੱਪੜੇ ਪਾਉਂਦਾ ਹੋਇਆ ਆਲੇ ਦੁਆਲੇ ਖਲੇਰਾ ਪਾ ਲੈਂਦਾ ਹੈ। ਜਦ ਤਿਆਰ ਹੋ ਜਾਂਦਾ ਹੈ ਤਾਂ ਸ਼ੀਸ਼ੇ ਵਿਚ ਮੂੰਹ ਵੇਖਦਾ ਹੈ। ਦਰਾਜ਼ ਵਿੱਚੋਂ ਕਰੀਮ ਕੱਢ ਕੇ ਲਾਉਂਦਾ ਹੈ।)

(ਪਿਛਲੇ ਦਰਵਾਜ਼ੇ ਵਿੱਚੋਂ ਸੇਵਾਦਾਰ ਇਕ ਚਿੱਠੀ ਸੁੱਟਦਾ ਹੈ।)

(ਸਤ ਪ੍ਰਕਾਸ਼ ਬੇਧਿਆਨੇ ਸਰਨਾਵਾਂ ਪੜ੍ਹੇ ਬਿਨਾਂ ਚਿੱਠੀ ਚੁੱਕ ਕੇ ਡਾਇਰੀ ਵਿਚ ਰੱਖ ਲੈਂਦਾ ਹੈ।)

ਸਤ ਪ੍ਰਕਾਸ਼—ਯਾਰ ਦੀ ਹੋਣੀ ਏਂ, ਇਕੱਲਾ ਬੈਠ ਕੇ ਪੜ੍ਹਦਾ ਹਾਂ।

(ਤਿਆਰ ਹੋ ਕੇ ਡਾਇਰੀ ਚੁੱਕ ਕੇ ਸਤ ਪ੍ਰਕਾਸ਼ ਜਾਣ ਲੱਗਦਾ ਹੈ।)

(ਕਿਰਨਦੀਪ ਆਉਂਦਾ ਹੈ।,

ਕਿਰਨਦੀਪ—ਭਰਾ ਜੀ! ਕਿਧਰ? ਅੱਜ ਤਾਂ ਬਸੰਤ ਦੀ ਛੁੱਟੀ ਏ।

ਸਤ ਪ੍ਰਕਾਸ਼—ਮੈਂ ਮੈਚ ਵੇਖਣ ਜਾ ਰਿਹਾਂ।

ਕਿਰਨਦੀਪ—ਕਿਹੜਾ?

ਸਤ ਪ੍ਰਕਾਸ਼—ਕ੍ਰਿਕਟ ਦਾ।

ਕਿਰਨਦੀਪ—ਟਿੱਕਟ ਹੈਗਾ?

ਸਤ ਪ੍ਰਕਾਸ਼—ਕਰ ਲਿਆ ਸੀ ਪ੍ਰਬੰਧ।

ਕਿਰਨਦੀਪ—ਕਿੱਥੋਂ?

ਸਤ ਪ੍ਰਕਾਸ਼—ਆਪਣੇ ਜਮਾਤੀ ਤੋਂ।

ਕਿਰਨਦੀਪ—ਮੁਫ਼ਤ?

ਸਤ ਪ੍ਰਕਾਸ਼—ਮੁਫ਼ਤ ਅੱਜ ਕਲ੍ਹ ਕੁਝ ਨਹੀਂ ਮਿਲਦਾ ਭਰਾ ਜੀ।

ਕਿਰਨਦੀਪ—ਫੇਰ?

ਸਤ ਪ੍ਰਕਾਸ਼—ਬਸ ਕਰ ਲਿਆ। (ਬਦਲ ਕੇ) ਤੂੰ ਨਹੀਂ ਜਾਣਾ?

ਕਿਰਨਦੀਪ—ਨਹੀਂ।

ਸਤ ਪ੍ਰਕਾਸ਼—ਕਿਉਂ?

ਕਿਰਨਦੀਪ—ਮੈਨੂੰ ਕ੍ਰਿਕਟ ਚੰਗੀ ਨਹੀਂ ਲੱਗਦੀ।

ਸਤ ਪ੍ਰਕਾਸ਼—ਚੰਗੀ ਨਹੀਂ ਲੱਗਦੀ, ਕਮਾਲ ਏ।

ਕਿਰਨਦੀਪ—ਇਹ ਅਮੀਰਾਂ ਤੇ ਵਿਹਲਿਆਂ ਦੀ ਖੇਡ ਏ। ਇਹਨੂੰ ਵਿਹਲੀਆਂ ਤੀਵੀਆਂ ਜਾਂ ਬੁੱਢੇ ਹੀ ਵੇਖ ਸਕਦੇ ਨੇ, ਜੁਆਨ ਨਹੀਂ।

ਸਤ ਪ੍ਰਕਾਸ਼—ਅੱਜ ਕਲ੍ਹ ਤਾਂ ਜੁਆਨ ਹੀ ਕ੍ਰਿਕਟ ਵੇਖਦੇ ਨੇ। ਕ੍ਰਿਕਟ ਦੀ ਕੁਮੈਂਟਰੀ ਸੁਣ ਕੇ ਸੁਆਦ ਲੈਂਦੇ ਨੇ।

ਕਿਰਨਦੀਪ—ਤਦੇ ਜੁਆਨੀ ਜੁਆਨੀ ਨਹੀਂ ਰਹੀ।

ਸਤ ਪ੍ਰਕਾਸ਼—ਕੀ ਭਾਵ?

ਕਿਰਨਦੀਪ—ਜੁਆਨੀ ਵਿਚ ਸਾਹ ਨਹੀਂ ਰਿਹਾ।

ਸਤ ਪ੍ਰਕਾਸ਼—ਕਿਵੇਂ?

ਕਿਰਨਦੀਪ—ਜੁਆਨਾਂ ਨੇ ਆਪ ਖੇਡਣਾ ਹੁੰਦਾ ਤੇ ਉਹ ਖੇਡ ਖੇਡਣੀ ਹੁੰਦੀ ਏ ਜਿਸ ਨਾਲ ਸਰੀਰ ਤਕੜਾ ਹੋਵੇ। ਇਹ ਪੈਂਟ ਪਾ ਕੇ ਖੇਡਣ ਵਾਲੀ ਏ, ਜ਼ੋਰ ਸੁਆਹ ਲੱਗਣਾ। ਸੋ ਮੈਂ ਨਹੀਂ ਵੇਖ ਸਕਦਾ।

ਸਤ ਪ੍ਰਕਾਸ਼—ਤੇਰੀ ਮਰਜ਼ੀ। ਲੋਕਾਂ ਤੋਂ ਵੱਖਰੇ ਨਹੀਂ ਹੋਈਦਾ ਭਾਈ ਸਾਹਿਬ।

ਕਿਰਨਦੀਪ—ਲੋਕਾਂ ਮਗਰ ਤੁਰਨਾ ਜੁਆਨਾਂ ਦਾ ਕੰਮ ਨਹੀਂ ਹੁੰਦਾ। ਮੈਂ ਬਸੰਤ ਦਾ ਮੇਲਾ ਵੇਖਾਂਗਾ।

ਸਤ ਪ੍ਰਕਾਸ਼—ਉੱਥੇ ਕੀ ਪਿਐ ?

ਕਿਰਨਦੀਪ—ਮੇਲਾ ਵੇਖਣ ਆਏ ਪੀਲੇ ਕੱਪੜਿਆਂ ਵਾਲੇ ਲੋਕਾਂ ਨੂੰ, ਪਤੰਗਾਂ ਨਾਲ ਸ਼ਿੰਗਾਰੇ ਆਸਮਾਨ ਨੂੰ ਤੇ ਪੀਲੀਆਂ ਮਠਿਆਈਆਂ ਵੇਖਾਂਗਾ।

ਸਤ ਪ੍ਰਕਾਸ਼—ਵਾਹ !

ਕਿਰਨਦੀਪ—ਇਹ ਸੁਹਾਵਣੀ ਰੁੱਤ ਦਾ ਮੇਲਾ। ਨਿਖਰੇ ਆਸਮਾਨ ਨੂੰ ਵੇਖ ਕੇ ਅਨੰਦ ਵੀ ਆਉਂਦੈ ਤੇ ਅੱਖਾਂ ਦੀ ਨਜ਼ਰ ਵੀ ਤੇਜ਼ ਹੋ ਜਾਂਦੀ ਏ।

ਸਤ ਪ੍ਰਕਾਸ਼—ਕਰ ਨਜ਼ਰ ਤੇਜ਼, ਤੂੰ ਪੇਂਡੂ ਦਾ ਪੇਂਡੂ ਰਿਹਾ। ਆਪਾਂ ਪੇਂਡੂ ਨਹੀਂ ਸ਼ਹਿਰੀ ਆਂ। ਕ੍ਰਿਕਟ ਦਾ ਮੈਚ ਵੇਖਣਾ ਅੱਜ ਅਕਲ ਵਾਲਿਆਂ ਦਾ ਕੰਮ ਏ।

ਕਿਰਨਦੀਪ—ਬਣ ਸ਼ਹਿਰੀ ਢਿੱਲੜ......ਕਰ ਰੀਸ .....ਆਪਾਂ ਨਹੀਂ ਜਾਣਾ।

ਸਤ ਪ੍ਰਕਾਸ਼—ਓਏ ਤੈਨੂੰ ਲਿਜਾਂਦਾ ਈ ਕੌਣ ਏ .....(ਇਹ ਕਹਿੰਦਾ ਗੁਣਗਣਾਉਂਦਾ ਚਲਾ ਜਾਂਦਾ ਹੈ।)

ਕਿਰਨਦੀਪ – ਇਹ ਜੁਆਨੀ ਵੀ ਤਾਰ ਦੇਊ ਦੇਸ਼ ਨੂੰ।

ਸੇਵਾਦਾਰ—(ਅੰਦਰੋਂ ਆਉਂਦਾ ਹੋਇਆ) ਕੀ ਚਿੱਠੀ ਮਿਲ ਗਈ ?

ਕਿਰਨਦੀਪ—ਚਿੱਠੀ ! ਮੇਰੀ ਚਿੱਠੀ ?

ਸੇਵਾਦਾਰ—ਸ਼ਾਇਦ ਤੁਹਾਡੀ ਸੀ।

ਕਿਰਨਦੀਪ—ਕੀਹਨੂੰ ਦੇ ਗਿਆ ਸੈਂ ?

ਸੇਵਾਦਾਰ—ਜੀ ਸਤ ਪ੍ਰਕਾਸ਼ ਦੀ ਸਮਝ ਕੇ ਉਹਨਾਂ ਨੂੰ ਦੇ ਗਿਆ ਸਾਂ।

ਕਿਰਨਦੀਪ—ਤੂੰ ਸਤ ਪ੍ਰਕਾਸ਼ ਦੇ ਹੱਥ ਫੜਾਉਣੀ ਸੀ।

ਸੇਵਾਦਾਰ—ਉਹ ਟਾਈ ਲਾ ਰਿਹਾ ਸੀ।

ਕਿਰਨਦੀਪ—ਫੇਰ ਕੀ ਸੀ, ਉਡੀਕ ਲੈਂਦਾ, ਚਿੱਠੀ ਹੱਥ ਵਿਚ ਫੜਾ ਕੇ ਜਾਣੀ ਸੀ।

ਸੇਵਾਦਾਰ—ਬੀਬੀ ਜੀ ਬੁਲਾ ਰਹੇ ਸਨ।

ਕਿਰਨਦੀਪ—ਚਿੱਠੀ ਫੜਾਉਣ ਵਿਚ ਕੀ ਵਰ੍ਹੇ ਲੱਗ ਜਾਣੇ ਸਨ ?

ਸੇਵਾਦਾਰ—ਜੀ ਹੁਣ ਤਾਂ ਗ਼ਲਤੀ ਹੋ ਗਈ, ਮੁਆਫ਼ ਕਰੋ।

ਕਿਰਨਦੀਪ—ਅੱਛਾ ਵੇਖ ਸਤ ਪ੍ਰਕਾਸ਼ ਚਲਾ ਗਿਐ ਕਿ ਇੱਥੇ ਈ ਏ ?

ਸੇਵਾਦਾਰ—ਅੱਛਾ ਜੀ। (ਜਾਂਦਾ ਹੈ।)

(ਗਗਨਦੀਪ ਆਉਂਦਾ ਹੈ।)

ਗਗਨਦੀਪ—ਕੀ ਗੱਲ ਏ, ਬੜਾ ਉਦਾਸ ਏਂ ?

ਕਿਰਨਦੀਪ—ਮੇਰੀ ਇਕ ਚਿੱਠੀ ਆਈ ਸੀ।

ਗਗਨਦੀਪ—ਫੇਰ ?

ਕਿਰਨਦੀਪ—ਮੁੰਡੂ ਖੌਰੇ ਕਿੱਥੇ ਸੁੱਟ ਗਿਐ ? ਕਹਿੰਦਾ ਏ ਇਸ ਕਮਰੇ ਵਿਚ ਸੁੱਟੀ ਸੀ।

ਗਗਨਦੀਪ—ਇੱਥੇ ਹੋਣੀ ਏ ਕੱਪੜਿਆਂ ਥੱਲੇ।

ਕਿਰਨਦੀਪ—(ਖਿਲਰੇ ਕੱਪੜਿਆਂ ਨੂੰ ਚੁੱਕ ਚੁੱਕ ਕੇ ਵੇਖਦਾ ਹੋਇਆ) ਪਤਾ ਨਹੀਂ ਸਤ ਪ੍ਰਕਾਸ਼ ਨੂੰ ਕੀ ਹੋਇਆ ਏ, ਸਾਰੇ ਗੰਦ ਪਾ ਦਿੰਦਾ ਏ।

ਗਗਨਦੀਪ—ਕ੍ਰਿਕਟ ਦੇ ਆਸ਼ਕ ਇਉਂ ਹੀ ਕਰਿਆ ਕਰਦੇ ਨੇ। ਆਊਟ ਹੋ ਕੇ ਆ ਬੈਟ ਸੁੱਟਿਆ ਕਰਦੇ ਨੇ ਥੱਲੇ।

ਕਿਰਨਦੀਪ—ਇੱਥੇ ਤਾਂ ਕਿਤੇ ਵੀ ਨਹੀਂ (ਸਾਰੇ ਕੱਪੜੇ ਚੁੱਕਦਾ ਹੈ ਅਤੇ ਹੈਂਗਰਾਂ 'ਤੇ ਟੰਗ ਕੇ ਅਲਮਾਰੀ ਵਿਚ ਰੱਖਦਾ ਹੈ।)

ਸਵਾਦਾਰ—(ਆਉਂਦਾ ਹੋਇਆ) ਜੀ ਉਹ ਚਲੇ ਗਏ ਨੇ।

ਕਿਰਨਦੀਪ—ਹੁਣ ਕੀ ਕੀਤਾ ਜਾਵੇ ? ਕਿੱਥੇ ਸੁੱਟੀ ਸੀ ਤੂੰ ?

ਸੇਵਾਦਾਰ—(ਥਾਂ ਦਾ ਇਸ਼ਾਰਾ ਕਰ ਕੇ) ਜੀ ਇੱਥੇ।

ਗਗਨਦੀਪ—(ਕਿਰਨਦੀਪ ਵੱਲ ਵੇਖ ਕੇ) ਕੀ ਸੱਚੀਂ ਤੇਰੀ ਸੀ ?

ਕਿਰਨਦੀਪ— ਇਹ ਵੀ ਪੱਕਾ ਨਹੀਂ ਪਤਾ।

ਗਗਨਦੀਪ—ਸ਼ਾਇਦ ਫੇਰ ਮੇਰੀ ਹੋਵੇ।

ਕਿਰਨਦੀਪ—ਹੋ ਸਕਦੈ। ਪਰ ਇਹ ਮੇਰੇ ਮਿੱਤਰ ਦੀ ਹੋਣੀ ਏ। ਸ਼ਿਮਲਿਉਂ ਆਈ ਹੋਵੇਗੀ, ਉਸ ਮੈਨੂੰ ਸ਼ਿਮਲੇ ਸੱਦਿਆ ਹੋਵੇਗਾ।

ਗਗਨਦੀਪ—ਨਹੀਂ, ਮੇਰੀ ਹੋਣੀ ਏ। ਲੰਡਨ ਤੋਂ ਆਈ ਹੋਣੀ ਏ।

ਕਿਰਨਦੀਪ—ਬਿਨਾਂ ਵੇਖੇ ਕੀ ਕਿਹਾ ਜਾ ਸਕਦੈ। (ਸੇਵਾਦਾਰ ਵੱਲ) ਤੂੰ ਫੇਰ ਸਤ ਪ੍ਰਕਾਸ਼ ਦਾ ਪਤਾ ਕਰ, ਅਜੇ ਗਿਆ ਨਹੀਂ ਹੋਣਾ, ਲਾਲੀ ਦੇ ਘਰ ਹੀ ਹੋਣੈਂ।

(ਸੇਵਾਦਾਰ ਜਾਂਦਾ ਹੈ।)

ਗਗਨਦੀਪ—ਇਹ ਪੜ੍ਹਿਆਂ ਲਿਖਿਆਂ ਦਾ ਘਰ ਏ, ਸਿਰਨਾਵਾਂ ਕਿਸੇ ਪੜ੍ਹਿਆ ਈ ਨਹੀਂ।

ਕਿਰਨਦੀਪ—ਸਤ ਪ੍ਰਕਾਸ਼ ਨੂੰ ਪੜ੍ਹਨਾ ਚਾਹੀਦਾ ਸੀ।

ਗਗਨਦੀਪ—ਸੇਵਾਦਾਰ ਨੂੰ ਚਿੱਠੀ ਉਸ ਦੇ ਹੱਥ ਵਿਚ ਫੜਾਉਣੀ ਚਾਹੀਦੀ ਸੀ।

ਕਿਰਨਦੀਪ - ਉਸ ਨੂੰ ਸਿਰਨਾਵਾਂ ਮੰਮੀ ਤੋਂ ਪੜ੍ਹਾ ਲੈਣਾ ਚਾਹੀਦਾ ਸੀ।

ਗਗਨਦੀਪ—ਮੂਰਖਤਾ ਸਤ ਪ੍ਰਕਾਸ਼ ਦੀ ਏ।

ਕਿਰਨਦੀਪ—ਉਸ ਦੀ ਤਾਂ ਹੈ ਹੀ।

ਗਗਨਦੀਪ—ਅੱਛਾ ਮੈਂ ਮਗਰ ਜਾਨਾਂ, ਕੋਈ ਜ਼ਰੂਰੀ ਚਿੱਠੀ ਨਾ ਹੋਵੇ।

(ਹਰਿਆਲੀ ਆਉਂਦੀ ਹੈ।)

ਹਰਿਆਲੀ—ਕੀ ਗੱਲ ਵੀਰ ਉਦਾਸ ਕਿਉਂ ਏਂ ?

ਕਿਰਨਦੀਪ—ਮੇਰੀ ਇਕ ਚਿੱਠੀ ਆਈ ਸੀ, ਸਤ ਪ੍ਰਕਾਸ਼ ਨਾਲ ਲੈ ਗਿਐ।

ਹਰਿਆਲੀ—ਉਹ ਨਾਲ ਕਿਉਂ ਲੈ ਗਿਆ ਏ ਤੇਰੀ ਚਿੱਠੀ ?

ਕਿਰਨਦੀਪ—ਬੇਪਰਵਾਹੀ।

ਹਰਿਆਲੀ—ਕੀ ਚਿੱਠੀ ਸੱਚੀਂ ਤੇਰੀ ਸੀ, ਸ਼ਾਇਦ ਸਤ ਪ੍ਰਕਾਸ਼ ਵੀਰ ਦੀ ਹੋਵੇ।

ਕਿਰਨਦੀਪ—ਹਾਂ ਮੇਰੀ ਜਾਪਦੀ ਏ।

ਹਰਿਆਲੀ—ਮੈਨੂੰ ਜਾਪਦੈ ਮੇਰੀ ਸੀ।

ਕਿਰਨਦੀਪ—ਤੂੰ ਕਿਵੇਂ ਕਹਿ ਸਕਦੀ ਏਂ ?

ਹਰਿਆਲੀ—ਸੇਵਾਦਾਰ ਦਸਦੈ ਕਿ ਲਫ਼ਾਫ਼ੇ ਉੱਤੇ ਗੁਲਾਬ ਦੇ ਫੁੱਲ ਛਪੇ ਹੋਏ ਸਨ ਅਤੇ ਇਹੋ ਜਿਹੇ ਲਫ਼ਾਫ਼ੇ ਮੇਰੀ ਸਹੇਲੀ ਜਰਮਨ ਤੋਂ ਭੇਜਿਆ ਕਰਦੀ ਏ। ਸ਼ਾਇਦ ਉਸ ਨੇ ਆਪਣੇ ਆਉਣ ਬਾਰੇ ਲਿਖਿਆ ਹੋਵੇ। ਮੈਨੂੰ ਹਵਾਈ ਅੱਡੇ 'ਤੇ ਪੁੱਜਣ ਲਈ ਲਿਖਿਆ ਹੋਵੇ।

ਕਿਰਨਦੀਪ—ਨਹੀਂ ਤੇਰੀ ਸਹੇਲੀ ਦੀ ਨਹੀਂ ਹੋ ਸਕਦੀ।

ਹਰਿਆਲੀ—ਕਿਉਂ ਨਹੀਂ ਹੋ ਸਕਦੀ। (ਬਦਲ ਕੇ) ਉਹ ਮੇਰੇ ਲਈ ਵਧੀਆ ਚੀਜ਼ਾਂ ਲਿਆਈ ਹੋਵੇਗੀ।

ਕਿਰਨਦੀਪ—ਤੂੰ ਐਵੇਂ ਹਵਾਈ ਘੋੜੇ ਦੁੜਾਈ ਜਾਂਦੀ ਏਂ।

ਹਰਿਆਲੀ—ਜਹਾਜ਼ ਅਤੇ ਹਵਾਈ ਘੋੜੇ 'ਤੇ ਹੀ ਆਈ ਨਾ ਵੀਰ ਜੀ।

ਕਿਰਨਦੀਪ—ਹਰਿਆਲੀ, ਤੇਰੀ ਨਹੀਂ ਹੋ ਸਕਦੀ ਇਹ ਚਿੱਠੀ ਕਦੀ।

ਸੇਵਾਦਾਰ—(ਆਉਂਦਾ ਹੋਇਆ) ਜੀ ਉਹ ਲਾਲੀ ਦੇ ਘਰ ਵੀ ਨਹੀਂ।

ਕਿਰਨਦੀਪ—ਤੂੰ ਲਫ਼ਾਫ਼ਾ ਤਾਂ ਵੇਖਿਆ ਹੋਵੇਗਾ ?

ਸੇਵਾਦਾਰ—ਜੀ ਵੇਖਿਆ ਸੀ।

ਕਿਰਨਦੀਪ—ਕੀ ਉਸ ਉੱਤੇ ਫੁੱਲ ਛਪੇ ਹੋਏ ਸਨ ?

ਸੇਵਾਦਾਰ—ਜੀ।

ਕਿਰਨਦੀਪ—ਸਰਨਾਵਾਂ ਹਿੰਦੀ ਵਿਚ ਸੀ, ਪੰਜਾਬੀ ਵਿਚ ਸੀ ਜਾਂ ਅੰਗਰੇਜ਼ੀ ਵਿਚ ਸੀ ?

ਸੇਵਾਦਾਰ—ਜੀ ਅੰਗਰੇਜ਼ੀ ਵਿਚ ਲਿਖਿਆ ਜਾਪਦਾ ਸੀ।

ਕਿਰਨਦੀਪ—ਲਿਖਾਈ ਕਿਹੋ ਜਿਹੀ ਸੀ ?

ਸੇਵਾਦਾਰ—ਜੀ ਬਹੁਤ ਵਧੀਆ।

ਹਰਿਆਲੀ—ਫੇਰ ਜ਼ਰੂਰ ਮੇਰੀ ਸਹੇਲੀ ਦੀ ਏ।

ਕਿਰਨਦੀਪ—ਜੇ ਤੂੰ ਮੰਮੀ ਨੂੰ ਵਿਖਾਲ ਲੈਂਦਾ, ਉਹ ਸਰਨਾਵਾਂ ਪੜ੍ਹ ਲੈਂਦੇ ਅਤੇ ਜਿਸ ਦੀ ਹੁੰਦੀ, ਉਸ ਨੂੰ ਦੇ ਦਿੰਦੇ ਤਾਂ ਇਹ ਪੁਆੜਾ ਤਾਂ ਨਾ ਪੈਂਦਾ।

ਹਰਿਆਲੀ—ਸਤ ਪ੍ਰਕਾਸ਼ ਦਾ ਕੀ ਪਤਾ ਕਿਤੇ ਸੁੱਟ ਹੀ ਨਾ ਆਵੇ।

ਕਿਰਨਦੀਪ—ਇਹ ਤਾਂ ਉਸ ਦੀ ਪੁਰਾਣੀ ਆਦਤ ਏ।

ਹਰਿਆਲੀ—ਮੇਰੀ ਸਹੇਲੀ ਕੀ ਆਖੇਗੀ ਕਿ ਮੈਂ ਹਵਾਈ ਅੱਡੇ 'ਤੇ ਲੈਣ ਹੀ ਨਹੀਂ ਗਈ।

ਕਿਰਨਦੀਪ—ਤੇਰੀ ਸਹੇਲੀ ਦੀ ਤਾਂ ਹੈ ਨਹੀਂ।

ਹਰਿਆਲੀ—ਹੋਰ ਕਿਸ ਦੀ ਏ ?

ਕਿਰਨਦੀਪ—ਮੇਰੀ।

ਹਰਿਆਲੀ—ਵੀਰ ਤੇਰੀ ਕਦੀ ਨਹੀਂ ਹੋ ਸਕਦੀ।

ਗਗਨਦੀਪ—(ਆਉਂਦਾ ਹੋਇਆ) ਉਹ ਨਹੀਂ ਲੱਭਾ।

ਹਰਿਆਲੀ—ਕੌਣ ?

ਗਗਨਦੀਪ—ਸਤ ਪ੍ਰਕਾਸ਼।

ਕਿਰਨਦੀਪ—ਤੂੰ ਕਿੱਥੇ ਲੱਭਿਆ ?

ਗਗਨਦੀਪ—ਕ੍ਰਿਕਟ ਦੀ ਗਰਾਊਂਡ 'ਚ।

ਕਿਰਨਦੀਪ—ਉੱਥੇ ਹੀ ਹੋਣਾ ਸੀ ਉਹ।

ਗਗਨਦੀਪ—ਮੈਂ ਸਾਰੇ ਵੇਖ ਆਇਆਂ, ਉੱਥੇ ਨਹੀਂ ਕਿਤੇ।

ਕਿਰਨਦੀਪ—ਹੋਰ ਕਿੱਥੇ ਹੋਵੇਗਾ ?

ਗਗਨਦੀਪ—ਕੀ ਕਹਿ ਸਕਦੇ ਹਾਂ।

ਹਰਿਆਲੀ—ਆ ਕਿਰਨਦੀਪ, ਲੱਭ ਕੇ ਲਿਆਈਏ। ਮੇਰੀ ਸਹੇਲੀ ਕੀ ਆਖੇਗੀ ?

ਗਗਨਦੀਪ—ਤੁਸੀਂ ਕਿੱਥੇ ਲੱਭੋਗੇ। ਆ ਜਾਊ ਆਪੇ ਸ਼ਾਮੀਂ।

ਹਰਿਆਲੀ—ਜੇ ਚਿੱਠੀ ਜ਼ਰੂਰੀ ਹੋਈ! ਮੇਰੀ ਸਹੇਲੀ ਦੀ ਹੋਈ ਅਤੇ ਉਹ ਅੱਜ ਹੀ ਜਹਾਜ਼ ਰਾਹੀਂ ਆ ਰਹੀ ਹੋਈ ਫੇਰ...?

ਗਗਨਦੀਪ—ਤੇਰੀ ਨਹੀਂ ਹੋ ਸਕਦੀ।

ਹਰਿਆਲੀ—ਮੇਰੀ ਕਿਉਂ ਨਹੀਂ ਹੋ ਸਕਦੀ ?

ਕਿਰਨਦੀਪ—ਅੱਛਾ ਤੇਰੀ ਹੀ ਸਹੀ, ਪਰ ਚਿੱਠੀ ਲੱਭੇ ਬਿਨਾਂ ਕਿਵੇਂ ਕਹਿ ਸਕਦੇ ਹਾਂ ਕਿਸ ਦੀ ਏ।

ਹਰਿਆਲੀ—ਆ ਵੀਰ ਕਿਰਨਦੀਪ, ਸਤ ਪ੍ਰਕਾਸ਼ ਨੂੰ ਲੱਭੀਏ। ਮੈਨੂੰ ਪੂਰਾ ਯਕੀਨ ਏ ਕਿ ਜਰਮਨ ਤੋਂ ਹੀ ਆਈ ਏ। (ਦੋਵੇਂ ਜਾਂਦੇ ਹਨ)

ਗਗਨਦੀਪ—ਚੰਗਾ ਤਮਾਸ਼ਾ ਬਣਿਆ। ਬੇਪ੍ਰਵਾਹ ਆਦਮੀ ਕਈ ਪੁਆੜੇ ਪਾ ਬੈਠਦੇ।

(ਪਰਵਿਰਤੀ ਆਉਂਦੀ ਹੈ)

ਪਰਵਿਰਤੀ—ਕੀ ਕੋਠਾ ਸਿਰ 'ਤੇ ਚੁਕਿਆ ਹੋਇਆ ਏ ਸਭ ਨੇ ? ਐਵੇਂ ਰੌਲਾ ਪਾਈ

ਜਾ ਰਹੇ ਹੋ।

ਗਗਨਦੀਪ—ਇੱਕ ਚਿੱਠੀ ਆਈ ਏ।

ਪਰਵਿਰਤੀ—ਜਿਹੜੀ ਚਿੱਠੀ ਡਾਕਖ਼ਾਨੇ ਪਾਈ ਗਈ ਏ ਉਸ ਨੇ ਤਾਂ ਕਿਤੇ ਨਾ ਕਿਤੇ ਪੁੱਜਣਾ ਹੀ ਹੁੰਦੈ। ਪਰ ਚਿੱਠੀ ਹੈ ਕਿਸ ਦੀ ?

ਗਗਨਦੀਪ—ਇਹੋ ਤਾਂ ਪਤਾ ਨਹੀਂ ਲੱਗਦਾ।

ਪਰਵਿਰਤੀ—ਚਿੱਠੀ ਹੈ ਕਿੱਥੇ ?

ਗਗਨਦੀਪ—ਸਤ ਪ੍ਰਕਾਸ਼ ਕੋਲ।

ਪਰਵਿਰਤੀ—ਸਤ ਪ੍ਰਕਾਸ਼ ਕਿੱਥੇ ਏ ?

ਗਗਨਦੀਪ—ਮੈਚ ਵੇਖਣ ਗਿਆ ਹੋਇਐ।

ਪਰਵਿਰਤੀ—ਫੇਰ ਉਹਦੀ ਹੀ ਹੋਣੀ ਏਂ ਤਦੇ ਨਾਲ ਲੈ ਗਿਐ।

ਗਗਨਦੀਪ—ਉਹਦੀ ਨਹੀਂ।

ਪਰਵਿਰਤੀ— ਫਿਰ ਕਿਉਂ ਲੈ ਗਿਆ ?

ਗਗਨਦੀਪ—ਤੰਗ ਕਰਨ ਲਈ।

ਪਰਵਿਰਤੀ— ਤੈਨੂੰ ਪੱਕਾ ਪਤੈ ਕਿ ਉਹਦੀ ਨਹੀਂ ?

ਗਗਨਦੀਪ—ਹਾਂ, ਇਹ ਚਿੱਠੀ ਉਸ ਦੀ ਨਹੀਂ।

ਪਰਵਿਰਤੀ—ਫੇਰ ਕਿਸ ਦੀ ਏ ?

ਗਗਨਦੀਪ—ਇਹੋ ਤਾਂ ਪਤਾ ਨਹੀਂ ਲੱਗਦਾ। ਕਿਰਨਦੀਪ ਕਹਿੰਦੈ ਮੇਰੀ ਏ, ਹਰਿਆਲੀ ਕਹਿੰਦੀ ਏ ਮੇਰੀ, ਮੈਨੂੰ ਆਪਣੀ ਜਾਪਦੀ ਏ।

ਪਰਵਿਰਤੀ—(ਸੋਚ ਕੇ) ਤੁਹਾਡੇ ਵਿੱਚੋਂ ਕਿਸੇ ਦੀ ਨਹੀਂ ਹੋ ਸਕਦੀ।

ਗਗਨਦੀਪ—ਕਿਉਂ ?

ਪਰਵਿਰਤੀ—ਮੈਨੂੰ ਲਗਦੈ ਕਿ ਮੇਰੀ ਏ। ਤੂੰ ਜਾ ਕੇ ਪਤਾ ਕਰ ਮੇਰੇ ਭਤੀਜੇ ਦੀ ਨਾ ਹੋਵੇ। ਉਹ ਸਤ ਪ੍ਰਕਾਸ਼ ਤਾਂ ਬੇਪਰਵਾਹ ਏ। (ਪ੍ਰਵੇਸ਼ ਆਉਂਦਾ ਹੈ।)

ਪ੍ਰਵੇਸ਼—ਮੇਰੀ ਅੱਜ ਚਿੱਠੀ ਆਉਣੀ ਸੀ। ਕੀ ਡਾਕ ਆ ਗਈ ?

ਗਗਨਦੀਪ - ਡਾਕ ਤਾਂ ਆ ਗਈ।

ਪ੍ਰਵੇਸ਼—ਕੋਈ ਚਿੱਠੀ ਨਹੀਂ ਆਈ ? ਮੇਰੀ ਚਿੱਠੀ ਦਿੱਲੀ ਯੂਨੀਵਰਸਿਟੀ ਤੋਂ ਆਉਣੀ ਸੀ।

ਪਰਵਿਰਤੀ – ਆਈ ਤਾਂ ਹੈ ਪਰ !

ਪ੍ਰਵੇਸ਼—(ਕੱਟ ਕੇ) ਕਿੱਥੇ ਏ ?

ਪਰਵਿਰਤੀ – ਸਤ ਪ੍ਰਕਾਸ਼ ਲੈ ਗਿਆ ਏ।

ਪ੍ਰਵੇਸ਼—ਉਹ ਕਿਉਂ ਲੈ ਗਿਆ ?

ਪਰਵਿਰਤੀ—ਗਗਨਦੀਪ ਦਸਦਾ ਏ, ਸੰਤੂ ਅੰਦਰ ਸੁੱਟ ਗਿਆ ਸੀ ਅਤੇ ਸਤ ਪ੍ਰਕਾਸ਼ ਨੇ ਚੁੱਕ ਕੇ ਜੇਬ ਵਿਚ ਪਾ ਲਈ ।

ਪ੍ਰਵੇਸ਼—ਉਸ ਕਿਉਂ ਜੇਬ 'ਚ ਪਾ ਲਈ ?

ਗਗਨਦੀਪ—ਜੀ ਰੱਬ ਜਾਣੇ ।

ਪ੍ਰਵੇਸ਼—ਉਹ ਕਿਤੇ ਸੁੱਟ ਨਾ ਆਵੇ ? ਕਿਤੇ ਉਸ ਵਿਚ ਯੂਨੀਵਰਸਿਟੀ ਦਾ ਚੈੱਕ ਹੀ ਨਾ ਹੋਵੇ ।

ਗਗਨਦੀਪ—ਇਹੋ ਮੈਨੂੰ ਡਰ ਏ ।

ਪ੍ਰਵੇਸ਼ —ਉਹ ਨਿੱਤ ਪੈੱਨ ਗੁਆ ਆਉਂਦੈ, ਕਾਪੀਆਂ ਗੁਆ ਆਉਂਦੈ...ਇਹ ਕਿਵੇਂ ਸਾਂਭ ਸਕਦੈ । ਹੈ ਕਿੱਥੇ ਉਹ ?

ਗਗਨਦੀਪ—ਮੈਚ ਵੇਖਣ ਗਿਆ ਹੋਇਆ ਏ ।

ਪ੍ਰਵੇਸ਼—ਉਸ ਨੂੰ ਤਾਂ ਕ੍ਰਿਕਟ ਨੇ ਮਾਰ ਲਿਐ ।

ਪਰਵਿਰਤੀ—ਅੱਜ ਹਰ ਜੁਆਨ ਨੂੰ ਕ੍ਰਿਕਟ ਦੀ ਕੁਮੈਂਟਰੀ ਘੇਰੀ ਬੈਠੀ ਏ ।

ਪ੍ਰਵੇਸ਼—ਕਈ ਤਾਂ ਖਾਣਾ ਪੀਣਾ ਭੁੱਲ ਕੇ ਰੇਡੀਓ ਕੰਨ ਨਾਲ ਲਾਈ ਰਖਦੇ ਨੇ । ਉਸ ਨੂੰ ਲੱਭ ਕੇ ਲਿਆਉਣਾ ਸੀ ।

ਪਰਵਿਰਤੀ—ਹਰਿਆਲੀ ਤੇ ਕਿਰਨਦੀਪ ਦੋਵੇਂ ਕਦੋਂ ਦੇ ਲੱਭਣ ਗਏ ਹੋਏ ਨੇ, ਉਹ ਮੁੜੇ ਨਹੀਂ, ਮੈਂ ਗਗਨਦੀਪ ਨੂੰ ਵੀ ਮਗਰ ਭੇਜਿਐ ।

ਪ੍ਰਵੇਸ਼—ਏਸ ਮੁੰਡੇ ਦੀ ਬੇਪ੍ਰਵਾਹੀ ਤਬਾਹ ਕਰੀ ਜਾ ਰਹੀ ਏ । ਕਦੀ ਕੁਝ ਗੁਆ ਆਉਂਦੈ ਕਦੀ ਕੁਝ । ਕੀ ਬਣੇਗਾ ?

ਪਰਵਿਰਤੀ—ਮੈਂ ਕੀ ਦੱਸਾਂ ?

ਪ੍ਰਵੇਸ਼—ਸੰਤੂ ਨੂੰ ਚਿੱਠੀ ਮੇਰੇ ਹੱਥ ਫੜਾਉਣੀ ਚਾਹੀਦੀ ਸੀ, ਜਿਹਦੀ ਹੁੰਦੀ ਮੈਂ ਦੇ ਦਿੰਦਾ।

ਪਰਵਿਰਤੀ—ਉਹ ਨਿਰਾ ਮੂਰਖ ਏ ।

ਪ੍ਰਵੇਸ਼ —ਜੇ ਸਤ ਪ੍ਰਕਾਸ਼ ਨੇ ਗੁਆ ਦਿੱਤੀ ਕਿਤੇ ?

ਪਰਵਿਰਤੀ—ਜ਼ਰੂਰ ਗੁਆ ਦਿੱਤੀ ਹੋਣੀ ਏਂ ।

ਪ੍ਰਵੇਸ਼—ਉਸ ਨੂੰ ਸਰਨਾਵਾਂ ਪੜ੍ਹ ਕੇ ਜਿਸ ਦੀ ਸੀ ਉਸ ਨੂੰ ਦੇ ਦੇਣੀ ਚਾਹੀਦੀ ਸੀ ।

ਪਰਵਿਰਤੀ—ਉਸ ਨੂੰ ਕੌਣ ਸਮਝਾਵੇ ਇਹ ਗੱਲ ।

(ਹਰਿਆਲੀ ਅਤੇ ਕਿਰਨਦੀਪ ਆਉਂਦੇ ਹਨ ।)

ਪਰਵਿਰਤੀ—ਲਭਿਆ ਨਹੀਂ ?

ਕਿਰਨਦੀਪ—ਨਹੀਂ ।

ਪ੍ਰਵੇਸ਼—ਕਿੱਥੇ ਚਲਾ ਗਿਆ ?

ਹਰਿਆਲੀ—ਅਸੀਂ ਤਾਂ ਸਾਰੇ ਲੱਭ ਆਏ ਹਾਂ, ਕੀ ਪਤਾ ਕਿੱਧਰ ਚਲਾ ਗਿਐ ?

ਪ੍ਰਵੇਸ਼—ਉਸ ਨੂੰ ਲੱਭਣਾ ਜ਼ਰੂਰੀ ਏ ।

ਹਰਿਆਲੀ—ਲਭੀਏ ਕਿੱਥੇ ?

ਕਿਰਨਦੀਪ—ਹੁਣ ਤਾਂ ਸ਼ਾਮ ਤੱਕ ਉਡੀਕਣਾ ਈ ਪਏਗਾ । ਸ਼ਾਮ ਨੂੰ ਤਾਂ ਮੁੜੇਗਾ ਹੀ ਨਾ ।

ਪ੍ਰਵੇਸ਼—ਕੀ ਪਤਾ ਕਿਸੇ ਦੋਸਤ ਕੋਲ ਚਲਾ ਜਾਵੇ ।

ਗਗਨਦੀਪ—(ਆਉਂਦਾ ਹੋਇਆ) ਉਹ ਨਹੀਂ ਲੱਭਾ ।

ਪ੍ਰਵੇਸ਼—ਕਿਤੇ ਦੁਰਘਟਨਾ ਨਾ ਹੋ ਗਈ ਹੋਵੇ ।

ਪਰਵਿਰਤੀ—ਕੀ ਪਤਾ ਲੱਗਦੈ । ਥਾਂ ਥਾਂ ਐਕਸੀਡੈਂਟ ਹੋ ਰਹੇ ਨੇ ।

ਪ੍ਰਵੇਸ਼—ਅੰਨ੍ਹੇਵਾਹ ਅੱਖਾਂ ਮੀਟ ਕੇ ਸਾਈਕਲ, ਸਕੂਟਰ ਚਲਾਉਂਦੇ ਨੇ ਮੁੰਡੇ, ਐਕਸੀਡੈਂਟ ਨਾ ਹੋਣ ਤੇ ਹੋਰ ਕੀ ਹੋਵੇ ।

ਕਿਰਨਦੀਪ—ਦੁਰਘਟਨਾ ਕਿਵੇਂ ਹੋ ਸਕਦੀ ਏ, ਉਹ ਤਾਂ ਪੈਦਲ ਗਿਆ ਏ ।

ਹਰਿਆਲੀ—ਪੈਦਲ ਨਹੀਂ, ਸਾਈਕਲ ਤੇ ਗਿਐ ।

ਕਿਰਨਦੀਪ—ਫੇਰ ਜ਼ਰੂਰ ਕੁਝ ਕਰ ਬੈਠਾ ਹੋਣੈ ।

ਹਰਿਆਲੀ—ਮੰਮੀ, ਫੇਰ ਟੈਲੀਫ਼ੂਨ ਕਰਨਾ ਚਾਹੀਦੈ ।

ਪ੍ਰਵੇਸ਼—ਕਿੱਥੇ ਕਰੀਏ ?

ਹਰਿਆਲੀ—ਠਾਣੇ ਕਰੋ ।

ਪਰਵਿਰਤੀ—ਹਰਿਆਲੀ ਠੀਕ ਕਹਿੰਦੀ ਏ, ਤੁਸੀਂ ਕਰੋ ਟੈਲੀਫ਼ੂਨ ।

(ਪ੍ਰਵੇਸ਼ ਟੈਲੀਫ਼ੂਨ ਚੁੱਕ ਕੇ ਡਾਇਲ ਘੁਮਾਉਂਦਾ ਹੈ ।)

ਪ੍ਰਵੇਸ਼—ਹੈਲੋ ! ਕਿੱਥੋਂ ਬੋਲ ਰਹੇ ਹੋ ?

ਆਵਾਜ਼—ਠਾਣਾ ਸਦਰ ਤੋਂ ।

ਪ੍ਰਵੇਸ਼—ਕਿਸੇ ਦੁਰਘਟਨਾ ਦੀ ਖ਼ਬਰ ਤਾਂ ਨਹੀਂ ਆਈ ਕੋਈ...?

ਆਵਾਜ਼—ਇਕ ਹੋਈ ਏ ।

ਪ੍ਰਵੇਸ਼—ਕਿੱਥੇ ?

ਆਵਾਜ਼—ਮਜੀਠਾ ਰੋਡ 'ਤੇ ।

ਪ੍ਰਵੇਸ਼—ਕਿਸ ਕਿਸ ਦੀ ?

ਆਵਾਜ਼—ਦੋ ਸਕੂਟਰ ਸਵਾਰਾਂ ਦੀ ।

ਪ੍ਰਵੇਸ਼—ਸਾਈਕਲ ਦੀ ਤਾਂ ਨਹੀਂ ਹੋਈ ਕਿਸੇ ਦੀ ?

ਆਵਾਜ਼—ਨਹੀਂ ।

ਪ੍ਰਵੇਸ਼—ਕਿਸੇ ਹੋਰ ਪਾਸੇ ਤਾਂ ਨਹੀਂ ਹੋਈ ?
ਆਵਾਜ਼—ਅਜੇ ਤੀਕ ਤਾਂ ਕੋਈ ਖ਼ਬਰ ਨਹੀਂ ।
ਪ੍ਰਵੇਸ਼—(ਟੈਲੀਫ਼ੂਨ ਰੱਖ ਕੇ) ਹੁਣ ਕੀ ਕੀਤਾ ਜਾਵੇ ?
ਹਰਿਆਲੀ—ਉਡੀਕ ਕਰੋ ।
ਕਿਰਨਦੀਪ—ਕਦ ਤਕ ?
ਹਰਿਆਲੀ—ਜਦ ਤਕ ਉਹ ਨਾ ਆਵੇ ।
ਪਰਵਿਰਤੀ—ਗੁਰੂ ਤੇਗ਼ ਬਹਾਦਰ ਐਮਰਜੈਂਸੀ ਵਿਚ ਕਰੋ ।
ਪ੍ਰਵੇਸ਼—ਉੱਥੇ ਕਰਨ ਦਾ ਕੋਈ ਲਾਭ ਨਹੀਂ ।
ਪਰਵਿਰਤੀ—ਕਿਤੇ ਕਰਫ਼ਿਊ ਨਾ ਲੱਗ ਗਿਆ ਹੋਵੇ ?
ਪ੍ਰਵੇਸ਼—ਕੀ ਕਿਹਾ ਜਾ ਸਕਦੈ ।

(ਸਾਰੇ ਬਹੁਤ ਉਦਾਸ ਹੋ ਜਾਂਦੇ ਹਨ ।)

(ਸਤ ਪ੍ਰਕਾਸ਼ ਆਉਂਦਾ ਹੈ ।)

ਕਿਰਨਦੀਪ—ਲਓ ਆ ਗਿਆ ਕ੍ਰਿਕਟ ਦਾ ਖਿਡਾਰੀ ।
ਸਤ ਪ੍ਰਕਾਸ਼—ਤੁਸੀਂ ਸਾਰੇ ਘਬਰਾਏ ਹੋਏ ਕਿਉਂ ਹੋ ?
ਕਿਰਨਦੀਪ—ਤੈਨੂੰ ਉਡੀਕਦੇ ਸਾਂ ।
ਸਤ ਪ੍ਰਕਾਸ਼—ਮੈਂ ਕਿਤੇ ਇੰਗਲੈਂਡ ਚਲਾ ਗਿਆ ਸਾਂ ? ਆ ਹੀ ਜਾਣਾ ਸੀ ।
ਕਿਰਨਦੀਪ—ਅੱਛਾ ਚਿੱਠੀ ਲਿਆ ।
ਸਤ ਪ੍ਰਕਾਸ਼—ਕਿਹੜੀ ਚਿੱਠੀ ?
ਕਿਰਨਦੀਪ—ਜਿਹੜੀ ਸੰਤੂ ਦੇ ਗਿਆ ਸੀ ।
ਸਤ ਪ੍ਰਕਾਸ਼—ਮੈਨੂੰ ਤਾਂ ਕੋਈ ਚਿੱਠੀ ਨਹੀਂ ਦੇ ਕੇ ਗਿਆ ।
ਕਿਰਨਦੀਪ—ਕਮਾਲ ਏ, ਤੂੰ ਫ਼ਰਸ਼ ਤੋਂ ਚੁੱਕੀ ਨਹੀਂ ?
ਸਤ ਪ੍ਰਕਾਸ਼—ਮੈਂ ਤਾਂ ਕੋਈ ਚਿੱਠੀ ਨਹੀਂ ਚੁੱਕੀ ।
ਕਿਰਨਦੀਪ—ਫੇਰ ਕਿੱਥੇ ਗਈ ?
ਸਤ ਪ੍ਰਕਾਸ਼—ਸੰਤੂ ਨੂੰ ਪੁੱਛੋ ।
ਕਿਰਨਦੀਪ—ਉਸ ਨੂੰ ਤਾਂ ਪੁੱਛ ਬੈਠੇ ਹਾਂ ।
ਸਤ ਪ੍ਰਕਾਸ਼—ਕੀ ਕਹਿੰਦੇ ਉਹ ?
ਕਿਰਨਦੀਪ—ਉਹ ਤਾਂ ਕਹਿੰਦੇ ਮੈਂ ਸੁੱਟ ਗਿਆ ਸਾਂ ਤੇ ਕਹਿ ਗਿਆ ਸਾਂ ਲਓ ਚਿੱਠੀ ।

(ਸਤ ਪ੍ਰਕਾਸ਼ ਕੁਝ ਯਾਦ ਕਰਦਾ ਹੈ ਅਤੇ ਆਪਣੀਆਂ ਸਾਰੀਆਂ ਜੇਬਾਂ ਫਰੋਲਦਾ ਹੈ ।)

ਸਤ ਪ੍ਰਕਾਸ਼—ਆ ਗਿਆ ਚੇਤਾ।

ਕਿਰਨਦੀਪ—ਕਿੱਥੇ ਏ ?

ਸਤ ਪ੍ਰਕਾਸ਼—ਮੈਂ ਚੁੱਕ ਕੇ ਆਪਣੀ ਡਾਇਰੀ ਵਿਚ ਰੱਖ ਲਈ ਜੀ।

ਪ੍ਰਵੇਸ਼—ਡਾਇਰੀ ਕਿੱਥੇ ਐ ?

ਸਤ ਪ੍ਰਕਾਸ਼—ਜੀ ਸਾਈਕਲ ਦੇ ਕੈਰੀਅਰ 'ਤੇ।

ਕਿਰਨਦੀਪ—ਜਾ ਲਿਆ ਡਾਇਰੀ।

ਸਤ ਪ੍ਰਕਾਸ਼—ਲਿਆਇਆ। (ਜਾਂਦਾ ਹੈ)

ਪਰਵਿਰਤੀ—ਡਾਇਰੀ ਵਿੱਚੋਂ ਜ਼ਰੂਰ ਸੁੱਟ ਬੈਠਾ ਹੋਣੈਂ।

ਹਰਿਆਲੀ—ਨਹੀਂ, ਡਾਇਰੀ ਵਿਚ ਹੋਣੀ ਏਂ।

(ਸਤ ਪ੍ਰਕਾਸ਼ ਡਾਇਰੀ ਲੈ ਕੇ ਆਉਂਦਾ ਹੈ।)

ਸਤ ਪ੍ਰਕਾਸ਼—(ਡਾਇਰੀ ਫਰੋਲਦਾ ਹੋਇਆ) ਇਸ ਵਿਚ ਤਾਂ ਨਹੀਂ ਏ। (ਸੋਚ ਕੇ) ਕਿਤੇ ਡਿੱਗ ਨਾ ਪਈ ਹੋਵੇ।

ਪਰਵਿਰਤੀ—ਤੇਰੀ ਬੇਪ੍ਰਵਾਹੀ ਨੇ ਮਾਰ ਲਿਆ, ਖੌਰਿਆ ਮੇਰੇ ਭਤੀਜੇ ਦੀ ਸੀ।

ਪ੍ਰਵੇਸ਼—ਖੌਰਿਆ ਯੂਨੀਵਰਸਿਟੀ ਤੋਂ ਆਈ ਸੀ।

ਹਰਿਆਲੀ—ਜਰਮਨ ਤੋਂ ਮੇਰੀ ਸਹੇਲੀ ਦੀ ਆਈ ਸੀ ?

ਕਿਰਨਦੀਪ—ਨਹੀਂ ਮੇਰੇ ਮਿੱਤਰ ਦੀ ਸ਼ਿਮਲੇ ਤੋਂ ਸੀ।

ਪਰਵਿਰਤੀ—ਲੱਭ ਕੇ ਲਿਆ।

ਪ੍ਰਵੇਸ਼—ਜਾ ਲੱਭ ਕੇ ਲਿਆ।

ਹਰਿਆਲੀ—ਲੱਭ ਕੇ ਲਿਆ।

ਕਿਰਨਦੀਪ—ਲੱਭ ਕੇ ਲਿਆ।

ਗਗਨਦੀਪ—ਜਾ ਲੱਭ ਕੇ ਲਿਆ।

ਸਤ ਪ੍ਰਕਾਸ਼—ਕਿੱਥੋਂ ਲਿਆਵਾਂ ? ਪਤਾ ਨਹੀਂ ਕਿੱਥੇ ਡਿੱਗ ਪਈ ?

ਸਾਰੇ—ਸਾਨੂੰ ਨਹੀਂ ਪਤਾ, ਜਿੱਥੋਂ ਮਰਜ਼ੀ ਲੱਭ ਕੇ ਲਿਆ।

ਸਤ ਪ੍ਰਕਾਸ਼—ਮੈਨੂੰ ਨਹੀਂ ਲੱਭਣੀ।

ਸਾਰੇ—ਜਿਨ੍ਹਾਂ ਰਾਹਾਂ 'ਤੇ ਗਿਆ ਸੀ, ਉਹਨਾਂ 'ਤੇ ਵੇਖ ਕੇ ਆ।

ਸਤ ਪ੍ਰਕਾਸ਼—ਮੈਨੂੰ ਤਾਂ ਇਹ ਵੀ ਚੇਤਾ ਨਹੀਂ ਰਿਹਾ ਕਿਹੜੇ ਕਿਹੜੇ ਪਾਸੇ ਗਿਆ ਸਾਂ।

ਸਾਰੇ—ਅੱਛਾ ਸਾਨੂੰ ਨਹੀਂ ਪਤਾ ਸਾਡੀ ਚਿੱਠੀ ਲਿਆ।

ਪਰਵਿਰਤੀ—ਤੂੰ ਸਰਨਾਵਾਂ ਪੜ੍ਹੇ ਬਿਨਾਂ ਚਿੱਠੀ ਡਾਇਰੀ 'ਚ ਕਿਉਂ ਰੱਖੀ ?

ਪ੍ਰਵੇਸ਼—ਤੂੰ ਅਨਪੜ੍ਹ ਸੀ ? ਤੂੰ ਸਰਨਾਵਾਂ ਕਿਉਂ ਨਹੀਂ ਪੜ੍ਹਿਆ ?

ਕਿਰਨਦੀਪ—ਤੂੰ ਕਿਉਂ ਚੁੱਕੀ ?
ਗਗਨਦੀਪ—ਤੂੰ ਚੁੱਕੀ ਕਿਉਂ ?
ਹਰਿਆਲੀ—ਮੇਰੀ ਚਿੱਠੀ ਇਸ ਜਾਣ ਕੇ ਚੁੱਕੀ ਏ ।
ਕਿਰਨਦੀਪ—ਮੇਰੀ ਚਿੱਠੀ ਇਸ ਸ਼ਰਾਰਤ ਨਾਲ ਚੁੱਕੀ ਏ ।
ਗਗਨਦੀਪ—ਮੇਰੀ ਚਿੱਠੀ ਇਸ ਨੇ ਮੈਨੂੰ ਤੰਗ ਕਰਨ ਲਈ ਚੁੱਕੀ ਏ । ਇਸ ਨੇ ਜਾਣ ਕੇ ਗੁਆਈ ਏ ।
ਕਿਰਨਦੀਪ—ਨਹੀਂ, ਇਸ ਪਾੜ ਸੁੱਟੀ ਹੋਣੀ ਏਂ ।
ਸਤ ਪ੍ਰਕਾਸ਼—ਕਿਉਂ ਗੁਆਉਣੀ ਸੀ ? ਮੈਂ ਕਿਉਂ ਪਾੜਨੀ ਸੀ ?
ਸਾਰੇ—ਸਾਨੂੰ ਕੀ ਪਤਾ ਤੇਰੇ ਦਿਲ ਵਿਚ ਕੀ ਏ ।
ਸਤ ਪ੍ਰਕਾਸ਼—ਅੱਛਾ ਜਾਨਾ ਵਾਂ ਲੱਭਣ ।
ਹਰਿਆਲੀ—ਕਿਸੇ ਵਧੀਆ ਲਿਫ਼ਾਫ਼ਾ ਵੇਖ ਕੇ ਚੁੱਕ ਲਈ ਹੋਣੀ ਏਂ ।
ਗਗਨਦੀਪ—ਲੋਕ ਰਾਹ 'ਚੋਂ ਚਿੱਠੀਆਂ ਨਹੀਂ ਚੁਕਿਆ ਕਰਦੇ ।
ਪ੍ਰਵੇਸ਼—ਜਾ ਲੱਭ, ਜੇ ਲੱਭਦੀ ਏ ।
ਸਤ ਪ੍ਰਕਾਸ਼—ਜਾਨਾ ਵਾਂ ਬਾਬਾ । ਇਉਂ ਕਰਦੇ ਨੇ ਜਿਵੇਂ ਚਿੱਠੀ ਨਾ ਹੋਵੇ ਹਜ਼ਾਰਾਂ ਦਾ ਚੈੱਕ ਹੋਵੇ ।
ਪ੍ਰਵੇਸ਼—ਚੈੱਕ ਦਾ ਐਨਾ ਦੁੱਖ ਨਹੀਂ ਹੋਇਆ ਕਰਦਾ ਜਿੰਨਾ ਚਿੱਠੀ ਗੁਆਚਣ ਦਾ । ਪਤਾ ਨਹੀਂ ਵਿਚ ਕੀ ਲਿਖਿਆ ਹੋਵੇ ।

(ਸੇਵਾਦਾਰ ਚਿੱਠੀ ਲੈ ਕੇ ਆਉਂਦਾ ਹੈ ।)

ਸੇਵਾਦਾਰ—ਆਹ ਲਓ ਜੀ ਚਿੱਠੀ, ਕੋਈ ਆਦਮੀ ਦੇ ਗਿਐ ।
ਪ੍ਰਵੇਸ਼—ਲਿਆ ਵਿਖਾ ।
ਹਰਿਆਲੀ—ਮੈਨੂੰ ਵਿਖਾ ।
ਗਗਨਦੀਪ—ਪਹਿਲਾਂ ਮੈਨੂੰ ਵਿਖਾ ।
ਸਤ ਪ੍ਰਕਾਸ਼—(ਚਿੱਠੀ ਦਾ ਸਰਨਾਵਾਂ ਪੜ੍ਹਦਾ ਹੋਇਆ) ਇਹ ਤਾਂ ਕਿਰਨਦੀਪ ਦੀ ਏ ।
ਹਰਿਆਲੀ—ਕਿਰਨਦੀਪ ਦੀ ?
ਪਰਵਿਰਤੀ—ਕਿਰਨਦੀਪ ਦੀ ?
ਗਗਨਦੀਪ—ਹੈਂ ! ਕਿਰਨਦੀਪ ਦੀ ?
ਪ੍ਰਵੇਸ਼—ਕਿਰਨਦੀਪ ਦੀ ?
ਕਿਰਨਦੀਪ—(ਸਤ ਪ੍ਰਕਾਸ਼ ਕੋਲੋਂ ਚਿੱਠੀ ਲੈ ਕੇ) ਹਾਂ ਮੇਰੀ ਏ ।
ਪਰਵਿਰਤੀ—ਦੇਖ ਕਿਸ ਦੀ ਏ ?

ਕਿਰਨਦੀਪ—ਬਾਹਰ ਤਾਂ ਭੇਜਣ ਵਾਲੇ ਦਾ ਕਿਤੇ ਨਾਂ ਨਹੀਂ।

ਪ੍ਰਵੇਸ਼—ਖੋਲ੍ਹ ਝੱਪ-ਪੱਟ।

(ਕਿਰਨਦੀਪ ਲਿਫ਼ਾਫ਼ਾ ਖੋਲ੍ਹਦਾ ਹੈ। ਉਸ ਵਿੱਚੋਂ ਚਿੱਠੀ ਕੱਢਦਾ ਹੈ। ਉਸ ਵਿਚ ਇਕ ਚਿੱਟ ਹੈ। ਚਿੱਟ ਪੜ੍ਹਦਾ ਹੈ।)

ਕਿਰਨਦੀਪ—(ਚਿੱਟ ਪੜ੍ਹਦਾ ਹੋਇਆ) ਪਿਆਰੇ ਕਿਰਨਦੀਪ, ਮੈਂ ਤਨੂੰ ਇਕ ਬਹੁਤ ਵਧੀਆ ਵਿਚਾਰ ਲਿਖ ਕੇ ਭੇਜ ਰਿਹਾਂ, ਫ਼ਰੇਮ ਕਰਾ ਕੇ ਆਪਣੇ ਕਮਰੇ ਵਿਚ ਰੱਖ ਲਈਂ।

ਪਰਵਿਰਤੀ—ਵਿਚਾਰ ?

ਗਗਨਦੀਪ—ਵਿਚਾਰ ?

ਹਰਿਆਲੀ—ਵਿਚਾਰ ?

ਸਤ ਪ੍ਰਕਾਸ਼—ਵਿਚਾਰ ?

ਪ੍ਰਵੇਸ਼—ਵਿਚਾਰ ?

ਪਰਵਿਰਤੀ—ਪੜ੍ਹ, ਕਿਹੜਾ ਵਿਚਾਰ ਲਿਖ ਕੇ ਭੇਜਿਐ ਤੇਰੇ ਮਿੱਤਰ ਨੇ।

(ਕਿਰਨਦੀਪ ਕਾਗ਼ਜ਼ ਦੀਆਂ ਤੈਹਾਂ ਖੋਲ੍ਹ ਕੇ ਉਸ ਨੂੰ ਸਿੱਧਾ ਕਰਦਾ ਹੈ। ਇਸ ਦੇ ਸਿਰਿਆਂ ਉੱਤੇ ਬਹੁਤ ਵਧੀਆ ਫੁੱਲ ਛਪੇ ਹੋਏ ਹਨ।)

ਕਿਰਨਦੀਪ—(ਪੜ੍ਹਦਾ ਹੋਇਆ) ਜਿਹੜੇ ਪਹਿਲਾ ਕਦਮ ਸੋਚ ਕੇ ਚੁੱਕਦੇ ਹਨ, ਉਹ ਹਰ ਹਾਲਤ ਮੰਜ਼ਲ 'ਤੇ ਪੁੱਜ ਜਾਂਦੇ ਹਨ। ਸਾਰੀ ਕਰਾਮਾਤ ਪਹਿਲੇ ਕਦਮ ਦੀ ਹੀ ਹੁੰਦੀ ਹੈ।

ਪ੍ਰਵੇਸ਼—ਬਹੁਤ ਵਧੀਆ ਵਿਚਾਰ ਏ। ਤੂੰ ਪੜ੍ਹ ਲੈ ਸਤ ਪ੍ਰਕਾਸ਼, ਤੇਰੇ ਕੰਮ ਆਊ। ਤੂੰ ਠੀਕ ਕਦਮ ਕਦੀ ਨਹੀਂ ਪੁੱਟਿਆ।

ਪਰਵਿਰਤੀ—ਤੂੰ ਵੀ ਇਸ ਦਾ ਉਤਾਰਾ ਆਪਣੇ ਕਮਰੇ ਵਿਚ ਫ਼ਰੇਮ ਕਰਾ ਕੇ ਰੱਖ।

ਹਰਿਆਲੀ—ਮੈਂ ਤਾਂ ਜ਼ਰੂਰ ਇਹ ਵਿਚਾਰ ਕਾਗ਼ਜ਼ ਉੱਤੇ ਲਿਖ ਕੇ ਪੜ੍ਹਾਵਾਂਗੀ।

ਗਗਨਦੀਪ—ਮੈਂ ਤਾਂ ਇਸ ਵਿਚਾਰ ਦਾ ਨਿੱਤ ਪਾਠ ਕਰਿਆ ਕਰਾਂਗਾ।

ਪ੍ਰਵੇਸ਼—ਗੱਲ ਪਹਿਲੇ ਕਦਮ ਦੀ ਹੈ।

ਕਿਰਨਦੀਪ—(ਉਹ ਕਾਗ਼ਜ਼ ਦਰਸ਼ਕਾਂ ਵੱਲ ਕਰ ਕੇ) ਲਓ ਤੁਸੀਂ ਵੀ ਵੇਖ ਲਓ।

(ਪਰਦਾ ਹੌਲੀ ਹੌਲੀ ਡਿੱਗਦਾ ਹੈ।)

(ਨਟ ਤੇ ਨਟੀ ਨੱਚਦੇ ਆਉਂਦੇ ਹਨ।)

ਨਟੀ—ਦਰਸ਼ਕੋ ! ਪਿਆ ਪੱਲੇ ਕੁਝ ?

ਨਟ—ਜ਼ਰੂਰ ਪਿਆ ਹੋਵੇਗਾ।

ਨਟੀ—ਆ ਚਲੀਏ......ਹੋਰ ਥਾਂ ਵੀ ਰੰਗ ਜਮਾਉਣ ।

(ਦੋਵੇਂ ਚਲੇ ਜਾਂਦੇ ਹਨ ।)

ਇਹ ਆਵਾਜ਼ ਸਾਰੇ ਫੈਲ ਜਾਂਦੀ ਹੈ ਤੇ ਖ਼ਤਮ ਹੋ ਜਾਂਦੀ ਹੈ :

ਗੱਲ ਪਹਿਲੇ ਕਦਮ ਦੀ ਹੈ
ਪਹਿਲੇ ਕਦਮ ਦੀ
ਪਹਿਲਾ ਕਦਮ ਸੋਚ ਕੇ ਚੁੱਕੋ ।

–ਪਰਦਾ–

## ਅਭਿਆਸ

1. **ਦੱਸੋ**—1. ਸਾਰੇ ਪਾਤਰ ਦਰਸ਼ਕਾਂ ਨੂੰ ਕੀ ਕਹਿੰਦੇ ਹਨ ?
   2. ਬਸੰਤ ਦਾ ਮੇਲਾ ਕੌਣ ਵੇਖਣ ਜਾ ਰਿਹਾ ਹੈ ਤੇ ਕ੍ਰਿਕਟ ਦਾ ਮੈਚ ਕੌਣ ਵੇਖਣ ਜਾ ਰਿਹਾ ਹੈ ?
   3. ਕੌਣ ਚਿੱਠੀ ਸੁੱਟਦਾ ਹੈ ਅਤੇ ਕੌਣ ਆਪਣੀ ਡਾਇਰੀ ਵਿਚ ਰੱਖ ਲੈਂਦਾ ਹੈ ?
   4. ਕਿਰਨਦੀਪ ਚਿੱਠੀ ਕਿਸ ਦੀ ਸਮਝਦਾ ਹੈ ?
   5. ਹਰਿਆਲੀ ਚਿੱਠੀ ਕਿਸ ਦੀ ਸਮਝਦੀ ਹੈ ?
   6. ਗਗਨਦੀਪ ਚਿੱਠੀ ਕਿਸ ਦੀ ਸਮਝਦਾ ਹੈ ?
   7. ਪ੍ਰਵੇਸ਼ ਕਿਸ ਦੀ ਚਿੱਠੀ ਸਮਝਦਾ ਹੈ ?
   8. ਪਰਵਿਰਤੀ ਚਿੱਠੀ ਕਿਸ ਦੀ ਸਮਝਦੀ ਹੈ ?
   9. ਚਿੱਠੀ ਕਿੱਥੋਂ ਲੱਭਦੀ ਹੈ ?
   10. ਚਿੱਠੀ ਕਿਸ ਦੀ ਹੈ ?
   11. ਚਿੱਠੀ ਵਿਚ ਕੀ ਲਿਖਿਆ ਹੋਇਆ ਹੈ ?

2. **ਪੜਨਾਂਵ ਕਿੰਨੀ ਭਾਂਤ ਦੇ ਹੁੰਦੇ ਹਨ ? ਪਾਠ ਵਿੱਚੋਂ ਤਿੰਨ ਤਿੰਨ ਨਿਸਚੇਵਾਚਕ ਅਤੇ ਅਨਿਸਚੇਵਾਚਕ ਪੜਨਾਂਵ ਲੱਭ ਕੇ ਲਿਖੋ ।**

3. **ਹੇਠ-ਲਿਖੇ ਮੁਹਾਵਰਿਆਂ ਦੇ ਅਰਥ ਦੱਸ ਕੇ ਵਾਕਾਂ ਵਿਚ ਵਰਤੋ :**

   ਹੱਥ ਉੱਤੇ ਸਰ੍ਹੋਂ ਜਮਾਉਣਾ, ਤਾਰ ਦੇਊ, ਮਗਰ ਤੁਰਨਾ, ਹਵਾਈ ਘੋੜੇ, ਘੇਰੀ ਬੈਠੀ, ਮਾਰ ਲਿਆ, ਪੱਲੇ ਪਿਆ, ਕੋਠਾ ਸਿਰ 'ਤੇ ਚੁੱਕਣਾ ।

**4. ਵਾਕ ਪੂਰੇ ਕਰੋ :**

1. ਮੈਂ ਸੇਵਾਦਾਰ ਹਾਂ, ਪਰ ਘਰ ਦਾ.........।
2. ਮੈਂ ਪਰਵਿਰਤੀ ਹਾਂ, ਘਰ ਦਾ ਸਾਜ਼ ਹਾਂ, ਇਨ੍ਹਾਂ.........।
3. ਇਹਨੂੰ ਵਿਹਲੀਆਂ ਜ਼ਨਾਨੀਆਂ ਜਾਂ ਬੁੱਢੇ ਹੀ.........।
4. ਇਹ ਪੈਂਟ ਪਾ ਕੇ ਖੇਡਣ ਵਾਲੀ ਏ, ਜੋਰ.........।
5. ਨਿਖਰੇ ਆਸਮਾਨ ਨੂੰ ਵੇਖ ਕੇ ਅਨੰਦ ਵੀ ਆਉਂਦੇ ਅਤੇ..... ...
6. ਕਰ ਨਜ਼ਰ ਤੇਜ਼, ਤੂੰ ਪੇਂਡੂ.........
7. ਜਿਹੜੀ ਚਿੱਠੀ ਡਾਕਖ਼ਾਨੇ ਪਾਈ ਗਈ ਏ ਉਸ ਨੇ.........।
8. ਸਾਰੀ ਕਰਾਮਾਤ.........।
9. ਚੋਂਕ ਦਾ ਐਨਾ ਦੁੱਖ ਨਹੀਂ ਹੋਇਆ ਕਰਦਾ ਜਿੰਨਾ.........।
10. ਮੈਨੂੰ ਹਵਾਈ ਅੱਡੇ 'ਤੇ ਪੁੱਜਣ ਲਈ.........।

**5. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਜ਼ਮੀਨਾਂ ਮੁੱਕ ਗਈਆਂ, ਹੁਣ ਤਾਂ ਹੱਥ ਤੇ ਹੀ......ਜਮਾ ਲਈਏ। (ਸਰ੍ਹੋਂ, ਕਣਕ)
2. ਅਮੀਰਾਂ ਤੇ ਵਿਹਲਿਆਂ ਦੀ......ਏ। (ਖੇਡ, ਕੰਮ)
3. ਕ੍ਰਿਕਟ ਦਾ ਮੈਚ ਵੇਖਣਾ ਅੱਜ......ਵਾਲਿਆਂ ਦਾ ਕੰਮ ਏ। (ਅਕਲ, ਸੋਚ)
4. ਮੇਰੀ ਚਿੱਠੀ ਇਸ......ਨਾਲ ਚੁੱਕੀ ਏ। (ਸ਼ਰਾਰਤ, ਚਲਾਕੀ)
5. ਕਿਸੇ ਵਧੀਆ......ਦੇਖ ਕੇ ਚੁੱਕ ਲਿਆ ਹੋਣਾ ਏਂ। (ਲਿਫ਼ਾਫ਼ਾ, ਕਾਗ਼ਜ਼)

**6. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਜੁਆਨ –
2. ਅਮੀਰ –
3. ਤੇਜ਼ –
4. ਢਿੱਲੜ –
5. ਲੱਭਿਆ –
6. ਯਕੀਨ –
7. ਬੇਪਰਵਾਹ –
8. ਮਗਰ –

7. 'ਬੇ' ਅਗੇਤਰ ਲਾ ਕੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

1. ਪਰਵਾਹ—ਬੇਪਰਵਾਹ
2. ਧਿਆਨ—
3. ਅਰਥ—
4. ਪੱਤ—
5. ਵਸ—
6. ਸ਼ੁਮਾਰ—
7. ਅੰਤ—
8. ਗੁਨਾਹ—
9. ਦਾਗ—
10. ਸਮਝ—

8. ਸਤ ਪ੍ਰਕਾਸ਼ ਦੀ ਬੇਪ੍ਰਵਾਹੀ ਉੱਤੇ ਪੰਜ ਵਾਕ ਲਿਖੋ।

9. ਤੁਹਾਨੂੰ ਜਿਹੜਾ ਪਾਤਰ ਚੰਗਾ ਲੱਗਦਾ ਹੈ, ਉਸ ਉੱਤੇ ਚਾਰ ਵਾਕ ਲਿਖੋ।

10. ਇਹ ਨਾਟਕ ਖੇਡੋ।

## ਪਾਠ ਨੌਵਾਂ

# ਬਾਹਾਂ

ਜੈਮਲ ਧਰਤੀ ਨਾਲ ਘੁਲਦਾ, ਲਹੂ ਪਸੀਨਾ ਇਕ ਕਰਦਾ ਹੋਇਆ ਮਿੱਟੀ ਨਾਲ ਮਿੱਟੀ ਬਣਦਾ ਜਾ ਰਿਹਾ ਸੀ। ਉਸ ਦਾ ਅੰਗ-ਅੰਗ ਨਿੱਘਰਦਾ ਜਾਂਦਾ ਸੀ। ਉਸ ਦਾ ਸਰੀਰ ਧੁਆਂਖਿਆ ਜਾ ਰਿਹਾ ਸੀ।

ਉਹ ਆਪਣੇ ਸਰੀਰ ਨੂੰ ਕਈ ਭਾਂਤ ਦੇ ਠੁਮਣੇ ਦੇਣ ਦਾ ਯਤਨ ਕਰ ਰਿਹਾ ਸੀ, ਪਰ ਸਰੀਰ ਦਿਨੋਂ-ਦਿਨ ਰਹਿੰਦਾ ਜਾ ਰਿਹਾ ਸੀ।

ਉਸ ਦੀਆਂ ਵੀਰ-ਬਾਹਾਂ ਸੰਤਾਲੀ ਦੇ ਘਲੂਘਾਰੇ ਵਿਚ ਭੱਜ ਗਈਆਂ ਸਨ। ਉਸ ਦੇ ਅੰਦਰੋਂ ਹਰ ਵੇਲੇ ਇਹ ਆਵਾਜ਼ ਆਉਂਦੀ ਰਹਿੰਦੀ ਸੀ :

ਵੀਰ ਜਿਨ੍ਹਾਂ ਦੇ ਮਰ ਗਏ
ਟੁੱਟ ਗਈ ਵਿਚਾਲਿਉਂ ਬਾਂਹ।

ਇਹ ਆਵਾਜ਼ ਉਸ ਦਾ ਅੰਗ-ਅੰਗ ਚੀਰ ਜਾਂਦੀ ਅਤੇ ਉਹ ਨਿੰਮੋਝੂਣਾ ਜਿਹਾ ਹੋ ਉਦਾਸੀਆਂ ਦੇ ਵਹਿਣਾਂ ਵਿਚ ਰੁੜ੍ਹ ਜਾਂਦਾ।

ਉਸ ਦਾ ਵੱਡਾ ਜਿਗਰ ਦਾ ਟੋਟਾ ਵੀ ਸੰਤਾਲੀ ਦੇ ਲੇਖੇ ਲੱਗ ਗਿਆ ਸੀ। ਪਿੱਛੇ ਦੋ ਮੁੰਡੇ ਤੇ ਇਕ ਲੜਕੀ ਰਹਿ ਗਏ ਸਨ, ਜਿਨ੍ਹਾਂ ਦੀ ਉਮਰ ਅਜੇ ਦਸਾਂ ਸਾਲਾਂ ਤੋਂ ਘੱਟ ਸੀ।

ਉਸ ਨੂੰ ਬਟਵਾਰੇ ਵਿਚ ਜ਼ਮੀਨ ਤਾਂ ਮਿਲ ਗਈ, ਪਰ ਇਹ ਬੰਜਰ ਸੀ। ਇਕੱਲੇ-ਕਲਾਪੇ ਲਈ ਇਹ ਜ਼ਮੀਨ ਸਾਂਭਣੀ ਬਹੁਤ ਕਠਨ ਸੀ।

ਉਹ ਕਾਮਾ ਰੱਖਦਾ ਸੀ, ਪਰ ਕਾਮਾ ਤੀਜੇ ਦਿਨ ਜੁਆਬ ਦੇ ਕੇ ਚਲਾ ਜਾਂਦਾ ਸੀ, ਕਿਉਂਕਿ ਜੈਮਲ ਆਪ ਬਹੁਤ ਕੰਮ ਕਰਦਾ ਸੀ ਅਤੇ ਉਸੇ ਹਿਸਾਬ ਨਾਲ ਉਹ ਆਪਣੇ ਕਾਮਿਆਂ ਤੋਂ ਕੰਮ ਮੰਗਦਾ ਸੀ, ਜਿਹੜਾ ਕਾਮੇ ਕਰ ਨਹੀਂ ਸਨ ਸਕਦੇ।

ਜੈਮਲ ਖੇਤ ਦੀ ਗੋਡੀ ਆਰੰਭਦਾ, ਪਰ ਉਸ ਇਕੱਲੇ ਕੋਲੋਂ ਮੁਕਾਈ ਨਾ ਜਾਂਦੀ। ਅੱਧੇ ਖੇਤ ਦੀ ਗੋਡੀ ਹੀ ਮਸੀ ਮੁਕਾਉਂਦਾ ਕਿ ਮੀਂਹ ਪੈ ਜਾਂਦਾ। ਉਹ ਪੱਕੀ ਫ਼ਸਲ ਵੱਢਦਾ ਤਾਂ ਇਕੱਲੇ ਤੋਂ ਸਾਰਾ ਖੇਤ ਵੱਢਿਆ ਨਾ ਜਾਂਦਾ ਤੇ ਖੜੀ ਫ਼ਸਲ ਨਿਰਾਸ਼ ਹੋ

ਕੇ ਖੇਤ ਵਿਚ ਹੀ ਰਹਿ ਜਾਂਦੀ ਅਤੇ ਆਪਣੇ ਦਾਣੇ ਕਿਰਤੀ ਨੂੰ ਭੇਟ ਕਰਨ ਦੀ ਥਾਂ ਧਰਤੀ ਦੇ ਹਵਾਲੇ ਹੀ ਕਰ ਦਿੰਦੀ।

ਉਹ ਆਪਣੇ ਡੰਗਰਾਂ ਲਈ ਲੋੜ ਅਨੁਸਾਰ ਪੱਠੇ ਵੱਢ ਤਾਂ ਲੈਂਦਾ ਪਰ ਉਸ ਕੋਲੋਂ ਇਕ ਵਾਰੀ ਸਾਰੇ ਚੁੱਕੇ ਨਾ ਜਾਂਦੇ। ਉਸ ਨੂੰ ਸਾਰੇ ਪੱਠੇ ਲੈ ਜਾਣ ਲਈ ਘੱਟੋ ਘੱਟ ਚਾਰ ਪੰਜ ਫੇਰੇ ਪਾਉਣੇ ਪੈਂਦੇ। ਕਈ ਵਾਰੀ ਭਰੀ ਚੁਕਾਉਣ ਵਾਲੇ ਦੀ ਉਡੀਕ ਕਰਨੀ ਪੈਂਦੀ।

ਉਹ ਫੇਰਾ ਪਾਉਣ ਲਈ ਫੇਰ ਨਾਲ ਗੱਡਾ ਭਰਦਾ ਥੱਕ ਜਾਂਦਾ ਅਤੇ ਆਖ਼ਰ ਅੱਧਾ ਭਰਿਆ ਗੱਡਾ ਹੀ ਲੈ ਜਾਣ ਲਈ ਮਜਬੂਰ ਹੋ ਜਾਂਦਾ। ਇਉਂ ਹਰ ਕੰਮ ਅਧੂਰਾ ਰਹਿ ਰਿਹਾ ਸੀ ਜਿਸ ਕਰ ਕੇ ਉਹ ਦਿਨੋਂ-ਦਿਨ ਆਰਥਕ ਸੰਕਟ ਵਿਚ ਘਿਰਦਾ ਜਾ ਰਿਹਾ ਸੀ। ਉਹ ਇਕੱਲਾ ਹੀ ਦਿਨ ਰਾਤ ਧਰਤੀ ਨਾਲ ਘੁਲਦਾ ਰਹਿੰਦਾ. ਪਰ ਉਸ ਦਾ ਕੋਈ ਕੰਮ ਠੀਕ ਤਰ੍ਹਾਂ ਧੁਰੇ ਨਾ ਚੜ੍ਹਦਾ। ਜਦ ਖੂਹ ਹੱਕਦਾ ਤਾਂ ਪਾਣੀ ਟੁੱਟ ਜਾਂਦਾ। ਪਾਣੀ ਠੀਕ ਕਰਨ ਜਾਂਦਾ ਤਾਂ ਨੱਕਾ ਟੁੱਟ ਜਾਂਦਾ। ਨੱਕਾ ਮੋੜਨ ਜਾਂਦਾ ਜਾਂ ਟੁੱਟੀ ਆਡ ਠੀਕ ਕਰਨ ਜਾਂਦਾ ਤਾਂ ਖੂਹ ਚਲਾਉਣ ਵਾਲੇ ਪਸ਼ੂ ਖਲੋ ਜਾਂਦੇ। ਇਉਂ ਤਾਣਾ ਤਣਦਿਆਂ ਉਸ ਵਿਚਾਰੇ ਦੀਆਂ ਲੱਤਾਂ ਰਹਿ ਜਾਂਦੀਆਂ। ਐਨੀ ਨੱਠ ਭੱਜ ਕਰਨ 'ਤੇ ਵੀ ਉਸ ਦਾ ਸਾਰਾ ਖੇਤ ਨਾ ਸਿੰਜਿਆ ਜਾਂਦਾ। ਕਈ ਵਾਰੀ ਉਸ ਦਾ ਜੀਅ ਕਰਦਾ ਕਿ ਉਹ ਆਪਣੇ ਪੰਜਵੀਂ ਵਿਚ ਪੜ੍ਹਦੇ ਮੁੰਡੇ ਨੂੰ ਸਕੂਲੋਂ ਹਟਾ ਕੇ ਆਪਣੇ ਖੇਤੀ ਦੇ ਕੰਮ ਵਿਚ ਨਾਲ ਲਾ ਲਵੇ, ਪਰ ਉਸ ਦਾ ਪਿਤਾ-ਫ਼ਰਜ਼ ਇਉਂ ਕਰਨ ਦੀ ਆਗਿਆ ਨਾ ਦਿੰਦਾ।

ਖੇਤੀ ਪੂਰਨ ਭਾਂਤ ਠੀਕ ਵਾਹੀ ਹੋਣ ਕਰ ਕੇ ਅਤੇ ਚੰਗੀ ਜ਼ਮੀਨ ਹੁੰਦਿਆਂ ਵੀ ਘਰ ਵਿਚ ਬਹੁਤ ਆਰਥਕ ਤੰਗੀ ਸੀ। ਜੈਮਲ ਇਉਂ ਸੋਚਦਾ ਸੀ ਕਿ ਜ਼ਮੀਨ ਉਸ ਨੂੰ ਕੁਝ ਦੇਣ ਦੀ ਥਾਂ ਉਸ ਨੂੰ ਖਾਈ ਜਾ ਰਹੀ ਹੈ। ਉਹ ਦਿਨ ਰਾਤ ਇਸ ਸੰਕਟ ਦਾ ਇਲਾਜ ਸੋਚਦਾ ਰਹਿੰਦਾ।

ਜਦ ਉਹ ਖੇਤ ਵਿਚ ਕੰਮ ਕਰ ਰਿਹਾ ਹੁੰਦਾ ਤਾਂ ਉਸ ਨੂੰ ਇਉਂ ਜਾਪਦਾ ਜਿਵੇਂ ਸਾਰੀ ਪ੍ਰਕਿਰਤੀ 'ਚੋਂ ਇਹ ਆਵਾਜ਼ ਆ ਰਹੀ ਹੋਵੇ :

ਜਗ ਵਿਚ ਕੱਲਾ ਕੋਈ ਨਾ ਹੋਵੇ।<br>
ਕੱਲਾ ਕਾਲ ਦਾ ਨਾਮ ਹੈ ਬੀਬਾ।<br>
ਕੱਲਾ ਕੋਈ ਨਾ ਹੋਵੇ।<br>
ਰੁੱਖ ਨਾ ਸੋਂਹਦਾ ਜੋ ਹੈ ਕੱਲਾ।<br>
ਮਨੁੱਖ ਨਾ ਸੋਂਹਦਾ ਜੋ ਹੈ ਕੱਲਾ।

ਜੈਮਲ ਇਨ੍ਹਾਂ ਧੁਨੀਆਂ ਨਾਲ ਪਿੰਜਿਆ ਜਾਂਦਾ ਅਤੇ ਮਹਿਸੂਸ ਕਰਦਾ ਜਿਵੇਂ ਖੇਤ ਉਸ ਨੂੰ ਖਾ ਰਿਹਾ ਹੈ। ਮਿਹਨਤ ਉਸ ਨੂੰ ਖਾ ਰਹੀ ਹੈ। ਜੈਮਲ ਮੇਲੇ ਮੁਸਾਵੇ, ਦਿਨ ਸੁੱਧ,

ਵਿਆਹ ਸ਼ਾਦੀ ਅਤੇ ਧੀ ਭੈਣ ਦੇ ਕਿਸੇ ਕਾਰਜ ਉੱਤੇ ਵੀ ਕਦੀ ਨਾ ਜਾ ਸਕਦਾ, ਇਸ ਲਈ ਉਹ ਸਾਰੇ ਰਿਸ਼ਤੇਦਾਰਾਂ ਨਾਲੋਂ ਟੁੱਟ ਗਿਆ ਸੀ। ਉਸ ਦਾ ਜੀਅ ਕਈ ਵਾਰੀ ਗੁਰਦੁਆਰੇ ਜਾਣ ਨੂੰ ਕਰਦਾ, ਪਰ ਕੰਮ ਕਰ ਕੇ ਜਾ ਨਾ ਸਕਦਾ। ਉਸ ਨੂੰ ਨਹਾਉਣ ਅਤੇ ਕੱਪੜੇ ਧੋਣ ਦਾ ਵੀ ਵਿਹਲ ਨਾ ਮਿਲਦਾ।

ਉਹ ਕਈ ਵਾਰੀ ਸੋਚਦਾ 'ਕਿ ਅੱਗੇ ਲੋਕ ਆਵਤ ਪੁਆ ਲੈਂਦੇ ਸਨ। ਬਰਾਦਰੀ ਦੇ ਆਦਮੀ ਸੱਦ ਕੇ ਜਾਂ ਰਿਸ਼ਤੇਦਾਰ ਬੁਲਾ ਕੇ ਕਣਕ ਵਢਾ ਲੈਂਦੇ ਸਨ। ਮਕਾਨ ਬਣਵਾ ਲੈਂਦੇ ਸਨ। ਮੰਗ ਪਾ ਕੇ ਰੌਣੀ ਕਰਵਾ ਲੈਂਦੇ ਸਨ। ਵਿਆਹ ਵਿਚ ਸੁਆਣੀਆਂ ਰਲ ਕੇ ਕਣਕ ਪੀਹ ਲਿਆ ਕਰਦੀਆਂ ਸਨ, ਪਰ ਅੱਜ ਕੱਲ੍ਹ ਕੋਈ ਕਿਸੇ ਦਾ ਸਾਥ ਨਹੀਂ ਦਿੰਦਾ। ਸਭ ਆਪਣੇ-ਆਪਣੇ ਕੰਮ ਵਿਚ ਰੁੱਝੇ ਹੋਏ ਹਨ। ਅੱਗੇ ਰਲ ਕੇ ਇਕ ਦੂਜੇ ਦਾ ਕੰਮ ਮੁਕਾ ਲੈਂਦੇ ਸਨ, ਪਰ ਅੱਜ ਲੋਕ ਅਗਲੇ ਦਾ ਕੰਮ ਵਿਗਾੜ ਕੇ ਖ਼ੁਸ਼ ਹੁੰਦੇ ਹਨ। ਅੱਜ ਅਗਲੇ ਦਾ ਪਾਣੀ ਤੋੜ ਕੇ ਖ਼ੁਸ਼ ਹੁੰਦੇ ਹਨ। ਲੋਕ ਇਕੱਲੇ ਦੀ ਬੇਵਸੀ ਦਾ ਲਾਭ ਉਠਾਉਣਾ ਅਕਲ ਸਮਝਦੇ ਹਨ।'

ਉਹ ਕਈ ਵਾਰੀ ਸੋਚਦਾ 'ਜੇ ਹੁਣ ਵੀ ਲੋਕ ਪੁਰਾਣੇ ਢੰਗ ਅਪਣਾ ਲੈਣ ਤਾਂ ਉਸ ਦਾ ਵੀ ਕੰਮ ਹੋ ਸਕਦਾ ਹੈ।' ਪਰ ਆਪੇ ਹੀ ਫੇਰ ਆਪਣੇ ਆਪ ਨੂੰ ਕਹਿੰਦਾ 'ਅੱਜ ਇਹ ਗੱਲ ਨਹੀਂ ਹੋ ਸਕਦੀ। ਅੱਜ ਅਸੀਂ ਈਰਖਾ ਵਿਚ ਗਰੱਸੇ ਹੋਏ ਹਾਂ। ਇਕ ਦੂਜੇ ਦੇ ਵੈਰੀ ਹਾਂ।'

ਜੈਮਲ ਦੀ ਘਰ ਵਾਲੀ ਬੰਤੀ ਉਸ ਦੇ ਕੰਮ ਵਿਚ ਬੜੀ ਸਹਾਇਤਾ ਕਰਦੀ ਸੀ, ਪਰ ਕੋਈ ਖ਼ਾਸ ਲਾਭ ਨਹੀਂ ਸੀ ਹੋ ਰਿਹਾ। ਜੈਮਲ ਦਾ ਸਰੀਰ ਹਾਰਦਾ ਜਾ ਰਿਹਾ ਸੀ। ਬੱਚਿਆਂ ਦੇ ਲਾਡ ਮਲ੍ਹਾਰ ਲਤਾੜੇ ਜਾ ਰਹੇ ਸਨ। ਜੈਮਲ ਦੇ ਖੂਹ ਦੇ ਲਾਗੇ ਇਕ ਜ਼ਿਮੀਂਦਾਰ ਦੀ ਜ਼ਮੀਨ ਸੀ। ਉਸ ਦੇ ਪੰਜ ਜੁਆਨ ਪੁੱਤਰ ਸਨ। ਉਹ ਪਿਉ ਨਾਲ ਰਲ ਕੇ ਕੰਮ ਕਰਦੇ ਸਨ। ਉਹ ਹੱਥੋ ਹੱਥੀ ਸਾਰਾ ਕੰਮ ਮੁਕਾ ਲੈਂਦੇ ਸਨ। ਉਹ ਚੰਗਾ ਖਾਂਦੇ ਸਨ। ਚੰਗਾ ਪਹਿਨਦੇ ਸਨ। ਉਹਨਾਂ ਦੀਆਂ ਫ਼ਸਲਾਂ ਦੀ ਝਾਲ ਝੱਲੀ ਨਹੀਂ ਸੀ ਜਾਂਦੀ।

ਜੈਮਲ ਨੂੰ ਇਹ ਬਾਹਾਂ ਵੇਖ ਕੇ ਆਪਣੀਆਂ ਭੱਜੀਆਂ ਬਾਹਾਂ ਦਾ ਚੇਤੇ ਆਉਂਦਾ ਅਤੇ ਉਹ ਉਦਾਸ ਹੋ ਜਾਂਦਾ।

ਦੂਜੀ ਪੱਤੀ ਵਿਚ ਅਤਰਾ ਰਹਿੰਦਾ ਸੀ। ਅਤਰੇ ਹੋਣੀ ਤਿੰਨ ਭਰਾ ਸਨ। ਇਹ ਘਰੋਂ ਭਾਵੇਂ ਅੱਡ-ਅੱਡ ਸਨ, ਪਰ ਵਾਹੀ ਇਕੱਠੀ ਕਰਦੇ ਸਨ। ਇਕ-ਇਕ ਖੇਤ ਵਿੱਚੋਂ ਤਿੰਨ-ਤਿੰਨ ਫ਼ਸਲਾਂ ਕੱਢਦੇ ਸਨ। ਉਹਨਾਂ ਦੇ ਖੂਹ 'ਤੇ ਰੇਡੀਓ ਲੱਗਾ ਹੋਇਆ ਸੀ। ਉਨ੍ਹਾਂ ਦੇ ਘਰ ਦੁੱਧ ਘਿਉ ਦੀ ਲਹਿਰ ਬਹਿਰ ਸੀ। ਸਾਰੇ ਉਹਨਾਂ ਦੀ ਬਹੁਤ ਇੱਜ਼ਤ ਕਰਦੇ ਸਨ ਕਿਉਂਕਿ ਉਹਨਾਂ ਦਾ ਇਕੱਠ ਸੀ।

ਜੈਮਲ ਹਰ ਵੇਲੇ ਆਪਣੀਆਂ ਟੁੱਟੀਆਂ ਅਤੇ ਗੁਆਚੀਆਂ ਬਾਹਾਂ ਨੂੰ ਯਾਦ ਕਰਦਾ ਰਹਿੰਦਾ। ਉਸ ਦੇ ਅੰਦਰੋਂ ਕਈ ਵਾਰੀ ਇਉਂ ਆਵਾਜ਼ ਆਉਂਦੀ 'ਜੇ ਚੀਜ਼ ਘਰ ਨਾ

ਹੋਵੇ ਤਾਂ ਕੀ ਖ਼ਰੀਦੀ ਨਹੀਂ ਜਾ ਸਕਦੀ ? ਜੇ ਆਪਣੇ ਘਰ ਮੁੰਡਾ ਨਾ ਹੋਵੇ ਤਾਂ ਕੀ ਕਿਸੇ ਦਾ ਮੁੰਡਾ ਲੈ ਕੇ ਪਾਲਿਆ ਨਹੀਂ ਜਾ ਸਕਦਾ ? ਜੇ ਕਿਸੇ ਦਾ ਭਰਾ ਨਾ ਹੋਵੇ ਤਾਂ ਕੀ ਕਿਸੇ ਨੂੰ ਧਰਮ ਭਰਾ ਨਹੀਂ ਬਣਾਇਆ ਜਾ ਸਕਦਾ ?'

ਇਕ ਦਿਨ ਜੈਮਲ ਆਪਣੇ ਖੇਤ ਦੇ ਬੰਨੇ ਬੈਠਾ ਭੱਤਾ ਉਡੀਕ ਰਿਹਾ ਸੀ, ਲਾਗੇ ਪਹਿਆ ਸੀ। ਪਹੇ ਦੇ ਸੱਜੇ ਪਾਸੇ ਰੇਤੇ ਦਾ ਇਕ ਟਿੱਬਾ ਸੀ। ਦੋ ਗੱਡੇ ਆਏ। ਦੋਹਾਂ ਵਿਚ ਦੋ-ਦੋ ਆਦਮੀ ਸਨ। ਚੌਹਾਂ ਨੇ ਫ਼ੁਰਤੀ ਨਾਲ ਬਾਹਰ ਛਾਲਾਂ ਮਾਰੀਆਂ। ਪਹਿਲਾਂ ਚਹੁੰਆਂ ਨੇ ਇਕ ਗੱਡਾ ਰੇਤੇ ਦਾ ਭਰਿਆ। ਫੇਰ ਦੂਜਾ ਭਰਿਆ। ਉਹ ਝੱਟ ਦੋਵੇਂ ਗੱਡੇ ਭਰ ਕੇ ਲੈ ਗਏ। ਜੈਮਲ ਉਹਨਾਂ ਦੀ ਫ਼ੁਰਤੀ ਵੇਖਦਾ ਰਹਿ ਗਿਆ।

ਜੈਮਲ ਸੋਚਣ ਲੱਗ ਪਿਆ। ਉਸ ਨੂੰ ਇਕ ਕੀੜੀ ਦਿਖਾਈ ਦਿੱਤੀ ਜਿਹੜੀ ਮਰੀ ਹੋਈ ਸੁੰਡੀ ਨੂੰ ਖਿੱਚਣ ਦਾ ਯਤਨ ਕਰ ਰਹੀ ਸੀ। ਉਸ ਤੋਂ ਸੁੰਡੀ ਖਿੱਚੀ ਨਾ ਗਈ। ਉਹ ਹੋਰ ਕੀੜੀਆਂ ਨੂੰ ਨਾਲ ਲਿਆਈ। ਉਹ ਝੱਟਪੱਟ ਘਸੀਟ ਕੇ ਲੈ ਗਈਆਂ। ਜੈਮਲ ਸਿੰਘ ਦੇ ਅੰਦਰੋਂ ਫੇਰ ਆਵਾਜ਼ ਆਈ 'ਕੀ ਮੈਂ ਨਹੀਂ ਕਿਸੇ ਨੂੰ ਸਹਾਇਤਾ ਲਈ ਅਵਾਜ਼ ਮਾਰ ਸਕਦਾ ?'

ਐਨ ਉਸੇ ਵੇਲੇ ਬੰਤੀ ਆ ਗਈ। ਜੈਮਲ ਨੇ ਕਾਹਲੀ-ਕਾਹਲੀ ਰੋਟੀ ਅੰਦਰ ਸੁੱਟੀ। ਫੇਰ ਉਸ ਨੇ ਰਲ ਕੇ ਖੇਤੀ ਕਰਨ ਬਾਰੇ ਗੱਲ ਕੀਤੀ। ਬੰਤੀ ਨੇ ਰਲ ਕੇ ਖੇਤੀ ਕਰਨ ਤੋਂ ਵਰਜਿਆ ਤੇ ਕਿਹਾ 'ਤੂੰ ਆਪਣੇ ਹੱਡ ਭੰਨਾ ਲੈਣੇ ਨੇ ਅਤੇ ਅਗਲਿਆਂ ਕੱਖ ਭੰਨ ਕੇ ਦੋਹਰਾ ਨਹੀਂ ਕਰਨਾ ਤੇ ਵੰਡਾ ਕੇ ਲੈ ਜਾਇਆ ਕਰਨਗੇ ਅੱਧ। ਸਾਂਝੀ ਖੇਤੀ ਦੀ ਬੀਮਾਰੀ ਨਾ ਸਹੇੜ। ਇਉਂ ਬਾਹਾਂ ਨਹੀਂ ਬਣਿਆ ਕਰਦੀਆਂ। ਭੁੱਜੇ ਦਾਣੇ ਨਹੀਂ ਉੱਗਿਆ ਕਰਦੇ। ਸਕੇ ਈ ਛਕਾ ਪੂਰਿਆ ਕਰਦੇ ਨੇ। ਐਵੇਂ ਨਾ ਸੋਚਿਆ ਕਰ। ਆਪਣੇ ਆਪ ਸਭ ਕੁਝ ਠੀਕ ਹੋ ਜਾਵੇਗਾ।'

ਭਾਵੇਂ ਬੰਤੀ ਬੜਾ ਕੁਝ ਕਹਿ ਗਈ ਸੀ, ਪਰ ਉਸ ਨੂੰ ਨਿਸਚਾ ਸੀ ਕਿ ਬਾਹਾਂ ਬਣਾਈਆਂ ਜਾ ਸਕਦੀਆਂ ਹਨ।

ਇਕ ਸ਼ਾਮ ਜੈਮਲ ਹਲ ਵਾਹ ਰਿਹਾ ਸੀ। ਇਕ ਜੁਆਨ ਮੁੰਡਾ ਆਇਆ ਤੇ ਕਹਿਣ ਲੱਗਾ 'ਚਾਚਾ ਹੁਣ ਤਾਂ ਹਨੇਰਾ ਹੋ ਗਿਆ ਏ, ਹੁਣ ਤਾਂ ਛੱਡ ਦਿਓ ਹਲ। ਹੁਣ ਤਾਂ ਪ੍ਰਕਿਰਤੀ ਵੀ ਆਰਾਮ ਕਰਨ ਲਈ ਤਿਆਰੀ ਕਰ ਰਹੀ ਹੈ।'

'ਕਾਕਾ ਛੱਡਣ ਹੀ ਲੱਗਾ ਸਾਂ, ਮੈਂ ਕਿਹਾ ਦੋ ਸਿਆੜ ਹੋਰ ਕੱਢ ਲਵਾਂ, ਇਕੱਲੇ ਕਲਾਪੇ ਨੂੰ ਕਾਕਾ ਆਰਾਮ ਕਿੱਥੇ ਮਿਲਦੈ। ਦਿਨ ਰਾਤ ਕੰਮ ਕਰ ਕੇ ਵੀ ਨਹੀਂ ਸਰਦਾ ਕਾਕਾ, ਜਦ ਬਾਹਾਂ ਭੱਜ ਗਈਆਂ ਹੋਣ ਫੇਰ ਆਦਮੀ ਕਿੰਨਾ ਕੁ ਆਰਾਮ ਕਰ ਸਕਦਾ ਏ।'

'ਚਾਚਾ ਬਾਹਾਂ ਬਣਾਈਆਂ ਵੀ ਤਾਂ ਜਾ ਸਕਦੀਆਂ ਨੇ।'

'ਕਾਕਾ ਬਾਹਾਂ ਨਹੀਂ ਬਣਾਈਆਂ ਜਾ ਸਕਦੀਆਂ।'

'ਤੁਸੀਂ ਰਲ ਕੇ ਖੇਤੀ ਕਰ ਲਓ।'

'ਹੁਣ ਸਾਡੇ ਦੇਸ਼ ਵਿਚ ਰਲ ਕੇ ਕੰਮ ਨਹੀਂ ਹੋ ਸਕਦਾ। ਹੁਣ ਸਾਰੇ ਆਪਣਾ ਉੱਲੂ ਹੀ ਸਿੱਧਾ ਕਰਨ ਜਾਣਦੇ ਹਨ। ਸਭ ਨੂੰ ਆਪਣਾ ਮੂੰਹ ਹੀ ਦਿੱਸਦਾ ਏ। ਸਭ ਨੂੰ ਆਪਣਾ ਘਰ ਹੀ ਪਿਆਰਾ ਏ।'

'ਠੀਕ ਹੈ, ਪਰ ਚਾਚਾ ਅੱਜ ਵੀ ਸਾਂਝਾਂ ਉਸਾਰੀਆਂ ਜਾ ਸਕਦੀਆਂ ਨੇ। ਮੈਂ ਇਕ ਗੱਲ ਕਹਾਂ, ਮੰਨੋਗੇ ?'

'ਜੇ ਮੰਨਣ ਵਾਲੀ ਹੋਈ ਤਾਂ ਜ਼ਰੂਰ ਮੰਨਾਂਗਾ।'

'ਤੁਸੀਂ ਮੇਰੇ ਪਿਤਾ ਜੀ ਨਾਲ ਰਲ ਕੇ ਖੇਤੀ ਕਿਉਂ ਨਹੀਂ ਕਰ ਲੈਂਦੇ ?'

'ਕੀ ਉਹ ਮੰਨ ਜਾਣਗੇ ?'

'ਜ਼ਰੂਰ ਮੰਨ ਜਾਣਗੇ। ਮੈਂ ਮਨਾਉਣ ਲਈ ਛੁੱਟੀ ਲੈ ਕੇ ਆਇਆ ਹਾਂ। ਮੈਂ ਐਤਕੀਂ ਫੈਸਲਾ ਕਰ ਕੇ ਹੀ ਜਾਣਾ ਹੈ।'

'ਮੈਨੂੰ ਡਰ ਲੱਗਦਾ ਏ।'

'ਚਾਚਾ ਡਰਨ ਦੀ ਲੋੜ ਨਹੀਂ। ਤੁਸੀਂ ਦੋਵੇਂ ਰਲ ਕੇ ਬਹੁਤ ਸੁਖੀ ਰਹੋਗੇ ਅਤੇ ਫ਼ਸਲਾਂ ਵੀ ਬਹੁਤ ਚੰਗੀਆਂ ਪੈਦਾ ਕਰੋਗੇ।'

ਮੁੰਡਾ ਇਹ ਕਹਿ ਕੇ ਚਲਾ ਗਿਆ ਅਤੇ ਜੈਮਲ ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪਿਆ 'ਜੇ ਗੱਲ ਧੁਰੇ ਚੜ੍ਹ ਜਾਵੇ ਤਾਂ ਕਮਾਲ ਹੋ ਜਾਵੇਗਾ।'

ਉਸ ਇਉਂ ਅਨੁਭਵ ਕੀਤਾ ਜਿਵੇਂ ਇਸ ਫ਼ੈਸਲੇ ਉੱਤੇ ਸਾਰੀ ਕਾਇਨਾਤ ਵਧਾਈਆਂ ਦੇ ਰਹੀ ਹੈ। ਜਿਵੇਂ ਉਸ ਦੀ ਖਿੱਲਰੀ ਸਾਰੀ ਸ਼ਕਤੀ ਇਕਾਗਰ ਹੋ ਕੇ ਇਕ ਮਹਾਨ ਸ਼ਕਤੀ ਬਣ ਗਈ ਹੋਵੇ।

## ਅਭਿਆਸ

1. ਦੱਸੋ—1. ਜੈਮਲ ਨੂੰ ਕਿਉਂ ਇਕੱਲਿਆਂ ਖੇਤੀ ਕਰਨੀ ਪੈ ਰਹੀ ਸੀ ?
   2. ਉਸ ਦੀਆਂ ਬਾਹਾਂ ਕਿਵੇਂ ਭੱਜੀਆਂ ਸਨ ?
   3. ਜੈਮਲ ਸਿੰਘ ਕਿਉਂ ਗ਼ਰੀਬ ਸੀ ?
   4. ਜੈਮਲ ਸਿੰਘ ਕੋਲ ਕਾਮਾ ਕਿਉਂ ਨਹੀਂ ਸੀ ਟਿਕਦਾ ?
   5. ਅਤਰਾ ਕੌਣ ਸੀ ਅਤੇ ਕਿਵੇਂ ਖੇਤੀ ਕਰਦਾ ਸੀ ?
   6. ਰੇਤਾ ਚੁੱਕਣ ਕਿੰਨੇ ਆਦਮੀ ਆਏ ਸਨ ?
   7. ਜੁਆਨ ਮੁੰਡੇ ਨੇ ਜੈਮਲ ਨੂੰ ਕੀ ਸਲਾਹ ਦਿੱਤੀ ?
   8. ਬੰਤੀ ਨੇ ਜੈਮਲ ਨੂੰ ਕਿਸ ਗੱਲ ਤੋਂ ਵਰਜਿਆ ?

**2. ਇਹਨਾਂ ਮੁਹਾਵਰਿਆਂ ਨੂੰ ਵਾਕਾਂ ਵਿਚ ਵਰਤੋ :**

ਮਿੱਟੀ ਨਾਲ ਮਿੱਟੀ ਹੋਣਾ, ਅੰਗ-ਅੰਗ ਨਿੱਘਰਦਾ, ਠੂੰਮ੍ਹਣੇ ਦੇਣੇ, ਬਾਹਾਂ ਭੱਜ ਗਈਆਂ, ਤਾਣਾ ਤਣਦਿਆਂ ਲੱਤਾਂ ਰਹਿ ਜਾਂਦੀਆਂ, ਨੱਠ ਭੱਜ ਕਰਨੀ, ਆਵਤ ਪੁਆਉਣੀ, ਮੰਗ ਪਾਉਣੀ, ਸਰੀਰ ਹਾਰਦਾ ਜਾਣਾ, ਝਾਲ ਝੱਲੀ ਨਾ ਜਾਣੀ, ਕੱਖ ਭੰਨ ਕੇ ਦੋਹਰਾ ਨਾ ਕਰਨਾ, ਛੱਕਾਂ ਪੂਰਨੀਆਂ, ਆਪਣਾ ਮੂੰਹ ਦਿੱਸਣਾ।

**3. ਵਾਕ ਪੂਰੇ ਕਰੋ :**

1. ਵੀਰ ਜਿਨ੍ਹਾਂ ਦੇ ਮਰ ਗਏ......।
2. ਕਈ ਵਾਰੀ ਭਰੀ ਚੁਕਾਉਣ ਵਾਲੇ ਦੀ......।
3. ਐਨੀ ਨੱਠ ਭੱਜ ਕਰਨ 'ਤੇ ਵੀ......।
4. ਰੁੱਖ ਨਾ ਸੋਂਹਦਾ......।
5. ਮੰਗ ਪਾ ਕੇ ਰੋਣੀ......।
6. ਜੇ ਚੀਜ਼ ਘਰ ਨਾ ਹੋਵੇ ਤਾਂ......।
7. ਐਵੇਂ ਨਾ ਸੋਚਿਆ ਕਰ......।
8. ਜਾਚਾ ਬਾਹਾਂ ਬਣਾਈਆਂ......।
9. ਤੁਸੀਂ ਰਲ ਕੇ ਬਹੁਤ ਸੁਖੀ ਰਹੋਗੇ ਅਤੇ......।
10. ਉਸ ਦੀ ਖਿੱਲਰੀ ਸਾਰੀ ਸ਼ਕਤੀ ਇਕਾਗਰ ਹੋ ਕੇ......।

**4. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਘਲੂਘਾਰੇ, ਨਿੰਮੋਝੂਣਾ, ਹਵਾਲੇ, ਮਜਬੂਰ, ਆਰਥਕ, ਨੱਕਾ, ਪਿੰਜਿਆ, ਸਹਾਇਤਾ, ਮਲ੍ਹਾਰ, ਗੁਆਚੀ।

**5. ਵਿਸ਼ੇਸ਼ਣ ਕਿੰਨੇ ਭਾਂਤ ਦਾ ਹੁੰਦਾ ਹੈ ? ਹਰ ਭਾਂਤ ਦੀਆਂ ਦੋ-ਦੋ ਉਦਾਹਰਣਾਂ ਪਾਠ ਵਿੱਚੋਂ ਲੱਭ ਕੇ ਦਿਓ।**

**6. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :**

1. ਯਤਨ—
2. ਇਕੱਲ—
3. ਵਿਗਾੜ—
4. ਇਕੱਠੀ—
5. ਗੁਆਚੀ—
6. ਫ਼ੁਰਤੀ—
7. ਕਾਹਲੀ—
8. ਦੋਹਰਾ—

**7. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿਹੜਾ ਖੇਤੀ ਕਰਦਾ ਹੈ ? ( )
2. ਜਿਸ ਥਾਂ ਖੇਤੀ ਕੀਤੀ ਜਾਂਦੀ ਹੈ ? ( )
3. ਜਿਹੜਾ ਖੇਤੀ ਦੀ ਰਾਖੀ ਕਰਦਾ ਹੈ ? ( )
4. ਜਿਹੜਾ ਕਿਸਾਨ ਦੀ ਖੇਤੀ ਵਿਚ ਸਹਾਇਤਾ ਕਰਦਾ ਹੈ ? ( )
5. ਜਿਨ੍ਹਾਂ ਰਿਸ਼ਤੇਦਾਰਾਂ ਗੁਆਂਢੀਆਂ ਨੂੰ ਖੇਤੀ ਵਿਚ ਸਹਾਇਤਾ ਕਰਨ ਲਈ ਸੱਦਿਆ ਜਾਂਦਾ ਹੈ ? ( )
6. ਜਿਸ ਨਾਲ ਧਰਤੀ ਵਾਹੀ ਜਾਂਦੀ ਹੈ ? ( )
7. ਜਿਸ ਨਾਲ ਨੱਕਾ ਮੋੜਿਆ ਜਾਂਦਾ ਹੈ ? ( )
8. ਜਿਸ ਨਾਲ ਗੋਡੀ ਕੀਤੀ ਜਾਂਦੀ ਹੈ ? ( )
9. ਜਿਸ ਰਾਹੀਂ ਪਾਣੀ ਆਡ ਨੂੰ ਜਾਂਦਾ ਹੈ ? ( )
10. ਜਿਹੜੇ ਰਲ ਕੇ ਕੰਮ ਕਰਦੇ ਹਨ ? ( )

**8. ਜੈਮਲ ਸਿੰਘ ਦੀ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ ?**

**9. ਜੈਮਲ ਸਿੰਘ ਦੇ ਜੀਵਨ ਉੱਤੇ ਦਸ ਵਾਕ ਲਿਖੋ ।**

□ □

## ਪਾਠ ਦਸਵਾਂ

# ਰੁੱਖਾਂ ਦਾ ਆਸ਼ਕ ਗਲਪਕਾਰ

ਕਦੀ ਕਦੀ ਹੀ ਸਰੀਰ ਨੂੰ ਰੱਬੀ ਦਾਤ ਸਮਝ ਕੇ ਇਸ ਨੂੰ ਸੁੰਦਰ ਬਣਾਉਣ ਦੀ ਚਾਹ ਰੱਖਣ ਵਾਲਾ ਵਿਅਕਤੀ ਪੈਦਾ ਹੁੰਦਾ ਹੈ। ਕਦੀ ਕਦੀ ਹੀ ਕੋਈ ਫੁੱਲ ਬੂਟਿਆਂ ਨੂੰ ਆਪਣੇ ਬੱਚੇ ਸਮਝ ਕੇ ਬੱਚਿਆਂ ਵਾਂਗ ਪਾਲਣਾ ਆਪਣਾ ਧਰਮ ਸਮਝਿਆ ਕਰਦਾ ਹੈ। ਕਦੀ ਕਦੀ ਹੀ ਕਿਸੇ ਵਿਅਕਤੀ ਵਿਚ ਸਦਾ ਖ਼ੁਸ਼ ਰਹਿਣ ਅਤੇ ਆਲੇ ਦੁਆਲੇ ਖ਼ੁਸ਼ੀ ਖ਼ਿਲਾਰਨ ਦੀ ਭਾਵਨਾ ਪ੍ਰਜਵਲਤ ਹੋਇਆ ਕਰਦੀ ਹੈ।

ਕਦੀ ਕਦੀ ਹੀ ਮਹਿਕ, ਪ੍ਰਕਾਸ਼, ਮਿਹਨਤ ਅਤੇ ਕਿਸੇ ਦਾ ਦਰਦ ਮਹਿਸੂਸਣ ਦੀ ਭਾਵਨਾ ਦਾ ਸੁਮੇਲ ਹੋਇਆ ਕਰਦਾ ਹੈ। ਜਦ ਇਹ ਅਦਭੁੱਤ ਸੁਮੇਲ ਹੋ ਜਾਵੇ ਤਾਂ ਵਿਅਕਤੀ ਠੰਢੀ ਛਾਂ ਬਖ਼ਸ਼ਣ ਵਾਲਾ ਇਕ ਮਹਿਕਦਾ ਰੁੱਖ ਬਣ ਜਾਇਆ ਕਰਦਾ ਹੈ। ਖ਼ੁਸ਼ੀਆਂ ਅਤੇ ਹਾਸੇ ਵੰਡਣ ਵਾਲਾ ਦਾਨੀ ਬਣ ਜਾਇਆ ਕਰਦਾ ਹੈ। ਜੇ ਵਿਅਕਤੀ ਸਾਹਿਤਕਾਰ ਹੋਵੇ ਤਾਂ ਉਸ ਦੀ ਰਚਨਾ ਵਿਚ ਅਰੇਤ ਹੀ ਸੁਗੰਧ ਪੈਦਾ ਹੋ ਜਾਇਆ ਕਰਦੀ ਹੈ।



ਆਓ ਬੱਚਿਓ ! ਅੱਜ ਮੈਂ ਤੁਹਾਨੂੰ ਰੁੱਖਾਂ ਦੇ ਆਸ਼ਕ ਗਲਪਕਾਰ ਦੇ ਦਰਸ਼ਨ ਕਰਾਵਾਂ। ਮਾਨਵੀ ਖੇੜਾ ਵੰਡਣ ਵਾਲੇ ਲਿਖਾਰੀ ਨਾਲ ਜਾਣ ਪਛਾਣ ਕਰਾਵਾਂ। ਮਹਿਕਦੇ ਰੁੱਖ ਨਾਲ ਮੇਲ ਕਰਾਵਾਂ।

ਚੇਤਰ ਦਾ ਮਹੀਨਾ ਸੀ। ਵਿਸਾਖੀ ਵਿਚ ਕੁਲ ਚਾਰ ਦਿਨ ਹੀ ਰਹਿ ਗਏ ਸਨ। ਕਣਕਾਂ ਪੱਕ ਰਹੀਆਂ ਸਨ ਅਤੇ ਸੁਨਹਿਰੀ ਰੂਪ ਧਾਰ ਰਹੀਆਂ ਸਨ। ਪੱਕੀਆਂ ਕਣਕਾਂ ਵੇਖ ਕੇ ਕਿਸਾਨ ਝੂਮ ਰਹੇ ਸਨ। ਕਿਸਾਨ ਕਣਕਾਂ ਵੱਢਣ ਲਈ ਦਾਤੀਆਂ ਤਿੱਖੀਆਂ ਕਰਾ ਰਹੇ ਸਨ। ਸੁਆਣੀਆਂ ਕਣਕਾਂ ਦੀ ਉਡੀਕ ਵਿਚ ਆਪਣੇ ਘਰਾਂ ਦੇ ਦਲਾਨ ਲਿਪ ਪੋਚ ਕੇ ਸੁਆਰ ਰਹੀਆਂ ਸਨ।

ਸੁੱਚਾ ਗੁਲਾਬ ਆਪਣੇ ਪੂਰੇ ਜੋਬਨ 'ਤੇ ਆ ਗਿਆ ਸੀ। ਧਰੇਕਾਂ ਦੇ ਫੁੱਲ ਘਰਾਂ ਦੇ ਵਿਹੜਿਆਂ ਵਿਚ ਮਹਿਕ ਖਿਲਾਰ ਰਹੇ ਸਨ। ਤਰਾਂ, ਖੀਰਿਆਂ, ਖ਼ਰਬੂਜ਼ਿਆਂ ਦੀਆਂ ਵੱਲਾਂ ਦੇ ਪੀਲੇ-ਪੀਲੇ ਫੁੱਲ ਕੁਰਬਾਨ ਹੋ ਕੇ ਫਲਾਂ ਨੂੰ ਜਨਮ ਦੇਣ ਲਈ ਬਿਹਬਲ ਸਨ। ਸ਼ਹਿਤੂਤਾਂ ਦੇ ਸ਼ਹਿਤੂਤ ਰਸ ਨਾਲ ਭਰ ਗਏ ਸਨ। ਅੰਬਾਂ ਨੂੰ ਬੂਰ ਪੈਣਾ ਆਰੰਭ ਹੋ ਗਿਆ ਸੀ। ਫੁੱਲਾਂ ਅਤੇ ਪੱਕੀਆਂ ਕਣਕਾਂ ਦੀ ਮਹਿਕ ਸਾਰੇ ਫੈਲ ਰਹੀ ਸੀ।

ਇਹੋ ਜਿਹੇ ਸੁਹਾਵਣੇ ਤੇ ਮਹਿਕਦੇ ਮੌਸਮ ਵਿਚ ਨੌਂ ਅਪ੍ਰੈਲ ਉੱਨੀ ਸੌ ਤੇਤੀ, ਦਿਨ ਐਤਵਾਰ ਨੂੰ ਸਵੇਰੇ ਚਾਰ ਵਜੇ ਮਾਤਾ ਉਤਮ ਦੇਵੀ ਪਤਨੀ ਪੰਡਤ ਗੋਪਾਲ ਦਾਸ ਨੇ ਬਰਨਾਲਾ ਵਿਖੇ ਇਕ ਸੁੰਦਰ ਬਾਲਕ ਨੂੰ ਜਨਮ ਦਿੱਤਾ।

ਬਾਲਕ ਬੜਾ ਪਿਆਰਾ ਸੀ। ਉਸ ਦੇ ਚਿਹਰੇ ਉੱਤੇ ਅਨੋਖੀ ਚਮਕ ਸੀ। ਅੱਖਾਂ ਵਿਚ ਅਨੋਖੀ ਖਿੱਚ ਸੀ। ਬੱਚਾ ਬੜਾ ਅਰੋਗ ਸੀ। ਪੰਡਤ ਗੋਪਾਲ ਦਾਸ ਨੇ ਇਸ ਬਾਲਕ ਦਾ ਨਾਂ ਓਮ ਪ੍ਰਕਾਸ਼ ਰੱਖਿਆ।

ਓਮ ਪ੍ਰਕਾਸ਼ ਦਾ ਸਰੀਰ ਆਰੰਭ ਤੋਂ ਹੀ ਗਠਵਾਂ ਅਤੇ ਅਰੋਗ ਸੀ। ਕੱਦ ਲੰਮਾ ਸੀ। ਉਸ ਨੇ ਆਪਣੇ ਬਚਪਨ ਵਿਚ ਹੀ ਆਪਣੇ ਸਰੀਰ ਨੂੰ ਸੁੰਦਰ ਬਣਾਉਣ ਲਈ ਕਸਰਤ ਕਰਨੀ ਆਰੰਭ ਕਰ ਦਿੱਤੀ ਸੀ। ਉਹ ਸਵੇਰੇ ਉੱਠ ਕੇ ਬੈਠਕਾਂ ਕੱਢਦਾ, ਡੰਡ ਪੇਲਦਾ ਅਤੇ ਦੌੜਾਂ ਲਾਉਂਦਾ। ਬਚਪਨ ਵਿਚ ਹੀ ਉਸ ਦਾ ਮੱਤ ਬਣ ਗਿਆ ਸੀ ਕਿ ਮਨੁੱਖ ਦੀ ਅਸਲੀ ਸੁੰਦਰਤਾ ਅਰੋਗ ਸਰੀਰ ਵਿਚ ਹੈ। ਅਰੋਗ ਸਰੀਰ ਹੀ ਠੀਕ ਸੋਚ ਸਕਦਾ ਹੈ। ਸਰੀਰ ਨੂੰ ਅਰੋਗ ਰੱਖਣਾ ਸਭ ਤੋਂ ਉੱਤਮ ਭਗਤੀ ਹੈ।

ਓਮ ਪ੍ਰਕਾਸ਼ ਦੇ ਜਦ ਦਾਹੜੀ ਆਉਣੀ ਆਰੰਭ ਹੋਈ ਤਾਂ ਉਸ ਨੇ ਆਪਣਿਆਂ ਸਾਥੀਆਂ ਵਾਂਗ ਦਾਹੜੀ ਕੱਟਣੀ ਨਾ ਅਰੰਭੀ ਸਗੋਂ ਦਾਹੜੀ ਰੱਖਣੀ ਆਰੰਭ ਕਰ ਦਿੱਤੀ ਅਤੇ ਪੱਗ ਬੰਨ੍ਹਣੀ ਆਰੰਭ ਦਿੱਤੀ। ਇਸ ਰੂਪ ਵਿਚ ਉਹ ਪੂਰਨ ਸਿੱਖ ਪੰਜਾਬੀ ਜਾਪਣ ਲੱਗ ਪਿਆ। ਇਸ ਰੂਪ ਨੇ ਉਸ ਦੇ ਸੁੰਦਰ ਸਰੀਰ ਨੂੰ ਹੋਰ ਸ਼ਿੰਗਾਰ ਦਿੱਤਾ। ਉਸ ਦੀ ਸ਼ਖ਼ਸੀਅਤ ਹੋਰ ਨਿੱਖਰ ਆਈ।

ਉਹ ਆਪਣੇ ਨਾਂ ਨਾਲ ਗਾਸੋ ਲਿਖਣ ਲੱਗ ਪਿਆ। ਗਾਸੋ ਸ੍ਰੀ ਓਮ ਪ੍ਰਕਾਸ਼ ਦਾ ਗੋਤ ਨਹੀਂ ਹੈ। ਤਖ਼ੱਲਸ ਨਹੀਂ ਹੈ। ਪਿੰਡ ਦਾ ਨਾਂ ਨਹੀਂ ਹੈ। ਆਓ ਵੇਖੀਏ ਬੱਚਿਓ ਇਹ ਸ਼ਬਦ ਉਸ ਦੇ ਨਾਲ ਕਿਵੇਂ ਜੁੜਿਆ।

ਪ੍ਰਕਾਸ਼ ਸ਼ਬਦ ਨੂੰ ਅਪਭਰੰਸ਼ ਬੋਲੀ ਵਿਚ ਪ੍ਰਗਾਸ਼ ਕਿਹਾ ਜਾਂਦਾ ਹੈ। ਮਾਲਵੇ ਵਿਚ ਅਪਭਰੰਸ਼ ਸ਼ਬਦਾਂ ਦੀ ਆਮ ਵਰਤੋਂ ਕੀਤੀ ਜਾਂਦੀ ਹੈ। ਓਮ ਪ੍ਰਕਾਸ਼ ਦੇ ਸਾਥੀ, ਮਿੱਤਰ ਅਤੇ ਮਾਤਾ ਓਮ ਪ੍ਰਕਾਸ਼ ਨੂ ਪ੍ਰਗਾਸ਼ ਤੋਂ ਗਾਸੋ ਕਹਿਣ ਲੱਗ ਪਏ। ਓਮ ਪ੍ਰਕਾਸ਼ ਨੂੰ ਆਪਣੇ ਸਾਥੀਆਂ ਦਾ ਰੱਖਿਆ ਨਾਂ ਬਹੁਤ ਪਿਆਰਾ ਲੱਗਾ ਤੇ ਉਸ ਨੇ ਆਪਣੇ ਨਾਂ ਨਾਲ ਪੱਕੀ ਤਰ੍ਹਾਂ ਗਾਸੋ ਸ਼ਬਦ ਜੋੜ ਲਿਆ। ਗਾਸੋ ਸ਼ਬਦ ਓਮ ਪ੍ਰਕਾਸ਼ ਦੇ ਮਿੱਤਰਾਂ ਦੇ ਪਿਆਰ ਦਾ ਸੂਚਕ ਹੈ। ਸੱਜਣਾਂ ਨਾਲ ਸਾਂਝ ਦੀ ਗਵਾਹੀ ਹੈ। ਮਾਂ ਦੀ ਮਮਤਾ ਦਾ ਰਸ ਹੈ।

ਓਮ ਪ੍ਰਕਾਸ਼ ਨੂੰ ਜਿੱਥੇ ਆਰੰਭ ਤੋਂ ਹੀ ਆਪਣਾ ਸਰੀਰ ਸੁੰਦਰ ਬਣਾਉਣ ਦੀ ਅਥਾਹ ਲਗਨ ਸੀ ਉਥੇ ਉਸ ਨੂੰ ਆਰੰਭ ਤੋਂ ਪੜ੍ਹਨ ਦਾ ਵੀ ਬਹੁਤ ਸ਼ੌਂਕ ਸੀ। ਉਹ ਵਿੱਦਿਆ ਨੂੰ ਅਸਲੀ ਚਾਨਣ ਸਮਝਦਾ ਹੈ। ਮਨ ਦਾ ਪ੍ਰਕਾਸ਼ ਸਮਝਦਾ ਹੈ। ਮਨ ਦਾ ਗਹਿਣਾ ਸਮਝਦਾ ਹੈ।

ਉਸ ਨੇ ਪੰਜਾਬੀ ਅਤੇ ਹਿੰਦੀ ਦੀ ਐਮ. ਏ. ਕਰ ਕੇ ਪੰਜਾਬੀ ਦੀ ਐਮ. ਫਿਲ ਡਿਗਰੀ ਪ੍ਰਾਪਤ ਕੀਤੀ।

ਓਮ ਪ੍ਰਕਾਸ਼ ਗਾਸੋ ਨੂੰ ਪ੍ਰਕਿਰਤੀ ਨਾਲ ਅਥਾਹ ਪਿਆਰ ਹੈ। ਉਹ ਰੁੱਖਾਂ ਨੂੰ ਆਪਣੇ ਅੰਮਾ ਜਾਏ ਸਮਝਦਾ ਹੈ। ਉਹ ਰੁੱਖਾਂ ਨੂੰ ਆਪਣੇ ਬੱਚਿਆਂ ਵਾਂਗ ਪਾਲਦਾ ਹੈ। ਰੁੱਖਾਂ ਨੂੰ ਪਾਣੀ ਦੇਣਾ ਤੇ ਉਹਨਾਂ ਦੀ ਰਾਖੀ ਕਰਨੀ ਉਸ ਦੀ ਭਗਤੀ ਹੈ। ਰੁੱਖ ਲਾਉਣਾ ਉਸ ਦਾ ਸ਼ੁਗਲ ਵੀ ਹੈ ਅਤੇ ਸਿਮਰਨ ਵੀ ਹੈ। ਉਹ ਅੱਜ ਤੀਕ ਪੰਜ ਹਜ਼ਾਰ ਰੁੱਖ ਆਪਣੇ ਹੱਥੀਂ ਲਾ ਚੁੱਕਾ ਹੈ। ਉਸ ਆਪ ਲਾਏ ਰੁੱਖਾਂ ਵਿੱਚੋਂ ਇਕ ਵੀ ਰੁੱਖ ਸੁੱਕਣ ਨਹੀਂ ਦਿੱਤਾ। ਉਹ ਰੁੱਖਾਂ ਦੀ ਸੇਵਾ ਕਰਨਾ ਆਪਣਾ ਧਰਮ ਸਮਝਦਾ ਹੈ।

ਓਮ ਪ੍ਰਕਾਸ਼ ਗਾਸੋ ਨੂੰ ਰੁੱਖ ਲਾਉਣ ਦਾ ਹੀ ਸ਼ੌਂਕ ਨਹੀਂ, ਉਸ ਨੂੰ ਫੁੱਲਾਂ ਨਾਲ ਵੀ ਅਥਾਹ ਪਿਆਰ ਹੈ। ਉਹ ਫੁੱਲ ਬੂਟਿਆਂ ਲਈ ਆਪ ਜ਼ਮੀਨ ਤਿਆਰ ਕਰ ਕੇ ਬੂਟੇ ਲਾਉਂਦਾ ਹੈ। ਨਿੱਤ ਸਵੇਰੇ ਨੇਮ ਨਾਲ ਗੋਡੀ ਕਰਦਾ ਹੈ। ਖਾਦ ਪਉਂਦਾ ਹੈ ਅਤੇ ਪਾਣੀ ਦਿੰਦਾ ਹੈ।

ਓਮ ਪ੍ਰਕਾਸ਼ ਗਾਸੋ ਆਪਣੇ ਹੱਥੀਂ ਲਾਏ ਫੁੱਲਾਂ ਦੇ ਖੇੜੇ ਨੂੰ ਇਉਂ ਉਡੀਕਦਾ ਹੈ ਜਿਵੇਂ ਮਾਂ ਆਪਣੇ ਬੱਚੇ ਦੀ ਜੁਆਨੀ ਉਡੀਕਿਆ ਕਰਦੀ ਹੈ।

ਫੁੱਲਾਂ ਦੇ ਖੇੜੇ ਨਾਲ ਉਹ ਸੁਰ ਹੋ ਕੇ ਪ੍ਰਕਿਰਤੀ ਦਾ ਅੰਗ ਬਣ ਜਾਂਦਾ ਹੈ।

ਰੁੱਖਾਂ ਦੇ ਛਾਂ ਬਖ਼ਸ਼ਣ ਦੇ ਸੁਭਾਅ ਤੋਂ ਅਤੇ ਫੁੱਲਾਂ ਦੇ ਮਹਿਕ ਵੰਡਣ ਦੇ ਸੁਭਾਅ ਤੋਂ ਉਸ ਨੇ ਅਧਿਆਪਨ ਦਾ ਕਿੱਤਾ ਅਪਨਾਇਆ ਹੈ। ਫੁੱਲਾਂ ਤੋਂ ਹੀ ਉਸ ਨੇ ਸਿੱਖਿਆ ਕਿ ਜਿਵੇਂ ਫੁੱਲ ਮਹਿਕ ਵੰਡ ਕੇ ਸੰਪੂਰਨ ਹੁੰਦਾ ਹੈ, ਤਿਵੇਂ ਵਿਦਵਾਨ ਵਿੱਦਿਆ ਵੰਡ ਕੇ ਸੰਪੂਰਨ ਹੁੰਦਾ ਹੈ।

ਉਹ ਆਪਣੇ ਵਿੱਦਿਆਰਥੀਆਂ ਨੂੰ ਫੁੱਲ ਸਮਝਦਾ ਹੈ ਅਤੇ ਉਹਨਾਂ ਨੂੰ ਪੂਰਨ ਜੁਗਤੀ ਨਾਲ ਉਸਾਰਨ ਦਾ ਯਤਨ ਕਰਦਾ ਹੈ।

ਓਮ ਪ੍ਰਕਾਸ਼ ਗਾਸੋ ਦੀ ਸਿਰਜਨਾ ਸ਼ਕਤੀ ਭਾਵੇਂ ਪ੍ਰਮਾਤਮਾ ਦੀ ਰੱਬੀ ਦਾਤ ਹੈ, ਪਰ ਇਹ ਜਲੌ ਵਿਚ ਮਿਹਨਤ ਨਾਲ ਆਈ ਹੈ।

ਓਮ ਪ੍ਰਕਾਸ਼ ਗਾਸੋ ਗਲਪਕਾਰ ਵੀ ਹੈ। ਉਹ ਚੰਗਾ ਕਵੀ ਵੀ ਹੈ। ਉਹ ਆਪਣੇ ਨਾਵਲਾਂ ਦੇ ਵਿਸ਼ੇ ਅਤੇ ਪਾਤਰ ਲੋਕ-ਜੀਵਨ ਵਿੱਚੋਂ ਲੈਂਦਾ ਹੈ ਜਾਂ ਇਉਂ ਕਹਿ ਲਉ ਉਸ ਦੀ ਗਲਪ-ਰਚਨਾ ਲੋਕਾਂ ਦੇ ਦੁੱਖਾਂ ਤੋਂ ਜਨਮਦੀ ਹੈ।

ਉਹ ਜ਼ਿੰਦਗੀ ਦੇ ਪ੍ਰਤੱਖ ਰੂਪ ਵਿੱਚੋਂ ਅਪ੍ਰਤੱਖ ਰੂਪ ਵੇਖਣ ਦੀ ਸਮਰੱਥਾ ਰੱਖਦਾ ਹੈ।

ਉਸ ਦੀ ਨਾਵਲੀ ਕਥਾਨਕ ਲੋਕ ਪੀੜਾ ਵਿੱਚੋਂ ਜਨਮਦੀ ਪੰਜਾਬੀਅਤ ਉਸ ਦਾ ਇਸ਼ਕ ਹੀ ਨਹੀਂ ਹੁਸਨ ਵੀ ਹੈ। ਉਹ ਆਧੁਨਿਕ ਸਮਾਜਕ, ਆਰਥਕ ਅਤੇ ਰਜਸੀ ਢਾਂਚੇ ਉੱਤੇ ਬਹੁਤ ਕਲਾਤਮਕ ਚੋਟ ਕਰਦਾ ਹੈ। ਉਹ ਆਪਣੀਆਂ ਗਲਪ ਰਚਨਾਵਾਂ ਵਿਚ ਜਨਵਾਦੀ ਸੱਚ ਨੂੰ ਅਭਿਵਿਅਕਤ ਕਰਦਾ ਹੈ।

ਓਮ ਪ੍ਰਕਾਸ਼ ਗਾਸੋ ਜੀਵਨ ਨੂੰ ਇਕ ਬਹੁਤ ਵਿਲਖਣ ਕਥਾ ਸਮਝਦਾ ਹੈ। ਗਾਸੋ ਜੀਵਨ ਵਿੱਚੋਂ ਕਥਾ ਲੈ ਕੇ ਉਸ ਵਿੱਚੋਂ ਮੁੜ ਜੀਵਨ ਵਰਗੀ ਨਵੀਂ ਕਥਾ ਸਿਰਜਦਾ ਹੈ। ਇਹ ਨਵੀਂ ਸਿਰਜੀ ਕਥਾ ਉਸ ਦੇ ਨਾਵਲਾਂ ਦਾ ਵਿਸ਼ਾ ਪ੍ਰਗਟਾਉਣ ਵਿਚ ਵੀ ਸਫਲ ਹੋ ਜਾਂਦੀ ਹੈ ਅਤੇ ਪਾਤਰਾਂ ਨੂੰ ਵੀ ਸਾਕਾਰ ਕਰ ਜਾਂਦੀ ਹੈ।

ਓਮ ਪ੍ਰਕਾਸ਼ ਗਾਸੋ ਆਪਣੇ ਨਾਵਲਾਂ ਵਿਚ ਰੁਮਾਂਚਿਕ ਅਤੇ ਤਨਾਓ ਭਰਪੂਰ ਪ੍ਰਸਥਿਤੀਆਂ ਨਹੀਂ ਲੈਂਦਾ, ਕਿਉਂਕਿ ਉਸ ਅਨੁਸਾਰ ਰੁਮਾਂਚਿਕ ਉਦਗਾਰ ਕਿਸੇ ਉਲਾਰ ਦੇ ਸੰਕੇਤ ਹੁੰਦੇ ਹਨ। ਉਸ ਦੇ ਨਾਇਕ ਕਿਸੇ ਘਾਤਕ ਉਲਾਰ ਦੇ ਸ਼ਿਕਾਰ ਨਹੀਂ ਹੁੰਦੇ ਸਗੋਂ ਵਿਰੋਧੀ ਪ੍ਰਸਥਿਤੀਆਂ ਨਾਲ ਘੋਲ ਕਰ ਕੇ ਸਵੈ-ਸੰਪੂਰਨ ਹੋਣ ਦਾ ਯਤਨ ਕਰਦੇ ਹਨ। ਇਹੋ ਕਾਰਨ ਹੈ ਕਿ ਉਸ ਦੇ ਨਾਵਲਾਂ ਦੇ ਕਈ ਨਾਇਕ ਖਿੜੇ ਫੁੱਲ ਵਾਂਗ ਮਹਿਕ ਖਿਲਾਰਨ ਦੇ ਸਮਰੱਥ ਹੋ ਜਾਂਦੇ ਹਨ।

ਗਾਸੋ ਆਪਣੇ ਪਾਤਰਾਂ ਨੂੰ ਨਵੀਆਂ ਆਪ ਸਿਰਜੀਆਂ ਜੀਵਨ-ਪ੍ਰਸਥਿਤੀਆਂ ਵਿਚ ਸੁਤੰਤਰ ਤੌਰ ਤੇ ਜਿਊਣ ਦਿੰਦਾ ਹੈ। ਆਪਣੇ ਪਾਤਰਾਂ ਵਿਚ ਆਪ ਨਹੀਂ ਬੋਲਦਾ।

ਓਮ ਪ੍ਰਕਾਸ਼ ਗਾਸੋ ਅੱਜ ਤੀਕ 'ਸੁਪਨੇ ਤੇ ਸੰਸਕਾਰ', 'ਕੱਪੜਵਾਸ', 'ਆਸ-ਅੱਥਰੂ', 'ਪੰਚ ਨਾਦ', 'ਮਿੱਟੀ ਦਾ ਮੁੱਲ', 'ਲੋਹੇ ਲਾਖੇ', 'ਘਰਕੀਣ', 'ਤੱਤੀ ਹਵਾ' ਅਤੇ 'ਮੌਤ ਦਰ ਮੌਤ', ਪੰਜਾਬੀ ਦੇ ਨੌਂ ਨਾਵਲ ਛਾਪ ਚੁੱਕਾ ਹੈ। ਉਸ ਦੇ ਚਾਰ ਨਾਵਲ 'ਮਨੁੱਖ ਕੀ ਆਂਖੇਂ', 'ਪਲੇਟ ਫ਼ਾਰਮ', 'ਪ੍ਰਸਥਾਨ', 'ਧਰਤੋਂ ਕਾ ਧਰਾਤਲ' ਹਿੰਦੀ ਵਿਚ ਵੀ ਛਪ ਚੁੱਕੇ ਹਨ। 'ਇਨਾਮ', 'ਤਾਂਬੇ ਦਾ ਰੰਗ' ਅਤੇ 'ਨੰਗੇ ਪੈਰਾਂ ਦੇ ਨਿਸ਼ਾਨ' ਤਿੰਨ ਪੰਜਾਬੀ ਦੇ ਨਾਵਲ ਅਜੇ ਛਪਣ ਅਧੀਨ ਹੈ। ਉਹ ਹਿੰਦੀ ਵਿਚ ਕਵਿਤਾ ਵੀ ਲਿਖਦਾ ਹੈ। 'ਨੀਮ ਕੀ ਛਾਏ ਤਲੇ', ਹਿੰਦੀ ਕਾਵਿ-ਸੰਗ੍ਰਹਿ ਛਪ ਚੁੱਕਾ ਹੈ।

ਉਸ ਦੇ ਨਾਵਲ ਪਾਠਕਾਂ ਵਿਚ ਬਹੁਤ ਮਕਬੂਲ ਹਨ ਕਿਉਂਕਿ ਉਹਨਾਂ ਵਿਚ ਸਾਧਾਰਨ ਮਨੁੱਖ ਦੀ ਗੱਲ ਹੁੰਦੀ ਹੈ।

ਓਮ ਪ੍ਰਕਾਸ਼ ਗਾਸੋ ਦੇ ਨਾਵਲ 'ਮਿੱਟੀ ਦਾ ਮੁੱਲ' ਦੇ ਆਧਾਰ 'ਤੇ ਲਿਖਿਆ ਨਾਟਕ ਦੇਸ ਤੇ ਪ੍ਰਦੇਸ ਵਿਚ ਖੇਡਿਆ ਜਾ ਚੁੱਕਾ ਹੈ। ਇਹ ਨਾਟਕ ਕਨੇਡਾ, ਇੰਗਲੈਂਡ ਆਦਿ ਦੇਸਾਂ ਵਿਚ ਬਹੁਤ ਸਲਾਹਿਆ ਗਿਆ ਹੈ।

'ਤੱਤੀ ਹਵਾ' ਨੂੰ ਭਾਈ ਮੋਹਨ ਸਿੰਘ ਵੈਦ ਸਾਹਿਤ ਕੇਂਦਰ ਅੰਮ੍ਰਿਤਸਰ ਵੱਲੋਂ ਪੁਰਸਕਾਰ ਵੀ ਮਿਲ ਚੁੱਕਾ ਹੈ।

ਓਮ ਪ੍ਰਕਾਸ਼ ਗਾਸੋ ਦੀ ਸ਼ਖ਼ਸੀਅਤ ਉਸ ਦੇ ਆਪਣੇ ਜੀਵਨ ਅਤੇ ਰਚੇ ਸਾਹਿਤ ਦੀ ਅਸਲੀ ਕਹਾਣੀ ਹੈ। ਜਿਵੇਂ ਛਾਂ ਵਾਲੇ ਰੁੱਖ ਥੱਲੇ ਬੈਠ ਕੇ ਠੰਢ ਪੈਂਦੀ ਹੈ, ਖਿੜੇ ਫੁੱਲਾਂ

ਵਾਲੇ ਬੂਟੇ ਕੋਲ ਬੈਠ ਕੇ ਤਨ ਮਨ ਮਹਿਕ ਉੱਠਦਾ ਹੈ ਤਿਵੇਂ ਗਾਸੋ ਦੀਆਂ ਰਚਨਾਵਾਂ ਪੜ੍ਹ ਕੇ ਅਨੰਦ ਵੀ ਆਉਂਦਾ ਹੈ ਅਤੇ ਜੀਵਨ ਘੋਲ ਘੁਲਣ ਦੀ ਸ਼ਕਤੀ ਵੀ ਮਿਲਦੀ ਹੈ। ਉਹ ਚੰਗਾ ਪਾਠਕ ਵੀ ਹੈ ਅਤੇ ਚੰਗਾ ਪੰਜਾਬੀ ਨਾਵਲਕਾਰ ਵੀ ਹੈ। ਸੁਭਾਅ ਦਾ ਬਹੁਤ ਮਿਲਾਪੜਾ ਹੈ।

ਆਓ ਬੱਚਿਓ ! ਓਮ ਪ੍ਰਕਾਸ਼ ਗਾਸੋ ਕੋਲੋਂ ਰੁੱਖਾਂ ਨੂੰ ਮਾਪਿਆਂ ਵਾਂਗ ਸੇਵਾ ਕਰਨਾ ਸਿੱਖੋ। ਫੁੱਲ ਬੂਟਿਆਂ ਨੂੰ ਭਰਾਵਾਂ ਵਾਂਗ ਪਿਆਰ ਕਰਨਾ ਸਿੱਖੋ। ਕਿਉਂਕਿ ਇਸ ਗਲਪਕਾਰ ਦਾ ਜੀਵਨ ਅਦਭੁੱਤ ਪ੍ਰੇਰਨਾ ਦਿੰਦਾ ਹੈ। ਬੂਟਿਆਂ ਨੂੰ ਪਿਆਰ ਨਾਲ ਪਾਲਣ ਅਤੇ ਆਪਣੇ ਸਰੀਰ ਨੂੰ ਅਰੋਗ ਰੱਖਣ ਨਾਲ ਹੀ ਮਨੁੱਖ ਖ਼ੁਸ਼ ਅਤੇ ਸੁਖੀ ਹੋ ਸਕਦਾ ਹੈ ਅਤੇ ਅਰੋਗ ਸਿਰਜਨਾ ਕਰ ਸਕਦਾ ਹੈ।

ਓਮ ਪ੍ਰਕਾਸ਼ ਗਾਸੋ ਨੇ ਮਿੱਤਰ ਮੰਡਲ ਪ੍ਰਕਾਸ਼ਨ ਆਰੰਭ ਕੀਤੀ ਹੋਈ ਹੈ। ਇਸ ਵਿਚ ਬਿਨਾਂ ਹਾਣ ਲਾਭ ਤੋਂ ਸਾਹਿਤ-ਕਿਰਤਾਂ ਛਾਪੀਆਂ ਜਾਂਦੀਆਂ ਹਨ। ਇਸ ਸਾਹਿਤਕ ਉਪਰਾਲੇ ਨਾਲ ਉਸ ਨੇ ਸੈਂਕੜੇ ਪਾਠਕ ਪੈਦਾ ਕੀਤੇ ਹਨ ਅਤੇ ਪੰਜਾਬੀ ਸਾਹਿਤ ਦੇ ਵਿਕਾਸ ਵਿਚ ਮਹਾਨ ਹਿੱਸਾ ਪਾਇਆ ਹੈ।

ਉਹ ਬਹੁਤ ਚੰਗਾ ਪਤੀ ਹੈ। ਚੰਗਾ ਪਿਤਾ ਹੈ। ਉਸ ਦੇ ਪੰਜ ਬੱਚੇ ਹਨ ਜਿਹੜੇ ਉਸ ਨੇ ਬੜੇ ਚਾਅ ਨਾਲ ਪਾਲੇ ਹਨ। ਉਹ ਚੰਗੀਆਂ ਨੌਕਰੀਆਂ 'ਤੇ ਹਨ।

## ਅਭਿਆਸ

**1. ਦੱਸੋ**—1. ਓਮ ਪ੍ਰਕਾਸ਼ ਗਾਸੋ ਦੇ ਮਾਪਿਆਂ ਦਾ ਕੀ ਨਾਂ ਸੀ ਅਤੇ ਉਹ ਕਦ ਜਨਮਿਆ ਸੀ ?

2. ਓਮ ਪ੍ਰਕਾਸ਼ ਗਾਸੋ ਜਦ ਜਨਮਿਆ ਸੀ ਤਾਂ ਕਿਹੋ ਜਿਹੀ ਰੁੱਤ ਸੀ ?

3. ਕੀ ਇਹ ਠੀਕ ਹੈ ਕਿ ਉਸ ਨੂੰ ਰੁੱਖਾਂ ਨਾਲ ਬਹੁਤ ਪਿਆਰ ਹੈ ? ਉਸ ਨੇ ਅੱਜ ਤੀਕ ਕਿੰਨੇ ਰੁੱਖ ਆਪਣੇ ਹੱਥੀਂ ਲਾਏ ਹਨ ?

4. ਉਹ ਆਪਣਾ ਸਰੀਰ ਸੋਹਣਾ ਅਤੇ ਅਰੋਗ ਬਣਾਉਣ ਲਈ ਕੀ ਕਰਿਆ ਕਰਦਾ ਸੀ ?

5. ਉਸ ਨੇ ਕਿਹੜੇ ਇਮਤਿਹਾਨ ਪਾਸ ਕੀਤੇ ਹੋਏ ਹਨ ?

6. ਉਸ ਦੇ ਪੰਜਾਬੀ ਵਿਚ ਕਿੰਨੇ ਨਾਵਲ ਛਪੇ ਹਨ ? ਉਹਨਾਂ ਦੇ ਕੀ ਨਾਂ ਹਨ ?

7. ਉਸ ਨੇ ਹਿੰਦੀ ਦੇ ਕਿੰਨੇ ਨਾਵਲ ਛਾਪੇ ਹਨ ?

8. ਉਸ ਦੇ ਹਿੰਦੀ ਕਾਵਿ-ਸੰਗ੍ਰਹਿ ਦਾ ਕੀ ਨਾਂ ਹੈ ?

9. ਓਮ ਪ੍ਰਕਾਸ਼ ਗਾਸੋ ਦਾ ਕਿੱਤਾ ਕੀ ਹੈ ? ਉਸ ਨੇ ਇਹ ਕਿੱਤਾ ਕਿਉਂ ਅਪਨਾਇਆ ਹੈ ?
10. ਓਮ ਪ੍ਰਕਾਸ਼ ਦੇ ਨਾਂ ਨਾਲ ਗਾਸੋ ਆਉਂਦਾ ਹੈ। ਦੱਸੋ ਗਾਸੋ ਉਸ ਦਾ ਤਖ਼ਲਸ ਹੈ ਜਾਂ ਗੋਤ ?
11. ਉਸ ਅਨੁਸਾਰ ਅਰੋਗ ਸਿਰਜਨਾ ਕਿਵੇਂ ਕੀਤੀ ਜਾ ਸਕਦੀ ਹੈ ?
12. ਓਮ ਪ੍ਰਕਾਸ਼ ਗਾਸੋ ਨੇ ਕਿਹੜਾ ਪ੍ਰਕਾਸ਼ਨ ਆਰੰਭਿਆ ਹੋਇਆ ਹੈ ?

## 2. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਵਿਅਕਤੀ, ਧਰਮ, ਪ੍ਰਜਵਲਤ, ਗਲਪਕਾਰ, ਤਿੱਖੀਆਂ, ਮਹਿਕਦੇ, ਪ੍ਰਕਿਰਤੀ, ਅਥਾਹ, ਜੁਗਤੀ, ਉਸਾਰਨ ।

## 3. ਵਾਕ ਪੂਰੇ ਕਰੋ :

1. ਖ਼ੁਸ਼ੀ ਅਤੇ ਹਾਸੇ ਵੰਡਣ ਵਾਲਾ......
2. ਸੁੱਚਾ ਗੁਲਾਬ ਪੂਰੇ......
3. ਓਮ ਪ੍ਰਕਾਸ਼ ਦਾ ਸਰੀਰ ਅਰੰਭ ਤੋਂ ਹੀ......
4. ਉਸ ਆਪ ਲਾਏ ਰੁੱਖਾਂ ਵਿੱਚੋਂ.....
5. ਉਹ ਆਪਣੇ ਵਿੱਦਿਆਰਥੀਆਂ ਨੂੰ......
6. ਉਸ ਦੇ ਨਾਵਲ ਪਾਠਕਾਂ ਵਿਚ......
7. ਓਮ ਪ੍ਰਕਾਸ਼ ਗਾਸੋ ਕੋਲੋਂ ਰੁੱਖਾਂ ਨੂੰ ਮਾਪਿਆਂ ਵਾਂਗ......

## 4. 'ਕਾਰ' ਪਿਛੇਤਰ ਲਾ ਕੇ ਸ਼ਬਦ ਬਣਾਓ :

1. ਗਲਪ— ਗਲਪਕਾਰ
2. ਕਲਾ—
3. ਚਿਤਰ—
4. ਗੀਤ—
5. ਸਾਹਿਤ—
6. ਕਹਾਣੀ—
7. ਨਾਵਲ—
8. ਬੁੱਤ—
9. ਨਿਬੰਧ—

5. ਵਿਸ਼ੇਸ਼ਣ ਕੀ ਹੁੰਦਾ ਹੈ ? ਵਿਸ਼ੇਸ਼ਣ ਦੀਆਂ ਕਿਸਮਾਂ ਦੱਸੋ ।

6. ਹੇਠ ਲਿਖੇ ਵਿਸ਼ੇਸ਼ਣਾਂ ਦੇ ਨਾਂਵ ਬਣਾਓ :

1. ਆਪਣਾ—
2. ਉਸਾਰੂ—
3. ਹੋਣਹਾਰ—
4. ਗੀਤਕਾਰ—
5. ਚਮਕੀਲਾ—
6. ਆਸ਼ਕ—
7. ਮਿਲਾਪੜਾ—
8. ਅਰੋਗ—
9. ਸੁੰਦਰ—
10. ਸ਼ਰਧਾਲੂ—

7. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ-ਭਾਵਾਂ ਵਾਲੇ ਸ਼ਬਦ ਲਿਖੋ :

1. ਖੇੜਾ— (　　)
2. ਪੱਕਾ— (　　)
3. ਭਰੇ— (　　)
4. ਆਰੰਭ— (　　)
5. ਸਾਂਝ— (　　)
6. ਆਧੁਨਿਕ— (　　)
7. ਸੰਪੂਰਨ— (　　)
8. ਸਿਰਜੀ— (　　)
9. ਅਸਲੀ— (　　)

□ □

## ਪਾਠ ਗਿਆਰ੍ਹਵਾਂ

# ਮੇਰੇ ਵਤਨਾਂ ਦੀ ਮਿੱਟੀ

ਮੇਰੇ ਵਤਨਾਂ ਦੀ ਮਿੱਟੀ,
ਮੇਰੇ ਮੱਥੇ ਉੱਤੇ ਲਾ ਦਿਓ।
ਬੁੱਕ ਭਰ ਮਹਿਕਾਂ,
ਮੇਰੀ ਝੋਲੀ ਵਿਚ ਪਾ ਦਿਓ।

ਮੇਰੇ ਵਤਨਾਂ ਦੀ ਮਿੱਟੀ,
ਮਹਿਕਾਂ ਵਿਚ ਗੋਈ ਨੀ।
ਜ਼ੱਰੇ ਜ਼ੱਰੇ ਵਿੱਚੋਂ ਇਹਦੇ,
ਝਰੇ ਖ਼ੁਸ਼ਬੋਈ ਨੀ।
ਇਨ੍ਹਾਂ ਖ਼ੁਸ਼-ਬੋਈਆਂ 'ਚ
ਮੈਨੂੰ ਨੀ ਲੁਕਾ ਦਿਓ।
ਬੁੱਕ ਭਰ ਮਹਿਕਾਂ,
ਮੇਰੀ ਝੋਲੀ ਵਿਚ ਪਾ ਦਿਓ।

ਧੁੱਪਾਂ ਵਿਚ ਮੋਤੀਏ ਦਾ,
ਰੰਗ ਦੇਖੋ ਘੁਲਿਆ।
ਸਰ੍ਹੋਂ ਦੇ ਖੇਤਾਂ ਵਿਚ,
ਸੋਨਾ ਜਿਵੇਂ ਡੁਲ੍ਹਿਆ।
ਸਰ੍ਹੋਂ ਦੇ ਫੁੱਲ ਗੁੰਦ,
ਗਲੇ ਗਾਨੀ ਮੇਰੇ ਪਾ ਦਿਓ।
ਬੁੱਕ ਭਰ ਮਹਿਕਾਂ,
ਮੇਰੀ ਝੋਲੀ ਵਿਚ ਪਾ ਦਿਓ।

ਮਿੱਠੀਆਂ ਹਵਾਵਾਂ ਲਗਣ,
ਸੁਰਗਾਂ ਦਾ ਝੂਟਾ ਨੀ।
ਵੰਡੇ ਨੀ ਸੁਗੰਧੀ ਇਹਦਾ,
ਹਰ ਬੂਟਾ ਬੂਟਾ ਨੀ।

ਇਹਨਾਂ ਸੋਹਣੇ ਬੂਟਿਆਂ ਦੀ,
ਚੁੰਨਰੀ ਚੜ੍ਹਾ ਦਿਓ।
ਬੁੱਕ ਭਰ ਮਹਿਕਾਂ,
ਮੇਰੀ ਝੋਲੀ ਵਿਚ ਪਾ ਦਿਓ।

ਇਹ ਹੈ ਮੇਰੀ ਮਿੱਟੀ,
ਤੇ ਮੈਂ ਇਹਦੀ ਜਾਈ ਨੀ।
ਕੰਡੇ ਵਾਂਗ ਚੁੱਭੇ,
ਏਸ ਦੀ ਜੁਦਾਈ ਨੀ।
ਪੀੜ ਨੀ ਜੁਦਾਈ ਵਾਲੀ,
ਸਾਰੀ ਮੇਰੀ ਲਾਹ ਦਿਓ।
ਬੁੱਕ ਭਰ ਮਹਿਕਾਂ,
ਮੇਰੀ ਝੋਲੀ ਵਿਚ ਪਾ ਦਿਓ।

(ਜਗਦੇਸ਼ ਕੌਰ)

## ਅਭਿਆਸ

**1. ਦੱਸੋ**—1. ਕਵਿਤਰੀ ਵਤਨਾਂ ਦੀ ਮਿੱਟੀ ਕਿੱਥੇ ਲਾਉਣ ਲਈ ਕਹਿੰਦੀ ਹੈ ?
2. ਕਵਿਤਰੀ ਆਪਣੀ ਝੋਲੀ ਵਿਚ ਪਾਉਣ ਲਈ ਕੀ ਕਹਿੰਦੀ ਹੈ ?
3. ਕਵਿਤਰੀ ਕਿਸ ਚੀਜ਼ ਵਿਚ ਲੁਕਾਉਣ ਲਈ ਕਹਿੰਦੀ ਹੈ ?
4. ਖੇਤਾਂ ਵਿਚ ਕਾਹਦਾ ਸੋਨਾ ਡੁਲ੍ਹਿਆ ਹੋਇਆ ਹੈ ?
5. ਵਤਨ ਦਾ ਹਰ ਬੂਟਾ ਕੀ ਵੰਡ ਰਿਹਾ ਹੈ ?
6. ਕਵਿਤਰੀ ਕਿਸ ਚੀਜ਼ ਦੀ ਚੁੰਨੀ ਲੈਣੀ ਚਾਹੁੰਦੀ ਹੈ ?
7. ਕਵਿਤਰੀ ਨੂੰ ਕੰਡੇ ਵਾਂਗ ਕੀ ਚੁੱਭ ਰਿਹਾ ਹੈ ?

**2. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**
ਵਤਨ, ਮਹਿਕਾਂ, ਝੋਲੀ, ਚੁੰਨਰੀ, ਜੁਦਾਈ, ਗੁੰਦ, ਸੁਗੰਧੀ, ਮੋਤੀਆ।

**3. 'ਖੁਸ਼' ਅਗੇਤਰ ਲਾ ਕੇ ਹੋਰ ਸ਼ਬਦ ਬਣਾਓ :**
1. ਬੋਈ—ਖ਼ੁਸ਼ਬੋਈ
2. ਕਿਸਮਤ—
3. ਤਬੀਅਤ—
4. ਫ਼ਹਿਮ—
5. ਗਵਾਰ—
6. ਦਿਲ—

4. 3 ਤੋਂ 6 ਸਤਰਾਂ ਦੇ ਅਰਥ ਕਰੋ ।

5. ਹੇਠ ਲਿਖੀਆਂ ਤੁਕਾਂ ਪੂਰੀਆਂ ਕਰੋ :

1. ਬੁੱਕ ਭਰ ਮਹਿਕਾਂ......
2. ਜ਼ੱਰੇ ਜ਼ੱਰੇ ਵਿੱਚੋਂ ਇਹਦੇ......
3. ਧੁੱਪਾਂ ਵਿਚ ਮੋਤੀਏ ਦਾ......
4. ਸਰ੍ਹੋਂ ਦੇ ਫੁੱਲ ਗੇਂਦ......
5. ਵੰਡੇ ਨੀ ਸੁਗੰਧੀ ਇਹਦਾ......
6. ਪੀੜ ਨੀ ਜੁਦਾਈ ਵਾਲੀ......

6. ਹੇਠਾਂ ਦਿੱਤੇ ਉਦਾਹਰਣ ਵਾਂਗ ਨਾਂਵ ਨਾਲ ਹੋਰ ਸਮਾਸੀ ਸ਼ਬਦ ਬਣਾਓ :

1. ਹੱਥ—ਹੱਥਕੜੀ
2. ਗੜ੍ਹ—
3. ਚਿੜੀਆਂ—
4. ਤਾਰ—
5. ਜੁੱਤੀ—
6. ਗਰ—
7. ਟਿੱਕਟ —

7. ਪਾਠ ਵਿੱਚੋਂ ਪੰਜ ਵਿਸ਼ਲੇਸ਼ਣ ਚੁਣੋ ਤੇ ਦੱਸੋ ਕਿ ਉਹ ਕਿਸ ਭਾਂਤ ਦੇ ਹਨ ?

8. ਸਾਰੀ ਕਵਿਤਾ ਯਾਦ ਕਰੋ । ਇਸ ਨੂੰ ਟੋਲੀ-ਗੀਤ ਦੇ ਰੂਪ ਵਿਚ ਗਾਓ ।

□ □

### ਪਾਠ ਬਾਰ੍ਹਵਾਂ

# ਮੈਂ ਸੋਚਦਾ ਰਹਿ ਗਿਆ

ਤੇਰਾ ਅਕਤੂਬਰ 1959 ਦਾ ਦਿਨ ਸੀ। ਕਾਲਜ ਤੋਂ ਆ ਕੇ ਮੈਂ ਕਮਰੇ ਵਿਚ ਲੰਮਾ ਪੈ ਗਿਆ। ਬੂਹਾ ਭੇੜ ਲਿਆ। ਮੈਂ ਜੀਵਨ ਬਾਰੇ ਸੋਚਣ ਲੱਗ ਪਿਆ - ਕਿਵੇਂ ਕਿਸੇ ਦਾ ਖੋਟਾ ਵੀ ਚਲ ਜਾਂਦਾ ਹੈ ਤੇ ਭੁੱਜੇ ਵੀ ਉੱਗ ਪੈਂਦੇ ਹਨ ਪਰ ਕਿਸੇ ਦਾ ਖਰਾ ਵੀ ਨਹੀਂ ਚਲਦਾ। ਸੋਚਾਂ ਵਿਚ ਮੇਰੀ ਅੱਖ ਲੱਗ ਗਈ।

ਐਨ ਉਸੇ ਵੇਲੇ ਮੇਰੇ ਕਮਰੇ ਦਾ ਬੂਹਾ ਖੜਕਿਆ। ਬੂਹੇ ਵਿੱਚੋਂ ਡਾਕੀਏ ਨੇ ਕਿੰਨੀ ਸਾਰੀ ਡਾਕ ਸੁੱਟੀ, ਕਿਉਂਕਿ ਮੇਰੇ ਕਮਰੇ ਦਾ ਬੂਹਾ ਬਾਹਰਲੇ ਬਰਾਂਡੇ ਵਿਚ ਖੁਲ੍ਹਦਾ ਸੀ। ਮੈਂ ਉੱਠ ਕੇ ਡਾਕ ਚੁੱਕੀ। ਤਿੰਨ ਕਾਰਡ ਸਨ, ਪੰਜ ਚਿੱਟੇ ਸੋਹਣੇ ਲਫ਼ਾਫ਼ੇ ਸਨ ਅਤੇ ਇਕ ਖ਼ਾਕੀ ਲਫ਼ਾਫ਼ਾ ਸੀ। ਚਿੱਟੇ ਲਫ਼ਾਫ਼ਿਆਂ ਵਿਚ ਮੈਨੂੰ ਵਿਆਹ ਦੇ ਕਾਰਡ ਜਾਪਦੇ ਸਨ।

ਮੈਂ ਇਕ ਕਾਰਡ ਚੁੱਕਿਆ। ਇਹ ਇਕ ਨਵੇਂ ਮੱਟ ਦੀ ਉਸਾਰੀ ਵਿਚ ਦਿੱਤੀ ਜਾ ਰਹੀ ਪਾਰਟੀ ਦਾ ਸੱਦਾ ਸੀ। ਬਾਕੀ ਲਫ਼ਾਫ਼ੇ ਮੈਂ ਉਂਜ ਹੀ ਰਖ ਦਿੱਤੇ ਅਤੇ ਫੇਰ ਲੰਮਾ ਪੈ ਗਿਆ। ਲੰਮਾ ਪੈ ਕੇ ਇਕ ਚਿੱਟਾ ਲਫ਼ਾਫ਼ਾ ਸਹਿਜ ਸੁਭਾਅ ਵੇਖਣ ਲੱਗ ਪਿਆ।

ਇਹ ਕਾਰਡ ਸ਼ਹਿਰ ਵਿਚ ਹੋ ਰਹੀ ਸੰਗੀਤ ਮਿਲਣੀ ਉੱਤੇ ਅਪੜਨ ਦਾ ਸੱਦਾ ਸੀ। ਨਾਲ ਇਕ ਇਸ਼ਤਿਹਾਰ ਸੀ, ਜਿਸ ਵਿਚ ਲਿਖਿਆ ਹੋਇਆ ਸੀ ਕਿ ਇਸ ਸਮਾਗਮ ਵਿਚ ਆਉਣ ਦਾ ਟਿੱਕਟ ਨਹੀਂ ਹੈ। ਕੇਵਲ ਮੁੱਖ ਸ਼ਹਿਰੀਆਂ ਨੂੰ ਹੀ ਸੱਦਿਆ ਗਿਆ ਹੈ। ਅੰਗਰੇਜ਼ੀ ਵਿਚ ਲਿਖਿਆ ਹੋਇਆ ਸੀ : 'ਓਨਲੀ ਕਰੀਮ ਆਫ਼ ਦੀ ਸਿਟੀ ਇਜ਼ ਇਨਵਾਈਟਿਡ'। ਇਹ ਵੀ ਲਿਖਿਆ ਸੀ, 'ਨਾਲ ਪਾਸ ਲਿਆਉਣਾ ਤੇ ਪਾਸ ਅੱਗੇ ਕਿਸੇ ਨੂੰ ਨਹੀਂ ਦਿੱਤਾ ਜਾ ਸਕਦਾ।' ਇਹ ਸਭ ਕੁਝ ਪੜ੍ਹ ਕੇ ਮੈਂ ਕੰਬ ਉਠਿਆ ਅਤੇ ਸੋਚਣ ਲੱਗ ਪਿਆ ਕਿ ਮੈਂ ਕਿਉਂ ਸੱਦਿਆ ਗਿਆ ਹਾਂ ?

ਮੈਂ ਆਪਣੇ ਸਰੀਰ ਉੱਤੇ ਹੱਥ ਫੇਰ ਕੇ ਵੇਖਿਆ। 'ਮੇਰਾ ਸਰੀਰ ਖੁਰਦਰਾ ਹੈ। ਮੇਰੇ ਪੈਰ ਪਾਟੇ ਹੋਏ ਹਨ। ਮੈਂ ਮਲਾਈ ਵਰਗਾ ਕਿਵੇਂ ਹੋਇਆ ?'

'ਮੇਰੇ ਕੋਲ ਕਾਰ ਨਹੀਂ। ਮੈਂ ਕਿਵੇਂ ਚੰਗਾ ਸ਼ਹਿਰੀ ਹੋਇਆ ? ਮੇਰੀ ਤਨਖ਼ਾਹ ਕੁਲ ਗਿਆਰਾਂ ਸੌ ਹੈ। ਮੇਰੇ ਘਰ ਨੌਕਰ ਨਹੀਂ। ਮੇਰੇ ਘਰ ਰੰਗਦਾਰ ਟੀ. ਵੀ. ਨਹੀਂ। ਵਲਾਇਤੀ ਪਲੇਟਾਂ ਨਹੀਂ। ਮੇਰੀ ਪਤਨੀ ਸਾੜ੍ਹੀ ਨਹੀਂ ਪਾਉਂਦੀ। ਉਸ ਕੋਲ ਉੱਚੀ ਅੱਡੀ ਵਾਲੇ ਸੈਂਡਲ ਨਹੀਂ ਹਨ। ਮੈਂ ਦਾਹੜੀ ਨਹੀਂ ਬੰਨ੍ਹਦਾ। ਮੈਂ ਕਿਵੇਂ ਚੰਗਾ ਸ਼ਹਿਰੀ ਹੋਇਆ ?'

'ਨਾ ਮੈਂ ਕਾਰਖ਼ਾਨੇਦਾਰ ਹਾਂ। ਨਾ ਮੈਂ ਸਰਕਾਰੀ ਨੌਕਰ ਹਾਂ। ਨਾ ਮੈਂ ਏਜੰਟ ਹਾਂ। ਭਲਾ ਮੈਨੂੰ ਕਿਉਂ ਸੱਦਿਆ ਗਿਆ ਹੈ ?'

ਮੈਂ ਆਪਣੇ ਆਪ ਆਪਣੀ ਰਹਿਣੀ ਬਹਿਣੀ ਉੱਤੇ ਪੂਰਾ ਵਿਸ਼ਲੇਸ਼ਣ ਕਰ ਰਿਹਾ ਸਾਂ, ਪਰ ਮੈਨੂੰ ਕੁਝ ਨਹੀਂ ਸੁਝ ਰਿਹਾ ਸੀ ਕਿ ਮੈਨੂੰ ਕਿਉਂ ਸੱਦਿਆ ਗਿਆ ਹੈ ?

'ਮੈਂ ਕਿਵੇਂ ਚੰਗਾ ਸ਼ਹਿਰੀ ਗਿਣਿਆ ਜਾ ਸਕਦਾ ਹਾਂ ? ਮੈਂ ਕਿਵੇਂ ਸ਼ਹਿਰ ਦੀ ਮਲਾਈ ਸਮਝਿਆ ਜਾ ਸਕਦਾ ਹਾਂ ?'

ਮੇਰੇ ਅੰਦਰੋਂ ਆਵਾਜ਼ ਆਈ, 'ਮੈਂ ਰੋਟਰੀ ਕਲੱਬ ਵਿਚ ਨਹੀਂ ਗਿਆ। ਕਲੱਬ ਜਾ ਕੇ ਕਿਸੇ ਨਾਲ ਨਚਿਆ ਨਹੀਂ। ਨਾ ਕਦੇ ਕਿਸੇ ਨਾਲ ਰਲ ਕੇ ਸ਼ਰਾਬ ਪੀਤੀ ਹੈ। ਮੈਂ ਚੰਗਾ ਸ਼ਹਿਰੀ ਕਹਾਉਣ ਦਾ ਹੱਕ ਕਿਵੇਂ ਰੱਖ ਸਕਦਾ ਹਾਂ ?'

ਮੈਂ ਸੋਚੀ ਜਾ ਰਿਹਾ ਸੀ। ਜਿਵੇਂ ਜਿਵੇਂ ਸੋਚੀ ਜਾ ਰਿਹਾ ਸਾਂ ਤਿਵੇਂ ਤਿਵੇਂ ਹੋਰ ਹੈਰਾਨ ਹੋਈ ਜਾ ਰਿਹਾ ਸਾਂ।

ਮੈਂ ਸੋਚੀ ਜਾ ਰਿਹਾ ਸਾਂ ਅਤੇ ਕਾਰਡ ਉੱਤੇ ਲਿਖੇ ਸ਼ਬਦਾਂ ਨੂੰ ਪੜ੍ਹੀ ਜਾ ਰਿਹਾ ਸਾਂ : 'ਚੰਗੇ ਸ਼ਹਿਰੀ ਸੱਦੇ ਹੋਏ ਨੇ। ਆਪਣਾ ਕਾਰਡ ਨਾਲ ਲਿਆਉਣਾ। ਆਪਣਾ ਕਾਰਡ ਕਿਸੇ ਨੂੰ ਅੱਗੇ ਨਹੀਂ ਤੋਰਨਾ।'

'ਮੈਂ ਕਦੀ ਕਿਸੇ ਚੋਣ ਵਿਚ ਨਹੀਂ ਖਲੋਇਆ, ਨਾ ਮੈਂ ਕਦੀ ਕਿਸੇ ਵੱਡੇ ਨੇਤਾ ਦੀ ਚੋਣ ਵਿਚ ਸਹਾਇਤਾ ਕੀਤੀ ਹੈ। ਮੈਂ ਨਾ ਕਦੀ ਕਚਹਿਰੀ ਗਿਆ ਹਾਂ। ਨਾ ਮੈਂ ਕਦੀ ਪੁਲਸ ਦੇ ਵੱਡੇ ਅਫ਼ਸਰ ਨੂੰ ਰੋਟੀ ਖੁਆਈ ਹੈ। ਨਾ ਮੈਂ ਕਦੀ ਧਰਮ ਅਸਥਾਨ ਉੱਤੇ ਹਜ਼ਾਰ ਰੁਪਿਆ ਚੜ੍ਹਾ ਕੇ ਰੇਸ਼ਮੀ ਸਿਰੋਪਾ ਲਿਆ ਹੈ। ਨਾ ਮੈਂ ਕਦੀ ਜੇਲ੍ਹ ਕੱਟੀ ਹੈ। ਨਾ ਮੈਂ ਕਦੀ ਸਰਕਾਰੀ ਠੇਕਾ ਲਿਆ ਹੈ। ਨਾ ਮੈਂ ਕਦੀ ਸਰਕਾਰੀ ਜਲਸੇ ਲਈ ਚੰਦਾ ਦਿੱਤਾ ਹੈ ਅਤੇ ਨਾ ਹੀ ਮੈਂ ਕਦੀ ਚੰਦਾ ਇੱਕਠਾ ਕਰਨ ਵਿਚ ਸਹਾਇਤਾ ਕੀਤੀ ਹੈ। ਨਾ ਮੈਂ ਕਦੀ ਸਰਕਾਰ ਦੀਆਂ ਅਖਬਾਰਾਂ ਵਿਚ ਘੋੜੀਆਂ ਗਾਈਆਂ ਹਨ।'

ਜਿਵੇਂ ਜਿਵੇਂ ਮੈਂ ਸੋਚਦਾ ਸਾਂ, ਜਿਵੇਂ ਜਿਵੇਂ ਮੈਂ ਆਪਣੇ ਆਲੇ ਦੁਆਲੇ ਨਜ਼ਰ ਮਾਰਦਾ ਸਾਂ, ਜਿਵੇਂ ਜਿਵੇਂ ਮੈਂ ਆਪਣੇ ਜੀਵਨ ਨੂੰ ਘੋਖਦਾ ਸਾਂ, ਤਿਵੇਂ ਤਿਵੇਂ ਮੇਰੇ ਅੰਦਰੋਂ ਇਕ ਜ਼ੋਰਦਾਰ ਹੂਕ ਉੱਠ ਰਹੀ ਸੀ।

'ਸ੍ਰੀ ਮਹਿਤੇ ਨੂੰ ਸੱਦਿਆ ਜਾ ਸਕਦਾ ਹੈ ਜਿਸ ਨੇ ਲੱਖਾਂ ਰੁਪਏ ਲੋਕਾਂ ਨੂੰ ਪ੍ਰਮਿਟ ਦੇਣ ਨਾਲ ਬਣਾਏ ਹਨ। ਰਾਧਾ ਸਿੰਘ ਨੂੰ ਸੱਦਿਆ ਜਾ ਸਕਦਾ ਹੈ ਜਿਸ ਨੇ ਵਲਾਇਤ ਦਾ ਪਾਸਪੋਰਟ ਬਣਾਉਣ ਨਾਲ ਚਾਰ ਲੱਖ ਬਣਾਇਆ ਹੈ। ਕਿਰਨਜੀਤ ਨੂੰ ਸੱਦਿਆ ਜਾ ਸਕਦਾ ਹੈ, ਜਿਸ ਦੀ ਪਤਨੀ ਦਾ ਪ੍ਰਧਾਨ ਮੰਤਰੀ ਦੇ ਘਰ ਆਉਣ ਜਾਣ ਹੈ। ਰਾਮ ਸਰਨ ਨੂੰ ਸੱਦਿਆ ਜਾ ਸਕਦਾ ਹੈ ਜਿਸ ਦਾ ਭਣਵਈਆ ਬਾਰਡਰ ਪੁਲਸ ਵਿਚ ਐਸ. ਪੀ. ਲੱਗਾ ਹੋਇਆ ਹੈ।'

ਮੈਂ ਇਉਂ ਸੋਚਦਾ ਹੋਇਆ ਕਿਤੇ ਦਾ ਕਿਤੇ ਪੁੱਜ ਗਿਆ। ਮੈਨੂੰ ਆਪਣੇ ਆਪ ਤੋਂ

ਬਦਬੂ ਆਉਣ ਲੱਗ ਪਈ। ਮੈਨੂੰ ਆਪਣਾ ਆਪ ਘਟੀਆ ਜਾਪਣ ਲੱਗ ਪਿਆ। ਮੇਰੇ ਹੱਥਾਂ ਪੈਰਾਂ ਦੀਆਂ ਬਿਆਈਆਂ ਦਰਦ ਕਰਨ ਲੱਗ ਪਈਆਂ। ਮੇਰਾ ਅੰਗ ਅੰਗ ਹੀਣਤਾ-ਗੁੰਝਲ ਵਿਚ ਲਤਾੜਿਆ ਗਿਆ। ਮੈਂ ਇਉਂ ਅਨੁਭਵ ਕਰਨ ਲੱਗਾ ਜਿਵੇਂ ਕਾਰਡ ਉੱਤੇ ਮੇਰਾ ਨਾਂ ਗ਼ਲਤੀ ਨਾਲ ਲਿਖਿਆ ਗਿਆ ਹੋਵੇ। ਜਿਵੇਂ ਮੇਰੇ ਨਾਲ ਮਖ਼ੌਲ ਕੀਤਾ ਗਿਆ ਹੋਵੇ।

'ਮੈਂ ਕਿਵੇਂ ਜਾਵਾਂਗਾ ਇਹੋ ਜਿਹੇ ਥਾਂ ? ਮੇਰੇ ਕੋਲ ਤਾਂ ਚੰਗੇ ਕੱਪੜੇ ਵੀ ਨਹੀਂ ਹਨ..... ?'

'ਪਰ ਹੁਣ ਜਾਣਾ ਤਾਂ ਪਏਗਾ ਈ, ਕਿਉਂਕਿ ਕਾਰਡ ਜੁ ਆਇਆ ਹੈ। ਨਾ ਜਾਣ ਤੇ ਮੈਂ ਅਸਭਿਆ ਸਮਝਿਆ ਜਾਵਾਂਗਾ। ਸ਼ਾਇਦ ਪ੍ਰੋਗਰਾਮ ਘਟੀਆ ਹੋਵੇ ਅਤੇ ਮੇਰੇ ਵਰਗੇ ਨੂੰ ਇਸ ਕਰ ਕੇ ਸੱਦਿਆ ਗਿਆ ਹੋਵੇ ਕਿ ਜੋ ਮਰਜ਼ੀ ਊਟ ਪਟਾਂਗ ਰੰਗ ਮੰਚ ਉੱਤੇ ਹੁੰਦਾ ਰਹੇ, ਮੈਂ ਅਤੇ ਮੇਰੇ ਵਰਗੇ ਹੋਰ ਸ਼ਹਿਰੀ ਚੁੱਪ ਕਰ ਕੇ ਪ੍ਰੋਗਰਾਮ ਦੀ ਪ੍ਰਸੰਸਾ ਕਰਦੇ ਰਹਿਣ।'

ਮੇਰਾ ਅੰਦਰ ਕੁਰਲਾਇਆ, 'ਉਨ੍ਹਾਂ ਨੂੰ ਕਿਵੇਂ ਪਤਾ ਲੱਗ ਗਿਆ ਕਿ ਮੈਂ ਸਭ ਕੁਝ ਚੁੱਪ ਕਰ ਕੇ ਸੁਣਦਾ ਰਹਾਂਗਾ ਅਤੇ ਆਪਣੇ ਸਮੇਂ ਦਾ ਸਤਿਆਨਾਸ ਕਰਦਾ ਰਹਾਂਗਾ।'

'ਸ਼ਾਇਦ ਮੇਰੇ ਕੋਲੋਂ ਕੋਈ ਕੰਮ ਕਰਾਉਣਾ ਹੋਵੇ, ਪਰ ਮੈਂ ਤਾਂ ਕਿਸੇ ਦਾ ਕੋਈ ਕੰਮ ਸੁਆਰਨ ਦੇ ਸਮਰੱਥ ਨਹੀਂ ਹਾਂ। ਮੈਂ ਤਾਂ ਆਪਣਾ ਭਾਰ ਹੀ ਮਸੀਂ ਚੁੱਕ ਰਿਹਾ ਹਾਂ, ਪਰ ਐਵੇਂ ਤਾਂ ਕੋਈ ਕਿਸੇ ਨੂੰ ਨਹੀਂ ਨਾ ਸੱਦਦਾ। ਕੋਈ ਨਾ ਕੋਈ ਕਾਰਨ ਜ਼ਰੂਰ ਹੁੰਦਾ ਹੈ ਹਰ ਗੱਲ ਦਾ। ਸ਼ਾਇਦ ਕਿਸੇ ਵਾਕਫ਼ ਨੇ ਮੇਰਾ ਨਾਂ ਲਿਖ ਦਿੱਤਾ ਹੋਵੇ।'

ਫੇਰ ਅੰਦਰੋਂ ਪ੍ਰਸ਼ਨ ਉੱਠਿਆ 'ਉਹ ਵਾਕਫ਼ ਕੌਣ ਹੋ ਸਕਦਾ ਹੈ ? ਨਾਲੇ ਅੱਜ ਕਲ੍ਹ ਤਾਂ ਵਾਕਫ਼ੀਅਤ ਵੀ ਸੁਆਰਥੀ ਹੁੰਦੀ ਹੈ। ਲੈਣ ਦੇਣ ਦਾ ਇਕ ਢੰਗ।'

ਮੈਂ ਸੋਚਿਆ, 'ਮੈਂ ਜ਼ਰੂਰ ਜਾਵਾਂਗਾ ਅਤੇ ਪਤਾ ਕਰਾਂਗਾ ਕਿਸ ਨੇ ਮੇਰੇ 'ਤੇ ਇਹ ਮਿਹਰਬਾਨੀ ਕੀਤੀ ਹੈ। ਵੱਡਿਆਂ ਨਾਲ ਬੈਠਣ ਦਾ ਅਦਭੁੱਤ ਤਜਰਬਾ ਹੋਵੇਗਾ। ਸ਼ਹਿਰੀਆਂ ਦੀ ਸੰਗਤ ਮਾਨਣ ਦਾ ਸੁਨਹਿਰੀ ਮੌਕਾ ਮਿਲੇਗਾ।'

ਦਿਲ ਕੰਬਿਆ 'ਮੈਨੂੰ ਕੋਈ ਘਿਰਨਾ ਤਾਂ ਨਹੀਂ ਕਰੇਗਾ ਕਿ ਇਸ ਦਾ ਸੂਟ ਚੰਗਾ ਨਹੀਂ। ਇਸ ਦੇ ਬੂਟ ਚੰਗੇ ਨਹੀਂ। ਇਸ ਦੀਆਂ ਜੁਰਾਬਾਂ ਵਧੀਆ ਨਹੀਂ। ਇਸ ਕੋਲ ਪਾਰਕਰ ਦਾ ਪੈੱਨ ਨਹੀਂ। ਇਸ ਦੇ ਹੱਥ ਸੋਨੇ ਦਾ ਕੜਾ ਨਹੀਂ। ਇਸ ਦੇ ਕੋਲ ਸੋਨੇ ਦੀ ਚੈਨ ਵਾਲੀ ਘੜੀ ਨਹੀਂ।'

ਮੇਰੇ ਆਪਣੇ ਮਨ ਨੇ ਫੇਰ ਧਰਵਾਸ ਦਿੱਤਾ, 'ਕੋਈ ਕੁਝ ਨਹੀਂ ਕਹਿੰਦਾ। ਕਿਸੇ ਕੋਲ ਐਨਾ ਸਮਾਂ ਹੀ ਕਿੱਥੇ ਏ ਕਿ ਉਹ ਅਗਲੇ ਦੇ ਕੱਪੜੇ ਵੇਖਦਾ ਫਿਰੇ। ਅਗਲੇ ਦੀਆਂ ਜੁਰਾਬਾਂ ਵੇਖਦਾ ਫਿਰੇ। ਅਗਲੇ ਦੀ ਐਨਕ ਦਾ ਫ਼ਰੇਮ ਵੇਖਦਾ ਫਿਰੇ।'

ਮੈਂ ਆਪਣੀ ਡਾਇਰੀ ਵਿਚ ਸਮਾਂ ਅਤੇ ਤਰੀਕ ਲਿਖ ਲਈ ਅਤੇ ਮੈਂ ਫੇਰ ਆਰਾਮ

ਕਰਨ ਲਈ ਲੰਮਾ ਪੈ ਗਿਆ। ਮੈਂ ਅੱਖਾਂ ਮੀਟ ਲਈਆਂ।

ਅਜੇ ਮਾੜੀ ਜੇਹੀ ਊਂਘ ਹੀ ਆਈ ਸੀ ਕਿ ਕਾਰ ਦੇ ਆਉਣ ਦੀ ਆਵਾਜ਼ ਆਈ; ਫੇਰ ਬੂਹਾ ਖੜਕਿਆ ਅਤੇ ਜਾਣੀ ਪਛਾਣੀ ਆਵਾਜ਼ ਆਈ, 'ਅੰਦਰ ਹੀ ਹੋ ?'

ਮੈਂ ਉੱਠ ਖੜ੍ਹੋਤਾ ਤੇ ਕਿਹਾ, 'ਆ ਜਾਓ।'

ਮੇਰਾ ਪੁਰਾਣਾ ਜਮਾਤੀ ਅੰਦਰ ਆ ਗਿਆ ਅਤੇ ਕਹਿਣ ਲੱਗਾ, 'ਕੀ ਗੱਲ ਸਰਕਾਰ ਲੰਮੀਆਂ ਤਾਣੀ ਪਏ ਹੋ। ਇਹ ਤਾਂ ਮੌਜਾਂ ਨੇ ਕਾਲਜ ਦੀ ਨੌਕਰੀ ਦੀਆਂ। ਇਕ ਪੀਰਡ ਪੜ੍ਹਾਇਆ ਅਤੇ ਆਰਾਮ ਨਾਲ ਆ ਕੇ ਲੰਮੇ ਪੈ ਗਏ।'

'ਤੁਸੀਂ ਕਿਹੜੀ ਕਹੀ ਮਾਰਦੇ ਹੋ ?'

'ਸਰਕਾਰ, ਲਹੂ ਪਸੀਨਾ ਇਕ ਹੋ ਜਾਂਦਾ ਹੈ ਨੱਠਦਿਆਂ ਭੱਜਦਿਆਂ ਦਾ।'

'ਇਹੋ ਤਾਂ ਮੈਂ ਕਹਿੰਦਾਂ ਕਿ ਤੁਹਾਡਾ ਪਸੀਨਾ ਵੀ ਲਹੂ ਬਣ ਜਾਂਦਾ ਏ ਅਤੇ ਸਾਡਾ ਲਹੂ ਵੀ ਪਸੀਨਾ। ਆਪਣੇ ਆਪਣੇ ਕਰਮਾਂ ਦੀ ਕਰਾਮਾਤ ਹੈ ਨਾ।'

'ਇਹ ਤਾਂ ਆਪਣੀ-ਆਪਣੀ ਅਕਲ ਏ ਭਾਈ। ਤੁਸੀਂ ਐਸ਼ ਕਰੀ ਜਾਣੀ ਏਂ ਅਤੇ ਅਸੀਂ ਜੂਨ ਕੱਟੀ ਵਿਚ ਹੀ ਮਰ ਜਾਣਾ ਏਂ।'

ਇਹ ਮੇਰਾ ਪੁਰਾਣਾ ਜਮਾਤੀ ਸੀ। ਇਸ ਦੇ ਪਿਤਾ ਨੇ ਫ਼ਾਰਡਰ ਦੇ ਵਿਉਪਾਰ ਤੋਂ ਹੁਣੇ-ਹੁਣੇ ਇਸ ਨੂੰ ਕਾਰ ਲੈ ਕੇ ਦਿੱਤੀ ਸੀ ਤਾਂ ਜੋ ਚੰਗੀ ਨੌਕਰੀ ਮਿਲ ਸਕੇ। ਚੰਗੀ ਕੁੜੀ ਮਿਲ ਸਕੇ ਜਾਂ ਫੇਰ ਚੰਗਾ ਕਾਰਖ਼ਾਨਾ ਲੁਆਉਣ ਲਈ ਕਰਜ਼ਾ ਮਿਲ ਸਕੇ।

'ਅੱਛਾ ਦੱਸ ਕਾਰਡ ਮਿਲਿਆ ਕਿ ਨਹੀਂ ?' ਉਹ ਹੱਸਦਾ ਬੋਲਿਆ।

'ਮਿਲ ਗਿਆ ਸਰਕਾਰ, ਪਰ ਭਾਈ ਮੇਰੇ ਵਰਗਿਆਂ ਨੂੰ ਐਡੇ ਵੱਡੇ ਸਮਾਗਮ ਵਿਚ ਕਾਹਨੂੰ ਸੱਦ ਲਿਆ ?'

'ਉਏ ਭਗਤਾ! ਕੀ ਵੱਡਿਆਂ ਦੇ ਸਿਰੀਂ ਸਿੰਙ ਹੁੰਦੇ ਨੇ।'

'ਕੀ ਪਤਾ ਸ਼ਾਇਦ ਹੁੰਦੇ ਹੀ ਹੋਣ।'

'ਕੋਈ ਆਦਮੀ ਚੁੱਕਣ ਵਾਲਾ ਚਾਹੀਦਾ ਏ ਬੱਸ ਆਦਮੀ ਵੱਡਾ ਬਣ ਜਾਂਦਾ ਏ।'

'ਫੇਰ ਤਾਂ ਆਪ ਦੀ ਬੜੀ ਕਿਰਪਾ, ਪਰ ਕਿਤੇ ਚੁੱਕ ਕੇ ਮੂੰਹ ਭਾਰ ਨਾ ਖੱਡ ਵਿਚ ਸੁੱਟ ਦਿਓ।'

'ਅਸੀਂ ਇਉਂ ਨਹੀਂ ਕਰਨ ਵਾਲੇ। ਅਸੀਂ ਕਿਹਾ ਤੂੰ ਕੀ ਯਾਦ ਕਰੇਂਗਾ ਕਿ ਪੁਰਾਣੇ ਜਮਾਤੀ ਨੂੰ ਆਪਣੇ ਮਿੱਤਰ ਦਾ ਢੋਲ ਵਜਾਉਣਾ ਨਹੀਂ ਆਉਂਦਾ। ਅਸੀਂ ਤਾਂ ਯਾਰਾਂ ਦੇ ਯਾਰ ਹਾਂ। ਅੱਛਾ ਤੇਰੇ ਤਾਈਂ ਇਕ ਨਿੱਕਾ ਜਿਹਾ ਕੰਮ ਏ।'

'ਹੁਕਮ ਕਰ ਕੀ ਕੰਮ ਏ ਮੇਰੇ ਤਾਈਂ ?'

'ਕੀ ਅਲਬੇਲ ਸਿੰਘ ਤੰਬੂਆਂ ਵਾਲਾ ਤੇਰਾ ਭਣੋਈਆ ਏ ?'

'ਹਾਂ ।'

'ਤਾਂ ਤੇ ਠੀਕ ਏ ।'

'ਗੱਲ ਕੀ ਏ ?'

'ਅਸੀਂ ਉਸ ਕੋਲੋਂ ਕੁਰਸੀਆਂ ਲਈਆਂ ਨੇ ਕਿਰਾਏ ਤੇ ।'

'ਕੀ ਹੋਰ ਚਾਹੀਦੀਆਂ ਨੇ ? ਕੀ ਉਹ ਹੋਰ ਨਹੀਂ ਦਿੰਦਾ ? ਨਹੀਂ ਹੋਣੀਆਂ ਵਿਚਾਰੇ ਕੋਲ, ਨਹੀਂ ਤਾਂ ਹੁੰਦੇ ਸੁੰਦੇ ਕੌਣ ਮੋੜਦੈ ਗਾਹਕ ਨੂੰ ?'

'ਕੁਰਸੀਆਂ ਤਾਂ ਅਸੀਂ ਸੌ ਕਾਲਜ ਤੋਂ ਮੁਫਤ ਲੈ ਲਈਆਂ ਨੇ ।'

'ਫੇਰ ?'

'ਮੈਨੂੰ ਇਕ ਹਜ਼ਾਰ ਕੁਰਸੀ ਦੇ ਕਰਾਏ ਦੀ ਰਸੀਦ ਚਾਹੀਦੀ ਏ, ਉੱਤੋਂ ਪੈਸੇ ਲੈਣ ਲਈ ।'

'ਝੂਠ ?'

'ਅੱਜ ਕਲ੍ਹ ਝੂਠ ਸੱਚ ਨਹੀਂ ਰਿਹਾ । ਅਸੀਂ ਵਰਤੀ ਤਾਂ ਸੌ ਹੀ ਏ ਨਾ । ਜਿਹੜੀ ਅਸੀਂ ਆਪਣੇ ਰਸੂਖ਼ ਨਾਲ ਲਈ ਏ, ਉਸ ਦਾ ਮੁੱਲ ਤਾਂ ਅਸੀਂ ਹੀ ਕਿਸੇ ਨਾ ਕਿਸੇ ਰੂਪ ਵਿਚ ਦੇਣਾ ਏਂ । ਉਸ ਨੇ ਸੌ ਦੀ ਥਾਂ ਹਜ਼ਾਰ ਹੀ ਕਰਨਾ ਏ । ਇਕ ਸਿਫ਼ਰ ਹੀ ਵਾਧੂ ਲਾਉਣਾ ਏ । ਭਾਈ-ਜਾਨ ਲੋਕ ਝੂਠੇ ਬਿਆਨ ਦੇ ਦਿੰਦੇ ਨੇ । ਨੇਤਾ ਝੂਠੀਆਂ ਆਸਾਂ ਦੁਆਲੇ ਵੋਟਾਂ ਬਟੋਰ ਕੇ ਲੈ ਜਾਂਦੇ ਨੇ । ਮਹਾਰਾਜ ਇਹ ਝੂਠ ਨਹੀਂ । ਇਹ ਤਾਂ ਸੱਭਿਆ ਜੁਗਤੀ ਏ । ਰਾਜਨੀਤੀ ਏ ।

'ਮੈਂ......।'

ਉਹ ਗੱਲ ਟੁੱਕਦਿਆਂ ਬੋਲਿਆ, 'ਮੈਂ-ਮੈਂ ਕੀ ਹੋਈ । ਮੈਂ ਤਾਂ ਆਪ ਹੀ ਤੰਬੂਆਂ ਵਾਲੇ ਨਾਲ ਸਿੱਧੀ ਗੱਲ ਕਰ ਲੈਣੀ ਸੀ । ਮੈਂ ਕਿਹਾ ਆਪਣੇ ਮਿੱਤਰ ਦੀ ਸੋਭਾ ਬਣਾਵਾਂ ਤੇ ਉਤਲਿਆਂ ਨੂੰ ਦੱਸਣਾ ਚਾਹੁੰਦਾਂ ਕਿ ਸਾਡਾ ਯਾਰ ਕੰਮ ਦਾ ਬੰਦਾ ਏ । ਨਾਲੇ ਯਾਰਾਂ ਮਿੱਤਰਾਂ ਦਾ ਹੋਰ ਕੀ ਲਾਭ ਹੁੰਦਾ ਏ ? ਭਾਈ ਯਾਰ ਦਾ ਕੰਮ ਹੁੰਦਾ ਏ ਯਾਰ ਉਚਿਆਉਣਾ । ਸੋ ਇਹ ਕੰਮ ਕਰਾ ਛੱਡਣਾ । ਹਾਂ ਵੇਲੇ ਸਿਰ ਪੁੱਜ ਜਾਇਓ । ਉੱਥੇ ਬਹੁਤ ਖ਼ਾਸ ਆਦਮੀ ਸੱਦੇ ਹੋਏ ਨੇ । ਰਸ਼ ਬਹੁਤ ਹੋ ਜਾਣਾ ਹੈ ਤੇ ਫੇਰ ਅੱਗੇ ਸੀਟ ਨਹੀਂ ਮਿਲਣੀ । ਮੈਂ ਚਾਹੁੰਦਾ ਹਾਂ ਮੇਰਾ ਜਮਾਤੀ ਪਹਿਲੀ ਕਤਾਰ ਵਿਚ ਬੈਠੇ ਮੁੱਖ ਪ੍ਰਾਹੁਣੇ ਦੇ ਸਾਹਮਣੇ ।' ਇਹ ਕਹਿੰਦਾ ਹੋਇਆ ਉਹ ਬਾਹਰ ਕਾਹਲੀ ਨਾਲ ਨਿਕਲ ਗਿਆ ।

ਮੈਂ ਭੈ-ਭੀਤ ਹੋਇਆ ਤੱਕਦਾ ਰਹਿ ਗਿਆ । ਮੈਂ ਕਾਰਡ ਚੁੱਕ ਕੇ ਪਾੜ ਸੁੱਟਿਆ ।

## ਅਭਿਆਸ

**1. ਦੱਸੋ**—1. ਭਿਖਾਰੀ ਕੀ ਕਰ ਰਿਹਾ ਸੀ ?

2. ਉਸ ਨੇ ਜਿਹੜਾ ਕਾਰਡ ਚੁੱਕਿਆ ਸੀ ਅਤੇ ਉਹ ਕਿੱਥੋਂ ਆਇਆ ਸੀ ?

3. ਕਾਰਡ ਰਾਹੀਂ ਕਿਹੋ ਜਿਹੇ ਆਦਮੀਆਂ ਨੂੰ ਸੱਦਿਆ ਗਿਆ ਸੀ ?
4. ਲਿਖਾਰੀ ਕੀ ਸੋਚਣ ਲੱਗ ਪਿਆ ਸੀ ?
5. ਲਿਖਾਰੀ ਆਪਣੇ ਆਪ ਨੂੰ ਕਿਉਂ ਸ਼ਹਿਰ ਦੀ ਮਲਾਈ ਨਹੀਂ ਸੀ ਸਮਝ ਰਿਹਾ ?
6. ਉਸ ਦੇ ਮਿੱਤਰ ਨੇ ਕੀ ਕਰਨ ਲਈ ਕਿਹਾ ਸੀ ?
7. ਉਸ ਦਾ ਮਿੱਤਰ ਕਾਹਦੇ ਵਿਚ ਆਇਆ ਸੀ ?
8. ਲਿਖਾਰੀ ਨੇ ਅੰਤ ਵਿਚ ਕਾਰਡ ਦਾ ਕੀ ਕੀਤਾ ?
9. ਲਿਖਾਰੀ ਦੇ ਮਿੱਤਰ ਦੇ ਪਿਤਾ ਨੇ ਉਸ ਨੂੰ ਕਿਉਂ ਕਾਰ ਲੈ ਕੇ ਦਿੱਤੀ ਸੀ ?

**2. ਹੇਠ ਲਿਖੇ ਮੁਹਾਵਰਿਆਂ ਨੂੰ ਵਾਕਾਂ ਵਿਚ ਇਉਂ ਵਰਤੋ ਕਿ ਅਰਥ ਸਪੱਸ਼ਟ ਹੋ ਜਾਣ :**

ਘੱਟਾ ਚਲ ਜਾਂਦੈ, ਭੁੱਜੇ ਵੀ ਉੱਗ ਪੈਂਦੇ ਨੇ, ਅੱਖ ਲੱਗ ਗਈ, ਕਹੀ ਮਾਰਨੀ, ਲਹੂ ਪਸੀਨਾ ਇਕ ਹੋਣਾ, ਜੂਨ ਕਟੀ, ਸਿਰੀ ਸਿੰਙ, ਚੁੱਕਣ ਵਾਲਾ, ਕੰਮ ਦਾ ਬੰਦਾ ।

**3. ਲਿਖਾਰੀ ਅਨੁਸਾਰ ਚੰਗਾ ਸ਼ਹਿਰੀ ਕੌਣ ਹੁੰਦਾ ਹੈ ?**

**4. ਹੇਠ ਦਿੱਤੇ ਕਿਰਿਆ ਤੋਂ ਵਿਸ਼ੇਸ਼ਣ ਅਤੇ ਨਾਂਵ ਬਣਾਓ :**

1. ਉਚਿਆਉਣਾ — ਉੱਚਾ — ਉਚਾਈ
2. ਉਤਰਨਾ—
3. ਸੁਧਾਰਨਾ —
4. ਸੰਗਣਾ —
5. ਹੱਸਣਾ —
6. ਕੱਢਣਾ —
7. ਕੰਬਣਾ—
8. ਉਸਾਰਨਾ—
9. ਅਟਕਣਾ—
10. ਸੋਚਨਾ—
11. ਖੇਡਣਾ—

**5. ਬਰੇਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰ :**

1. ਮੇਰੇ ਕਮਰੇ ਦਾ ਬੂਹਾ ਬਾਹਰਲੇ......ਵਿਚ ਖੁਲ੍ਹਦਾ ਸੀ । (ਬਰਾਂਡਾ, ਦਲਾਨ)
2. ਮੇਰਾ ਅੰਗ ਅੰਗ ਹੀਣਤਾ-ਗੁੰਝਲ ਵਿਚ......ਗਿਆ । (ਲਤਾੜਿਆ, ਮਾਰਿਆ)
3. ਸ਼ਾਇਦ ਕਿਸੇ......ਨੇ ਮੇਰਾ ਨਾਂ ਲਿਖ ਦਿੱਤਾ ਹੋਵੇ । (ਵਾਕਫ਼, ਜਾਣੂੰ)
4. ਇਹ ਤਾਂ ਆਪਣੀ ਆਪਣੀ......ਏ ਭਾਈ । (ਅਕਲ, ਜੁਗਤੀ)

5. ਉਤਲਿਆਂ ਨੂੰ ਦੱਸਣਾ ਚਾਹੁੰਦਾ ਕਿ ਸਾਡਾ......ਕੰਮ ਦਾ ਬੰਦਾ ਏ । (ਯਾਰ, ਅਫ਼ਸਰ)
6. ਚੰਗੇ ਸ਼ਹਿਰੀ ਸੱਦੇ ਹੋਏ ਨੇ, ਆਪਣਾ......ਨਾਲ ਲਿਆਉਣਾ । (ਕਾਰਡ, ਪਾਸ)
7. ਐਨਾ ਸਮਾਂ ਹੀ ਕਿੱਥੇ ਏ ਕਿ ਉਹ ਅਗਲੇ ਦੇ...... ਵੇਖਦਾ ਫਿਰੇ । (ਕੱਪੜੇ, ਕੰਮ)

## 6. ਵਾਕ ਪੂਰੇ ਕਰੋ :

1. ਕਿਸੇ ਦਾ ਖੋਟਾ ਵੀ ਚਲ ਜਾਂਦਾ ਹੈ ਤੇ ਭੁੱਜੇ ਵੀ ਉੱਗ ਪੈਂਦੇ ਹਨ, ਪਰ......।
2. ਮੈਂ ਚੰਗਾ ਸ਼ਹਿਰੀ ਕਹਾਣ ਦਾ ਹੱਕ......
3. ਲਹੂ ਪਸੀਨਾ ਇਕ ਹੋ ਜਾਂਦਾ ਹੈ......
4. ਕੋਈ ਆਦਮੀ ਚੁੱਕਣ ਵਾਲਾ ਚਾਹੀਦਾ ਹੈ......
5. ਅਸੀਂ ਤਾਂ ਯਾਰਾਂ......
6. ਮੈਨੂੰ ਇਕ ਹਜ਼ਾਰ ਕੁਰਸੀ ਦੇ ਕਰਾਏ......
7. ਰਾਮ ਸ਼ਰਨ ਨੂੰ ਸੱਦਿਆ ਜਾ ਸਕਦੈ......

## 7. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਉਸਾਰੀ, ਇਸ਼ਤਿਹਾਰ, ਸਰਕਾਰੀ, ਅਫ਼ਸਰ, ਗੁੰਝਲ, ਅਸਭਿਆ, ਸੁਆਰਥੀ, ਧਰਵਾਸ, ਆਵਾਜ਼, ਹੂਕ ।

## 8. ਹੇਠਾਂ ਦਿੱਤੇ ਵਿਸ਼ੇਸ਼ਣਾਂ ਦੇ ਸਾਹਮਣੇ ਨਾਂਵ ਲਿਖੋ :

1. ਚੰਗਾ—
2. ਆਪਣਾ—
3. ਸੰਗਾਊ—
4. ਕੰਬਾਊ—
5. ਖਿਡਾਰੀ—
6. ਗਰਮ—
7. ਅਕਾਊ—
8. ਦਿਖਾਵਾ—
9. ਪੂਰਾ—
10. ਪਿਆਰਾ—
11. ਲੋੜਵੰਦ—
12. ਵਿਕਾਊ—

☐ ☐

## ਪਾਠ ਤੇਰ੍ਹਵਾਂ

# ਇਹ ਲਹੂ ਕਿਸ ਦਾ ਹੈ ?*

ਪਾਤਰ : ਸੈਦਪੁਰ ਦਾ ਮਲਕ ਭਾਗੋ
ਮਨੋਰਥ : ਮਲਕ ਦਾ ਸੇਵਾਦਾਰ
ਹਰਧਨ : ,, ,, ,,
ਰਾਮ ਲਾਲ : ਕਿਰਤੀ
ਕਿਹਰੂ : ਡੂਮ
ਮਿਹਰੂ : ਡੂਮ (ਡੂਮਣੀ ਵੀ ਬਣਾਈ ਜਾ ਸਕਦੀ ਹੈ)
ਸਿਪਾਹੀ :

(ਮਲਕ ਭਾਗੋ ਦੇ ਮਹੱਲ ਅੱਗੇ ਸ਼ਾਮਿਆਨਾ ਲੱਗਾ ਹੋਇਆ ਹੈ। ਸ਼ਾਮਿਆਨੇ ਦਾ ਬਾਹਰਲਾ ਪਾਸਾ ਹੈ। ਇਹ ਇਕ ਗਲੀ ਜਿਹੀ ਹੈ। ਸ਼ਾਮਿਆਨੇ ਦਾ ਇਕ ਦਰ-ਵਾਜ਼ਾ ਬਾਹਰ ਵੱਲ ਨੂੰ ਖੁਲ੍ਹਦਾ ਹੈ।)

(ਮਿਹਰੂ ਅਤੇ ਕਿਹਰੂ ਸੱਜੇ ਪਾਸਿਉਂ ਆਉਂਦੇ ਹਨ। ਸ਼ਾਮਿਆਨੇ ਵੱਲ ਵੇਖ ਕੇ ਹੈਰਾਨ ਹੁੰਦੇ ਹਨ।)

ਕਿਹਰੂ—ਵਿਆਹ ਜਾਪਦੈ ਕੋਈ ?

ਮਿਹਰੂ—ਵਿਆਹ ਨਹੀਂ, ਦਰਬਾਰ ਲਗਣਾ ਹੋਣੈ ਕੋਈ ?

ਕਿਹਰੂ—ਨਹੀਂ ਕਿਸੇ ਨਵਾਬ ਨੇ ਆਉਣਾ ਹੋਣੈ ?

ਮਿਹਰੂ—ਨਵਾਬ ਵੀ ਕਿਸੇ ਵੱਡੇ ਲਾਹੌਰ ਦਾ ਹੋਣੈ ?

ਕਿਹਰੂ—ਮਾਇਆ ਦੀ ਖੇਡ ਏ।

ਮਿਹਰੂ—ਮਾਇਆ ਖ਼ਾਕ ਦੀ ਢੇਰੀ ਬੰਦਿਆ, ਨਾ ਤੇਰੀ ਨਾ ਮੇਰੀ।

ਮਨੋਰਥ—(ਪਿੱਛਿਉਂ ਇਹ ਬੋਲ ਸੁਣ ਕੇ ਆਉਂਦਾ ਹੋਇਆ) ਓਏ ਸ਼ਰਮ ਨਹੀਂ ਆਉਂਦੀ ਤੁਹਾਨੂੰ ਸਵੇਰੇ ਸਵੇਰੇ ਖ਼ਾਕ ਦੀਆਂ ਘੋੜੀਆਂ ਗਾਉਣ ਲੱਗ ਪਏ ਹੋ।

ਕਿਹਰੂ—ਸਾਨੂੰ ਸ਼ਰਮ ਕਾਹਨੂੰ ਆਉਣੀ ਹੋਈ, ਸ਼ਰਮ ਸਾਡੇ ਘਰ ਆ ਕੇ ਖਾਊਗੀ ਕੀ ?

---

★ਇਹ ਨਾਟਕ ਪੰਜ ਹਜ਼ਾਰ ਤੋਂ ਵੱਧ ਵਾਰ ਖੇਡਿਆ ਗਿਆ ਹੈ। ਅੱਜ ਕਲ੍ਹ ਵੀ ਖੇਡਿਆ ਜਾ ਰਿਹਾ ਹੈ ਲੋਕ-ਨਾਟਕ ਵਾਂਗ ਜੜਤ-ਰਹਿਤ ਮੰਚ ਉੱਤੇ।

ਮਿਹਰੂ—ਜਜਮਾਨਾ, ਖ਼ਾਕ ਨੂੰ ਨਿੰਦਣਾ ਨਹੀਂ ਚਾਹੀਦਾ। ਸੁਣ ਬਾਬਾ ਫ਼ਰੀਦ ਦਾ ਸਲੋਕ :

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰ ਹੋਇ ॥੧੭॥

ਮਨੋਰਥ—ਫੇਰ ਖ਼ਾਕ ਦੀਆਂ ਗੱਲਾਂ ਕਰਨ ਲੱਗ ਪਏ ਹੋ। ਕੀ ਮੌਰ ਸਿਕਾਉਣੇ ਨੇ ?

ਮਿਹਰੂ—ਉਹ ਵੀ ਸਿਕਾਉਣੇ ਪੈ ਈ ਜਾਂਦੇ ਨੇ ਕਦੀ ਕਦੀ ਮੋਤੀਆਂ ਵਾਲਿਓ, ਰੇਸ਼ਾ ਗਰਮਾਉਣ ਲਈ।

**ਕਿਹਰੂ**—ਕੀ ਏਥੇ ਕੋਈ ਦਰਬਾਰ ਲਗਣੇ ?

**ਮਿਹਰੂ—ਕੋਈ** ਵਿਆਹ ਏ ਏਥੇ ?

**ਮਨੋਰਥ**—ਤੁਹਾਨੂੰ ਨਹੀਂ ਪਤਾ, ਮਲਕ ਜੀ ਆਪਣੇ ਪਿਤਾ ਜੀ ਦਾ ਸ਼ਰਾਧ ਕਰਾ ਰਹੇ ਨੇ।

ਕਿਹਰੂ—ਅੱਛਾ, ਮਰਿਆਂ ਦੀ ਖ਼ੁਸ਼ੀ ਮਨਾ ਰਹੇ ਨੇ।

ਮਨੋਰਥ—ਮਰੇ ਨਹੀਂ ਪ੍ਰਲੋਕ ਗਏ ਨੇ।

ਮਿਹਰੂ—ਪ੍ਰਲੋਕ ! ਉਹ ਕਿੱਥੇ ਹੋਇਆ ਜਜਮਾਨਾ ?

ਮਨੋਰਥ—ਓਏ ਸਵਰਗ।

ਮਿਹਰੂ—ਅੱਛਾ ਅੱਛਾ ਫੇਰ ਮਰਿਆਂ ਤੇ ਚਿੜ੍ਹਦਾ ਕਿਉਂ ਏਂ। ਮਰ ਕੇ ਹੀ ਵਿਚਾਰਿਆਂ ਨੂੰ ਬ੍ਰਹਮ ਭੋਜ ਹੋਇਆ ਨਸੀਬ।

ਕਿਹਰੂ—ਉਂਜ ਕੌਣ ਲਈ ਬੈਠ ਭਾਈ।

ਮਿਹਰੂ—ਤਦੇ ਕਬੀਰ ਜੀ ਕਹਿੰਦੇ ਨੇ :

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥

ਮਨੋਰਥ—ਤੁਸੀਂ ਏਥੋਂ ਤੁਰਦੇ ਬਣੋ।

ਮਿਹਰੂ—ਅੱਛਾ ਕੁਝ ਖਾਣ ਨੂੰ ਦੇਹ ਪਹਿਲਾਂ। ਸਵੇਰੇ ਸਵੇਰੇ ਵੱਡੇ ਘਰਾਂ ਤੋਂ ਖ਼ਾਲੀ ਥੋੜ੍ਹਾ ਮੁੜਨੇ। ਦਰ ਤੋਂ ਸਵਾਲੀ ਦਾ ਮੁੜਨਾ, ਨਾ ਸਵਾਲੀ ਲਈ ਚੰਗਾ ਹੁੰਦੈ ਅਤੇ ਨਾ ਮਾਲਕ ਲਈ।

ਮਨੋਰਥ—ਡੂਮਾਂ ਨੂੰ ਪੰਡਤਾਂ ਤੋਂ ਪਹਿਲਾਂ ਕਿਵੇਂ ਮਿਲ ਜਾਊ ?

ਕਿਹਰੂ—ਜੀ ਡੂਮਾਂ ਨੇ ਹੀ ਖਾਣਾ ਹੁੰਦੈ ਪਹਿਲਾਂ ਲੂਣ ਵਗ਼ੈਰਾ ਵੇਖਣ ਲਈ।

ਮਨੋਰਥ—ਲੂਣ ਵੇਖਣ ਵਾਲੇ ਕਈ ਨੇ ਅੰਦਰ।

ਕਿਹਰੂ—ਲੂਣ ਵੇਖਣ ਵਾਲੇ ਤਾਂ ਬਥੇਰੇ ਹੋਣਗੇ ਸਰਕਾਰ, ਪਰ ਸੁਆਦ ਵੇਖਣ ਵਾਲਾ ਤਾਂ ਕੋਈ ਨਹੀਂ ਹੋਣਾ। ਕੌੜਾ, ਕਸੈਲਾ, ਜ਼ਹਿਰੀਲਾ ਸੁਆਦ। (ਮੂੰਹ ਬਣਾ ਕੇ) ਸਰਕਾਰ, ਭੋਜ ਵਿਚ ਜੇ ਕੁਝ ਹੋਊ ਤਾਂ ਪਤਾ ਲੱਗ ਜਾਊ।

ਮਿਹਰੂ—ਠੀਕ ਐ ਸਰਕਾਰ, ਇਕ ਅੱਧ ਡੂਮ ਸਿਵਿਆਂ ਦੇ ਰਾਹੇ ਪੈ ਵੀ ਗਿਆ ਤਾਂ ਕੋਈ ਗੱਲ ਨਹੀਂ, ਬਾਕੀ ਪੰਡਤ ਪ੍ਰੋਹਿਤ ਤਾਂ ਬਚ ਜਾਣਗੇ। (ਕੰਨਾਂ ਨੂੰ ਹੱਥ ਲਾ ਕੇ)

ਸਰਕਾਰ, ਬੜੀ ਮਿਲਾਵਟ ਜੇ ਅੱਜ ਕਲ੍ਹ ਹਰ ਸ਼ੈ ਵਿਚ। ਹਰ ਚੀਜ਼ ਵਿਚ ਖੋਟ ਏ।

ਮਨੋਰਥ—ਚੁੱਪ ਕਰਦੇ ਕਿ ਨਹੀਂ ?

ਮਿਹਰੂ—ਕਰ ਜਾਂਦੇ ਆਂ। (ਬਦਲ ਕੇ) ਅੱਗੇ ਲੋਕ ਕਹਾਣੇ ਪਾਇਆ ਕਰਦੇ ਸਨ 'ਘਿਉ ਬਣਾਵੇ ਸਾਲਗੀ ਬੜੀ ਬਹੂ ਦਾ ਨਾਂ' ਅਤੇ ਅਜ ਕਲ੍ਹ ਪਤਾ ਕੀ ਕਿਹਾ ਜਾਂਦੈ ਸਰਕਾਰ ?

ਕਿਹਰੂ—ਓਏ ਕੀ ਕਿਹਾ ਜਾਂਦੈ ?

ਮਿਹਰੂ—ਖੋਟ ਬਣਾਵੇ ਸਾਲਗੀ ਬੜੀ ਬਹੂ ਦਾ ਨਾਂ।

ਕਿਹਰੂ—ਬੜੀ ਬਹੂ ਦਾ ਨਾਂ ਕਿ ਵੱਡੀ ਸਰਕਾਰ ਦਾ। (ਬਦਲ ਕੇ) ਤਦੇ ਮੈਂ ਕਹਿੰਦਾਂ ਸਰਕਾਰ ਖੋਟ ਦਾ ਅਸਰ ਵੇਖਣਾ ਬਹੁਤ ਜ਼ਰੂਰੀ ਏ। ਹਰ ਬਾਦਸ਼ਾਹ ਭੋਜਨ ਛੱਕਣ ਤੋਂ ਪਹਿਲਾਂ ਭੋਜਨ ਕੁੱਤੇ ਜਾਂ ਕਿਸੇ ਡੂਮ ਨੂੰ ਖੁਆ ਕੇ ਪ੍ਰਖਿਆ ਕਰਦਾ ਸੀ।

ਮਿਹਰੂ—ਸਰਕਾਰ, ਜੇ ਨਾ ਪ੍ਰਖਿਆ ਗਿਆ ਭੋਜਨ ਤਾਂ ਕੋਈ ਨਾ ਕੋਈ ਜ਼ਰੂਰ ਤੁਰ ਪਏਗਾ ਬਿਨ ਭਾੜਿਓਂ ਧਰਮ ਰਾਜ ਵੱਲ।

ਮਨੋਰਥ—(ਟੋਕ ਕੇ) ਇੱਥੇ ਕਿਸੇ ਚੀਜ਼ ਵਿਚ ਖੋਟ ਨਹੀਂ। ਇੱਥੇ ਸਭ ਸ਼ੁੱਧ ਏ।

ਮਿਹਰੂ—ਚਲੋ ਮੰਨ ਲਓ ਭੋਜਨ ਵਿਚ ਕੋਈ ਖੋਟ ਨਹੀਂ, ਪਰ ਪਿੱਤਰਾਂ ਨੂੰ ਵੀ ਤਾਂ ਡੂਮ ਹੀ ਪਹੁੰਚਾਉਣਗੇ ਬ੍ਰਹਮ ਭੋਜ। ਤੁਹਾਡੇ ਪੰਡਿਤਾਂ ਨੇ ਥੋੜ੍ਹਾ ਪਹੁੰਚਾਉਣਾ ਏ। ਉਹ ਤਾਂ ਖਾ ਕੇ ਤੁਰਦੇ ਬਣਨਗੇ।

ਮਨੋਰਥ—ਕਹਾਣੇ ਨਾ ਪਾਓ।

ਮਿਹਰੂ—ਡੂਮਾਂ ਨੇ ਤਾਂ ਕਹਾਣੇ ਹੀ ਪਾਉਣੇ ਹੁੰਦੇ ਨੇ। ਕਹਾਣੀਆਂ ਤਾਂ ਮਲਕ ਜਾਂ ਨਵਾਕ ਪਾਇਆ ਕਰਦੇ ਨੇ।

ਮਨੋਰਥ—ਮੈਂ ਕਿਹਾ ਰੌਲੀ ਨਾ ਪਾਓ, ਤੁਰਦੇ ਬਣੋ।

ਕਿਹਰੂ—ਜਨਾਬ, ਸਭ ਨੇ ਤੁਰ ਜਾਣੈ ਇੱਥੋਂ। ਕਿਸੇ ਬੈਠ ਥੋੜ੍ਹੀ ਰਹਿਣੈ ਇੱਥੇ। ਕੋਈ ਖਾ ਕੇ ਤੁਰ ਗਿਆ। ਕੋਈ ਭੁੱਖਾ ਤੁਰ ਗਿਆ।

ਮਿਹਰੂ—ਚਲ ਕਿਹਰੂ, ਕਿਸੇ ਗ਼ਰੀਬ ਗ਼ੁਰਬੇ ਦੇ ਘਰੋਂ ਬੇਹੀ ਸੇਈ ਮੰਗ ਕੇ ਢਿੱਡ ਭਰੀਏ। ਪੇਂਡੂ ਗ਼ਰੀਬ ਦਰ ਆਏ ਸਵਾਲੀ ਨੂੰ ਖ਼ਾਲੀ ਨਹੀਂ ਮੋੜਿਆ ਕਰਦੇ। ਆ ਚਲੀਏ ਇਨ੍ਹਾਂ ਤਿਲਾਂ ਵਿਚ ਤੇਲ ਨਹੀਂ। ਆ ਆਪਾਂ ਇਸ ਦੋਹਰੇ ਦਾ ਆਸਰਾ ਲਈਏ :

> ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
> ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

ਕਿਹਰੂ—ਚਲ ਉਹ ਤਾਂ ਢਿੱਡੋਂ ਕੱਢ ਕੇ ਵੀ ਦੇ ਦੇਣਗੇ।

ਮਨੋਰਥ—ਓਏ ਤੁਸੀਂ ਕਿਉਂ ਲਾਲ ਗੱਲਾਂ ਕਰਦੇ ਹੋ ?

ਮਿਹਰੂ—ਸਰਕਾਰ ਗੱਲ ਲਗੇ ਨਾ ਤਾਂ ਗੱਲ ਕਾਹਦੀ ਹੋਈ। ਸਰਕਾਰ ਗੱਲ ਅਤੇ ਗੋਲੀ

ਦੀ ਇੱਕੋ ਤਾਸੀਰ ਹੁੰਦੀ ਏ ਬੱਸ ਅਗਲੇ ਦੀ ਛਾਤੀ ਵਿਚ ਲੱਗਣਾ ਠਾ ਕਰ ਕੇ।

ਮਨੋਰਥ—ਸਬਰ ਕਰੋ, ਮਿਲ ਜਾਂਦੇ।

ਕਿਹਰੂ—ਏਸੇ ਸਾਲ ?

ਮਿਹਰੂ—ਚਾਨਣੀ ਦੀਵਾਲੀ ਨੂੰ ?

ਮਨੋਰਥ—ਬਸ ਦੋ ਘੜੀਆਂ ਸਬਰ ਕਰੋ।

ਕਿਹਰੂ—ਕੀ ਕਰੀਏ ਅੰਦਰ ਚੂਹੇ ਨੱਚਦੇ ਨੇ।

ਮਨੋਰਥ—ਜੇ ਤੁਹਾਡੇ ਅੰਦਰ ਚੂਹੇ ਨੱਚਦੇ ਨੇ ਤਾਂ ਤੁਸੀਂ ਹੋਰ ਕੀ ਲੈਣੈ ਕਮਲਿਓ ! ਨਾਚ ਤਾਂ ਪੂਜਾ ਹੁੰਦੀ ਏ। ਅਨੰਦ ਮਾਣੋ, ਤੁਹਾਡੇ ਅੰਦਰ ਪੂਜਾ ਹੋ ਰਹੀ ਏ।

ਮਿਹਰੂ—ਜਨਾਬ, ਅਨੰਦ ਪੂਜਾ 'ਚ ਨਹੀਂ ਪੇਟ ਪੂਜਾ 'ਚ ਹੁੰਦੈ। ਦਿਉ ਕੁਝ ਪੇਟ ਪੂਜਾ ਕਰੀਏ।

ਮਨੋਰਥ—ਹੱਥ 'ਤੇ ਸਰ੍ਹੋਂ ਨਾ ਜਮਾਓ। ਆਰਾਮ ਨਾਲ ਔਥੇ ਜਾ ਕੇ ਬੈਠ ਜਾਓ। ਭੋਗ ਲੱਗ ਲੈਣ ਦਿਓ, ਪਹਿਲਾਂ ਤੁਹਾਨੂੰ ਹੀ ਦਿਆਂਗਾ, ਸੁਣਿਐ।

ਕਿਹਰੂ—ਸਰਕਾਰ, ਸੁਣ ਤਾਂ ਲਿਐ, ਪਰ ਭਰੋਸਾ ਨਹੀਂ ਆਇਆ।

ਮਨੋਰਥ—ਭਰੋਸਾ ਕਰੋ।

(ਕਿਹਰੂ ਤੇ ਮਿਹਰੂ ਹੌਲੀ ਹੌਲੀ ਮੰਚ ਦੀ ਖੱਬੀ ਨੁੱਕਰ ਵੱਲ ਜਾਂਦੇ ਹਨ।)

ਕਿਹਰੂ—ਮਹਿਕਾਂ ਫੈਲ ਰਹੀਆਂ ਨੇ, ਸ਼ਾਇਦ ਲੱਗੀ ਰਾਜੇ ਦੀ ਘੋੜੀ ਸੂਣ।

ਮਿਹਰੂ—ਚੁੱਪ ਕਰ ਕੇ ਬੈਠ ਕਿਤੇ। (ਆਪ ਵੀ ਬੈਠਦਾ ਹੈ ਅਤੇ ਬਾਹੋਂ ਫੜ ਕੇ ਕਿਹਰੂ ਨੂੰ ਵੀ ਬਿਠਾ ਲੈਂਦਾ ਹੈ।)

(ਮਲਕ ਭਾਗੋ ਆਉਂਦਾ ਹੈ। ਦੂਜੇ ਪਾਸਿਉਂ ਮਨੋਰਥ ਆ ਕੇ ਝੁਕ ਕੇ ਪ੍ਰਨਾਮ ਕਰਦਾ ਹੈ।)

ਮਲਕ—ਸਾਰਿਆਂ ਘਰਾਂ ਤੋਂ ਰਸਦ ਪੂਰੀ ਆ ਗਈ ?

ਮਨੋਰਥ—ਹਾਂ ਸਰਕਾਰ।

ਮਲਕ—ਕਿਸੇ ਨਾਂਹ ਤਾਂ ਨਹੀਂ ਕੀਤੀ ?

ਮਨੋਰਥ—ਇਕ ਨੇ ਕੀਤੀ ਏ ਸਿਰਫ਼।

ਮਲਕ—(ਕੜਕ ਕੇ) ਕੌਣ ਹੈ ਉਹ ਗੁਸਤਾਖ਼ ?

ਮਨੋਰਥ—ਜੀ, ਰਾਮ ਲਾਲ।

ਮਲਕ—ਕਿਹੜਾ ਰਾਮ ਲਾਲ ?

ਮਨੋਰਥ ਜੀ, ਤਲਵੰਡੀ ਦਾ ਕਿਸਾਨ।

ਮਲਕ—(ਕੜਕ ਕੇ) ਉਸ ਨੂੰ ਬੁਲਾ। (ਗੁੱਸੇ ਵਿਚ) ਉਸ ਦੀ ਇਹ ਹਿੰਮਤ......।

(ਮਨੋਰਥ ਜਾਂਦਾ ਹੈ।)

(ਕਿਹਰੂ ਅਤੇ ਮਿਹਰੂ ਮਲਕ ਵੱਲ ਵੇਖ ਕੇ ਮੂੰਹ ਬਣਾਉਂਦੇ ਹਨ।)

ਮਲਕ—(ਗੁੱਸੇ ਵਿਚ ਇਧਰ ਉਧਰ ਫਿਰਦਾ ਹੋਇਆ) ਇਕ ਕਿਸਾਨ ਦੀ ਇਹ ਜੁਰੱਤ ? ਹਰ ਪ੍ਰੋਹਿਤ ਦੇ ਅੰਦਰ ਮੇਰਾ ਬ੍ਰਹਮ ਭੋਜ। ਹਰ ਮੰਦਰ ਦੇ ਕਲਸ ਦੀ ਚਮਕ ਵਿਚ ਮੇਰਾ ਦਾਨ। ਹਰ ਸਾਧ ਦੀ ਮਹਿਮਾ ਵਿਚ ਮੇਰੀ ਮਾਇਆ। ਹਰ ਸੰਨਿਆਸੀ ਦੀ ਵਿਭੂਤੀ ਵਿਚ ਮੇਰੀ ਸ਼ਰਧਾ......ਕਿਸਾਨ ਵਿਚਾਰਾ ਕੀ ਏ। (ਟਹਿਲਦਾ ਹੈ।)

(ਕਿਹਰੂ ਤੇ ਮਿਹਰੂ ਉਸ ਦੇ ਮਗਰ ਮਗਰ ਜਾਂਦੇ ਹਨ।)

ਕਿਹਰੂ—ਸਰਕਾਰ ਕੁਝ ਖਾਣ ਨੂੰ ਮਿਲ ਜਾਵੇ।

ਮਿਹਰੂ—ਜੀ, ਅਸੀਂ ਕਦੋਂ ਦੇ ਭੁੱਖੇ ਹਾਂ।

ਮਲਕ ਔਥੇ ਜਾ ਕੇ ਬੈਠੋ, ਹੁਣੇ ਮਿਲਦੇ ਭੋਗ ਲੱਗਣ ਤੋਂ ਮਗਰੋਂ।

(ਦੋਵੇਂ ਫੇਰ ਆਪਣੇ ਥਾਂ ਆ ਕੇ ਬੈਠ ਜਾਂਦੇ ਹਨ।)

(ਮਨੋਰਥ, ਰਾਮ ਲਾਲ ਨੂੰ ਲੈ ਕੇ ਆਉਂਦਾ ਹੈ।)

ਮਲਕ—(ਕੜਕ ਕੇ ਰਾਮ ਲਾਲ ਵੱਲ) ਤੂੰ ਬ੍ਰਹਮ ਭੋਜ ਵਿਚ ਹਿੱਸਾ ਕਿਉਂ ਨਹੀਂ ਪਾਇਆ ?

ਰਾਮ ਲਾਲ—ਜੀ ਹਿੱਸਾ ਕੀ ਪਾਵਾਂ ? ਸਾਰੀ ਫ਼ਸਲ ਮਾਰੀ ਗਈ। ਇਕ ਮੱਝ ਮਰ ਗਈ, ਦੂਜੀ ਨੱਸ ਗਈ। ਬੱਚਿਆਂ ਨੂੰ ਪੂਰਾ ਖਾਣ ਨੂੰ ਵੀ ਨਹੀਂ ਮਿਲਦਾ।

ਮਲਕ—(ਤਲਵਾਰ ਕੱਢ ਕੇ) ਤੂੰ ਝੂਠ ਬੋਲਦਾ ਏਂ। ਦੋ ਦਿਨ ਭੁੱਖਾ ਰਹਿ ਕੇ ਰਸਦ ਭੇਜ ਦਿੰਦਾ ਤਾਂ ਕੀ ਮਰ ਚਲਿਆ ਸੀ ਤੂੰ ? (ਕੜਕ ਕੇ) ਤੁਸੀਂ ਤਦੇ ਭੁੱਖੇ ਮਰਦੇ ਹੋ ਕਿਉਂਕਿ ਤੁਸੀਂ ਬ੍ਰਹਮ ਭੋਜ ਵਿਚ ਹਿੱਸਾ ਨਹੀਂ ਪਾਉਂਦੇ। ਜੀ ਕਰਦਾ ਏ ਤੈਨੂੰ ਇੱਥੇ ਹੀ ਪਾਰ ਬੁਲਾਵਾਂ, ਪਰ ਇੱਥੇ ਬ੍ਰਹਮ ਭੋਜ ਵਿਚ ਵਿਘਨ ਪਵੇਗਾ। (ਬਦਲ ਕੇ) ਮਨੋਰਥ ! ਇਸ ਨੂੰ ਲੈ ਜਾ। ਪੁੱਠਾ ਟੰਗ ਕੇ ਇਸ ਦੇ ਤੌਣੀ ਚਾੜ੍ਹ। ਜਦ ਤੀਕ ਆਪਣਾ ਗੁਨਾਹ ਨਾ ਮੰਨੇ, ਛੱਡੀਂ ਨਾ।

(ਮਲਕ ਇਹ ਕਹਿ ਕੇ ਚਲਾ ਜਾਂਦਾ ਹੈ। ਮਨੋਰਥ, ਰਾਮ ਲਾਲ ਨੂੰ ਮਾਰਦਾ ਹੈ।)

(ਕਿਹਰੂ ਅਤੇ ਮਿਹਰੂ, ਰਾਮ ਲਾਲ ਕੋਲ ਆਉਂਦੇ ਹਨ।)

ਕਿਹਰੂ—ਸਰਕਾਰ, ਇਹਨੂੰ ਕਿਉਂ ਪੁੱਠਾ ਲਟਕਾ ਕੇ ਇਹਦੇ ਹੱਡ ਭੰਨਣ ਲੱਗੇ ਹੋ ?

ਮਨੋਰਥ—ਇਸ ਨੇ ਬ੍ਰਹਮ ਭੋਜ ਵਿਚ ਹਿੱਸਾ ਨਹੀਂ ਪਾਇਆ।

ਮਿਹਰੂ—ਇਹ ਕਿਉਂ ਪਾਵੇ ? ਪਿਉ ਮਲਕ ਦਾ ਮਰਿਆ, ਹਿੱਸਾ ਇਹ ਪਾਵੇ। ਹੈਂ, ਉਲਟੀ ਗੰਗਾ।

ਕਿਹਰੂ—(ਰਾਮ ਲਾਲ ਨੂੰ ਵੇਖ ਕੇ) ਵੇਖ, ਕਿਵੇਂ ਵਿਚਾਰੇ ਦੇ ਲਾਸਾਂ ਪਈਆਂ ਹੋਈਆਂ ਨੇ।

ਮਿਹਰੂ—ਤੂੰ ਵੀ ਕੁਝ ਮੱਥੇ ਮਾਰਨਾ ਸੀ ਮਲਕ ਦੇ।

ਮਿਹਰੂ—ਜਾਂ ਫਿਰ ਮਲਕ ਨੂੰ ਫੂਕ ਦੇਣੀ ਸੀ। ਫੂਕ ਤਾਂ ਮਨੁੱਖ ਨੂੰ ਉਤਾਂਹਾਂ ਦੀ ਉਤਾਂਹਾਂ ਹੀ ਲੈ ਜਾਂਦੀ ਏ। ਬੜੀ ਬਰਕਤ ਏ ਫੂਕ ਵਿਚ। ਜਾ ਅਜੇ ਵੀ ਮੁਆਫ਼ੀ ਮੰਗ ਲੈ। ਫੂਕ ਦੇਹ। ਉਸਤਤ ਕਰ।

(ਮਿਹਰੂ ਮਲੋਮਲੀ ਰਾਮ ਲਾਲ ਨੂੰ ਛੁਡਾ ਕੇ ਲੈ ਜਾਂਦਾ ਹੈ।)

(ਕਿਹਰੂ ਅਤੇ ਮਿਹਰੂ ਫਿਰ ਇਕ ਪਾਸੇ ਹੋ ਕੇ ਬੈਠ ਜਾਂਦੇ ਹਨ।)

(ਮਲਕ ਅਤੇ ਮਨੋਰਥ ਆਉਂਦੇ ਹਨ।)

ਮਲਕ—ਸਾਰਿਆਂ ਨੂੰ ਸੱਦਾ ਪਹੁੰਚਾ ਦਿੱਤਾ ਸੀ ਨਾ ?

ਮਨੋਰਥ—ਜੀ।

ਮਲਕ—ਵੇਖੀਂ ਕੋਈ ਸੰਤ ਸਾਧ ਰਹਿ ਨਾ ਜਾਵੇ।

ਮਨੋਰਥ—ਆਪ ਵੀ ਕਹਿ ਆਇਆਂ ਸਾਰਿਆਂ ਨੂੰ। ਲਾਗੀ ਵੀ ਭੇਜਿਐ ਸਾਰਿਆਂ ਵੱਲ। ਮਨਾਦੀ ਵੀ ਕਰਾ ਦਿੱਤੀ ਏ ਸਾਰੇ।

ਮਲਕ—ਨਾਨਕ ਕੁਰਾਹੀਏ ਨੂੰ ਵੀ ਕਹਿ ਆਇਐਂ ?

ਮਨੋਰਥ—ਜੀ।

ਮਲਕ—ਕਿੱਥੇ ਏ ਉਹ ? ਕਬਰਸਤਾਨ ਵਿਚ ?

ਮਨੋਰਥ—ਨਹੀਂ ਜੀ, ਉਹ ਲਾਲੋ ਤਰਖਾਣ ਦੇ ਘਰ ਏ।

ਮਲਕ—ਲਾਲੋ ਦੇ ਘਰ ? ਖਤਰੀ ਹੋ ਕੇ ਤਰਖਾਣ ਦੇ ਘਰ ? ਕੋਧਰੇ ਦੀ ਰੋਟੀ ਖਾਣ ਵਾਲੇ ਦੇ ਘਰ ?

ਮਨੋਰਥ—ਜੀ ਉਸ ਨੂੰ ਵੀ ਕਹਿ ਆਇਆਂ, ਪਰ......

ਮਲਕ—ਪਰ ਕੀ ?

ਮਨੋਰਥ—ਉਹ ਕਹਿੰਦੇ ਮੈਂ ਨਹੀਂ ਆਉਣਾ।

ਮਲਕ—(ਤਲਖ਼ੀ ਨਾਲ) ਕੀ ਕਹਿੰਦੈ ਮੈਂ ਨਹੀਂ ਆਉਣਾ ? ਬ੍ਰਹਮ ਭੋਜ 'ਤੇ ਨਹੀਂ ਆਉਣਾ ?

ਮਨੋਰਥ—ਉਹ ਕਹਿੰਦੈ, ਨਿਉਂਦਰਾ ਮਿਲ ਗਿਐ। ਹੁਣ ਮੇਰੀ ਮਰਜ਼ੀ ਏ ਮੈਂ ਆਵਾਂ ਜਾਂ ਨਾ ਆਵਾਂ। ਕੋਈ ਜਬਰੀ ਥੋੜ੍ਹੀ ਖੁਆ ਸਕਦਾ ਏ ਬ੍ਰਹਮ ਭੋਜ ਮੈਨੂੰ ?

ਮਲਕ—(ਉੱਚੀ ਆਵਾਜ਼ ਵਿਚ) ਜਾ ਕੇ ਕਹਿ, ਮਲਕ ਭਾਗੋ ਦਾ ਹੁਕਮ ਏ, ਉਸ ਨੂੰ ਆਉਣਾ ਪਵੇਗਾ।

ਮਨੋਰਥ—ਅੱਛਾ ਜੀ, ਜਾਂਦਾ ਹਾਂ।

ਮਲਕ—ਆਪ ਨਾ ਜਾਈਂ, ਹਰਧਨ ਅਤੇ ਸਿਪਾਹੀ ਨੂੰ ਭੇਜ। ਜੇ ਸਿੱਧੀ ਤਰ੍ਹਾਂ ਨਾ ਆਵੇ ਤਾਂ ਫੜ ਕੇ ਲਿਆਉਣ। (ਮਲਕ ਅੰਦਰ ਜਾਂਦਾ ਹੈ।)

ਆਵਾਜ਼—ਚੀਜ਼ਾਂ 'ਤੇ ਕੱਪੜੇ ਪਾ ਲਓ, ਅੰਨ੍ਹੇਰੀ ਬਹੁਤ ਚੜ੍ਹ ਆਈ ਏ। ਸਭ ਸੇਵਾਦਾਰ

ਚੋਬਾਂ ਨੂੰ ਫੜ ਲੈਣ ।

ਮਨੋਰਥ—(ਹਿਲਦੇ ਸ਼ਾਮਿਆਨੇ ਨੂੰ ਵੇਖਦਾ ਹੋਇਆ) ਐਵੇਂ ਵਾ-ਵਰੋਲਾ ਸੀ ਲੰਘ ਗਿਆ। ਤੰਬੂ ਲਗਾਉਣ ਵਾਲੇ ਪੱਕੀ ਤਰ੍ਹਾਂ ਲਗਾ ਕੇ ਗਏ ਸਨ, ਕੋਈ ਵਗਾਰ ਥੋੜ੍ਹਾ ਕਰ ਕੇ ਗਏ ਸਨ ਜੋ ਡਿੱਗ ਪੈਣਗੇ। ਜਿੰਨੀ ਮਰਜ਼ੀ ਅੰਨ੍ਹੇਰੀ ਆਵੇ। ਅੰਨ੍ਹੇਰੀ ਨਾਲ ਤਾਂ ਸੁਗੰਧੀਆਂ ਫੈਲਣਗੀਆਂ ਦੂਰ ਦੂਰ।

ਕਿਹਰੂ—ਕੁਝ ਤਾਂ ਫੈਲੇਗਾ ਇੱਥੇ।

ਮਿਹਰੂ—ਚਲ ਵੇ ਜੀਆ ਓਥੇ ਚਲੀਏ ਜਿੱਥੇ ਰਹਿੰਦੇ ਕਾਣੇ।
ਨਾ ਕੋਈ ਸਾਡੀ ਜਾਤ ਪਛਾਣੇ ਨਾ ਕੋਈ ਸਾਨੂੰ ਜਾਣੇ।

ਕਿਹਰੂ—ਚਲ ਵੇ ਜੀਆ ਓਥੇ ਚਲੀਏ ਜਿੱਥੇ ਰਹਿੰਦੇ ਅੰਨ੍ਹੇ।
ਨਾ ਕੋਈ ਸਾਡੀ ਜਾਤ ਪਛਾਣੇ ਨਾ ਕੋਈ ਸਾਨੂੰ ਮੰਨੇ॥

ਮਨੋਰਥ—(ਕੋਲ ਆ ਕੇ) ਇਹ ਕੀ ਰਾਗ ਛੇੜ ਦਿੱਤਾ ਏ ? ਜਾਓ ਮਰੋ।

ਮਿਹਰੂ—ਕੁਝ ਖਾਣ ਨੂੰ ਮਿਲੇਗਾ ਤਾਂ ਹੀ ਮਰਾਂਗੇ ਚੁੱਪ ਕਰ ਕੇ।

ਕਿਹਰੂ—ਖ਼ਾਲੀ ਭਾਂਡੇ ਨੇ ਤਾਂ ਵਜਣਾ ਹੀ ਹੋਇਆ ਨਾ।

ਮਨੋਰਥ—ਤੁਹਾਡੇ ਭਾਂਡੇ ਚੰਗੀ ਤਰ੍ਹਾਂ ਭਰਾਂਗੇ ਅੱਜ।

ਮਿਹਰੂ—ਅਸੀਂ ਤਰਲੇ ਕਰਦੇ ਆਂ ਸਾਨੂੰ ਦਿੰਦੇ ਨਹੀਂ, ਕੁਰਾਹੀਏ ਨੂੰ ਘਰੋਂ ਸੱਦ ਰਹੇ ਹੋ, ਕਮਾਲ ਏ।

ਕਿਹਰੂ—ਉਸ ਤੋਂ ਡਰਦੇ ਨੇ ਵਿੱਚੋਂ।

ਮਿਹਰੂ—ਉਹ ਜਾਣੇ ਤੁਸੀਂ ਜਾਣੋ, ਪਰ ਸਾਨੂੰ ਦੇਹ ਕੁਝ ਖਾਣ ਨੂੰ। ਸਾਨੂੰ ਪਿੰਡੋਂ ਵੀ ਕੁਝ ਨਹੀਂ ਲੱਭਾ।

ਮਨੋਰਥ—ਕਿਉਂ ?

ਕਿਹਰੂ—ਨੰਬਰਦਾਰ ਕਹਿੰਦਾ ਸਭ ਕੁਝ ਮਲਕ ਭਾਗੋ ਲੈ ਗਿਐ। (ਤਰਲੇ ਨਾਲ) ਤੁਸੀਂ ਸਾਨੂੰ ਬੇਹੀਆਂ ਹੀ ਦੇ ਦਿਉ।

ਮਨੋਰਥ—ਤੁਹਾਨੂੰ ਬੇਹੀਆਂ ਦੇ ਕੇ ਮਰਨੈ। ਥਾਂ-ਥਾਂ ਦਫ਼ਾ ਪੁੱਟੋਗੇ। ਲੋਕ ਕਿਹਾ ਕਰਦੇ ਨੇ ਜੇ ਦਫ਼ਾ ਪੁਟਾਉਣੀ ਹੋਵੇ ਤਾਂ ਡੂਮਾਂ ਨੂੰ ਭੈੜੀ ਚੀਜ਼ ਦਿਉ।

ਮਿਹਰੂ—ਤੁਸੀਂ ਤਾਂ ਡੂਮਾਂ ਤੋਂ ਐਵੇਂ ਡਰੀ ਜਾਂਦੇ ਹੋ। ਡੂਮਾਂ ਨੇ ਸਾਧਾਂ ਵਾਂਗ ਕਿਹੜਾ ਤੁਹਾਨੂੰ ਸਰਾਪ ਦੇ ਦੇਣੈ।

ਮਨੋਰਥ—ਤੁਸੀਂ ਕਹਾਣੇ ਨਾ ਪਾਓ। ਬ੍ਰਹਮ ਭੋਜ ਆਰੰਭ ਹੋਣ ਦਿਓ ਫੇਰ ਤੁਹਾਨੂੰ ਹੀ ਮਿਲੇਗਾ ਪਹਿਲਾਂ। (ਬਦਲ ਕੇ) ਤੁਸੀਂ ਖਾ ਕੇ ਨਸ਼ਿਆ ਜਾਓਗੇ।

ਕਿਹਰੂ—ਨਾ ਸਰਕਾਰ ਨਸ਼ਾ ਨਾ ਚੜ੍ਹਾਇਓ। ਜਦ ਨਸ਼ਾ ਟੁੱਟਾ ਫੇਰ ਕੀ ਕਰਾਂਗੇ ? ਕੌਣ ਨਸ਼ੇ ਦਾ ਪ੍ਰਬੰਧ ਕਰੇਗਾ। ਟੁੱਟਾ ਨਸ਼ਾ ਤਾਂ ਸਰਕਾਰ ਮਾਰ ਦਿਆ ਕਰਦੈ ਆਦਮੀ ਨੂੰ।

ਮਨੋਰਥ—ਨਸ਼ਾ ਇਕੋ ਵਾਰ ਦਾ ਬੜਾ ਹੁੰਦੈ।

ਕਿਹਰੂ—ਮੌਤ ਵਾਂਗ।

ਮਨੋਰਥ—ਤੁਹਾਨੂੰ ਕੀ ਹੋ ਗਿਐ, ਮੁੜ-ਮੁੜ ਮੌਤ ਦੇ ਸੋਹਲੇ ਗਾਉਣ ਲਗ ਪੈਂਦੇ ਹੋ।

ਕਿਹਰੂ—ਸਰਕਾਰ ਭੁੱਖਿਆਂ ਨੂੰ ਮੌਤ ਹੀ ਯਾਦ ਆਉਣੀ ਹੋਈ।

ਮਨੋਰਥ—ਚੁੱਪ ਕਰ ਕੇ ਪਰ੍ਹੇ ਬੈਠੋ, ਮਲਕ ਸਾਹਿਬ ਆ ਰਹੇ ਨੇ।

ਕਿਹਰੂ—ਬੈਠ-ਬੈਠ ਕੇ ਹੰਭ ਗਏ ਸਰਕਾਰ। (ਦੋਵੇਂ ਨੁੱਕਰ ਵਿਚ ਬੈਠ ਜਾਂਦੇ ਹਨ। ਮੂੰਹ ਬਣਾਉਂਦੇ ਹਨ।)

(ਮਲਕ ਆਉਂਦਾ ਹੈ, ਪਿੱਛੇ ਸਿਪਾਹੀ ਹੈ।)

ਮਲਕ—ਤੂੰ ਫੇਰ ਇਕੱਲਾ ਆ ਗਿਆ।

ਸਿਪਾਹੀ—ਜੀ ਉਹ ਨਹੀਂ ਆਉਂਦਾ।

ਮਲਕ—ਤੈਨੂੰ ਬੰਨ੍ਹ ਕੇ ਲਿਆਉਣ ਲਈ ਕਿਹਾ ਸੀ।

ਸਿਪਾਹੀ—ਜੀ ਉਸ ਵੱਲ ਤਾਂ ਵੇਖਿਆ ਨਹੀਂ ਜਾਂਦਾ, ਉਸ ਨੂੰ ਬੰਨ੍ਹਣਾ ਕੀ ਏ। ਉਹ ਤਾਂ ਨਿਡਰ ਈ ਬੜਾ ਏ।

ਮਲਕ—(ਤਲਵਾਰ ਧੂ ਕੇ) ਉਹ ਨਿਡਰ ਨਹੀਂ, ਤੁਸੀਂ ਕਾਇਰ ਹੋ।

ਸਿਪਾਹੀ—ਜੀ, ਨਾਲੇ।

ਮਲਕ—ਕੀ ?

ਸਿਪਾਹੀ—ਉਹ ਕਹਿੰਦਾ ਏ ਮੈਨੂੰ ਬੰਨ੍ਹਣ ਦੀ ਲੋੜ ਨਹੀਂ ਮੈਂ ਆਪੇ ਆ ਜਾਨਾਂ।

ਮਲਕ—ਤੇ ਤੂੰ ਇਤਬਾਰ ਕਰ ਲਿਆ ?

ਸਿਪਾਹੀ—ਜੀ।

ਮਲਕ—ਜੀ-ਜੀ ਨਾ ਕਰ, ਜਾ ਬੰਨ੍ਹ ਕੇ ਲਿਆ ਉਸ ਨੂੰ ?

ਸਿਪਾਹੀ—ਜੀ ਕਿੱਦਾਂ ਬੰਨ੍ਹਾਂ ਨੂਰ ਨੂੰ ?

ਮਲਕ—(ਤਲਵਾਰ ਉਲਾਰ ਕੇ) ਤੈਥੋਂ ਬੰਨ੍ਹ ਕੇ ਨਹੀਂ ਲਿਆ ਹੁੰਦਾ, ਜਾ ਲਿਆ ਬੰਨ੍ਹ ਕੇ ਨਹੀਂ ਤਾਂ ਇਸ ਨਾਲ ਤੇਰੇ ਟੁੱਕੜੇ ਕਰ ਦਿਆਂਗਾ।

(ਗ਼ੁੱਸੇ ਵਿਚ ਮਲਕ ਚਲਾ ਜਾਂਦਾ ਹੈ।)

ਸਿਪਾਹੀ—(ਉਰੇ ਆ ਕੇ) ਕਿੰਨਾ ਫ਼ਰਕ ਏ ਭੋਜ ਖ਼ੁਆਉਣ ਵਾਲੇ ਅਤੇ ਭੋਜ ਖਾਣ ਤੋਂ ਇਨਕਾਰ ਕਰਨ ਵਾਲੇ ਵਿਚ। ਇਥੇ ਨਿਰਾ ਅਭਿਮਾਨ, ਨਿਰਾ ਸਾੜ, ਨਿਰੀ ਅੱਗ ਅਤੇ ਓਧਰ ਨਿਰਾ ਨੂਰਾ, ਨਿਰਾ ਰਸ, ਨਿਰੀ ਠੰਢ।

ਕਿਹਰੂ—ਇਹ ਤਾਂ ਹਰ ਇਕ ਨੂੰ ਪਿੱਤਰਾਂ ਕੋਲ ਪਹੁੰਚਾਈ ਜਾਂਦੇ ਨੇ ਭੋਜ ਖੁਆਉਣ ਦੀ ਥਾਂ।

ਮਿਹਰੂ—(ਸਿਪਾਹੀ ਕੋਲ ਜਾ ਕੇ) ਬਈ ਗੱਲ ਕੀ ਹੋਈ ?

ਕਿਹਰੂ—ਕੀ ਤੂੰ ਵੀ ਮਲਕ ਤੋਂ ਕੁਝ ਮੰਗਿਐ ?

ਸਿਪਾਹੀ—ਮੈਂ ਕੁਝ ਨਹੀਂ ਮੰਗਿਆ।

ਮਿਹਰੂ – ਫੇਰ ਤੈਨੂੰ ਮਾਰਨ ਨੂੰ ਕਿਉਂ ਪੈਂਦਾ ਸੀ ?

ਸਿਪਾਹੀ—ਇਕ ਸਾਧ ਬ੍ਰਹਮ ਭੋਜ ਖਾਣੋਂ ਇਨਕਾਰ ਕਰ ਰਿਹਾ ਏ। ਇੱਥੇ ਆਉਂਦਾ ਨਹੀਂ, ਮੈਨੂੰ ਕਹਿੰਦੇ ਨੇ ਤੂੰ ਉਸ ਨੂੰ ਬੰਨ੍ਹ ਕੇ ਕਿਉਂ ਨਹੀਂ ਲਿਆਇਆ। ਮੇਰੀ ਹਿੰਮਤ ਨਹੀਂ ਪਈ ਬੰਨ੍ਹਣ ਦੀ। (ਬਦਲ ਕੇ) ਨਿਰੇ ਨੂਰ ਨੂੰ ਕਿਵੇਂ ਬੰਨ੍ਹਾਂ ?

ਮਿਹਰੂ—ਕੀ ਉਹ ਇਹਨਾਂ ਦਾ ਕੁਝ ਲਗਦੈ ਜਿਹੜਾ ਮੱਲੋਮੱਲੀ ਸੱਦ-ਸੱਦ ਕੇ ਖੁਆਉਣਾ ਚਾਹੁੰਦੇ ਨੇ ?

ਸਿਪਾਹੀ—ਉਹ ਖੱਤਰੀ ਏ। ਇਹਨਾਂ ਨੂੰ ਖਿਝ ਏ। ਉਹ ਲਾਲੋ ਦੇ ਘਰ ਕਿਉਂ ਠਹਿਰਿਆ ਏ ?

ਕਿਹਰੂ—ਕਮਾਲ ਏ, ਉਹ ਜਿੱਥੇ ਮਰਜ਼ੀ ਠਹਿਰੇ ਇਹਨਾਂ ਨੂੰ ਕੀ ਭਲਾ।

ਸਿਪਾਹੀ—ਇਹ ਉਸ ਨੂੰ ਮੱਲੋਮੱਲੀ ਖੁਆ ਕੇ ਮਹਾਂਦਾਨੀ ਕਹਾਉਣ ਦਾ ਡੰਕਾ ਵਜਾਉਣਾ ਚਾਹੁੰਦੇ ਨੇ।

ਮਿਹਰੂ—ਇਉਂ ਵੀ ਕਦੀ ਕਿਸੇ ਦੇ ਡੰਕੇ ਵੱਜੇ ਨੇ।

ਸਿਪਾਹੀ—ਗੁੱਸੇ ਵਿਚ ਕਿਤੇ ਆਪ ਹੀ ਨਾ ਚਲਾ ਜਾਵੇ ਮਲਕ ਲਾਲੋ ਦੇ ਘਰ।

ਮਿਹਰੂ—ਚੰਗਾ ਚਲਾ ਜਾਵੇ। ਮੈਂ ਤਾਂ ਕਹਿੰਦਾ ਜ਼ਰੂਰ ਜਾਵੇ। ਜਦ ਤੀਕ ਦੋਹਾਂ ਦਾ ਭੇੜ ਨਹੀਂ ਹੁੰਦਾ, ਜਦ ਤੀਕ ਨਸ਼ਤਰ ਤੇ ਭਰੇ ਫੋੜੇ ਦੀ ਟੱਕਰ ਨਹੀਂ ਹੁੰਦੀ ਉਦੋਂ ਤੀਕ ਗੱਲ ਨਹੀਂ ਬਣਨੀ। ਗੱਲ ਨਹੀਂ ਖੁੱਲ੍ਹਣੀ।

(ਅਨ੍ਹੇਰੀ ਝੁੱਲਦੀ ਹੈ। ਸ਼ਾਮਿਆਨੇ ਦੇ ਪਰਦੇ ਹਿੱਲਦੇ ਹਨ।)

ਸਿਪਾਹੀ—ਇਹ ਅਨ੍ਹੇਰੀ ਵੀ ਕਿਸੇ ਭਾਵੀ ਦਾ ਇਸ਼ਾਰਾ ਏ ? ਪਤਾ ਨਹੀਂ ਕੀ ਵਾਪਰ ਜਾਵੇ।

ਕਿਹਰੂ—ਐਵੇਂ ਉਦਾਸ ਨਾ ਹੋ, ਅਨੰਦ ਲੈ, ਹੁਣ ਅਨ੍ਹੇਰੀਆਂ ਆਉਂਦੀਆਂ ਹੀ ਰਹਿਣੀਆਂ ਨੇ ਇੱਥੇ। ਜਾ ਆਰਾਮ ਕਰ। (ਸਿਪਾਹੀ ਜਾਂਦਾ ਹੈ।)

(ਕਿਹਰੂ ਤੇ ਮਿਹਰੂ ਇਕ ਪਾਸੇ ਬੈਠ ਜਾਂਦੇ ਹਨ।)

ਆਵਾਜ਼ – ਕੁਰਾਹੀਆ ਆ ਗਿਆ। ਕੁਰਾਹੀਆ ਨਾਨਕ ਆ ਗਿਆ।

ਮਲਕ—(ਤਲਵਾਰ ਕੱਢ ਕੇ ਆਉਂਦਾ ਹੋਇਆ) ਕਿੱਥੇ ਹੈ ? ਉਹਨੂੰ ਏਧਰ ਲਿਆਓ।

ਹਰਧਨ—(ਦੌੜਿਆ ਆਉਂਦਾ ਹੋਇਆ) ਜੀ ਲੰਗਰ 'ਚ।

ਮਲਕ—ਉਹ ਉੱਥੇ ਕੀ ਕਰਦੈ ?

ਹਰਧਨ—ਕਹਿੰਦਾ ਏ ਮੈਂ ਪਕਵਾਨ ਪੱਕਦਾ ਵੇਖਣੈ। ਖਾਣ ਵਾਲਾ ਹੋਵੇਗਾ ਤਾਂ ਖਾਵਾਂਗਾ ਨਹੀਂ ਤਾਂ ਨਹੀਂ ਖਾਵਾਂਗਾ।

ਮਲਕ—(ਕੜਕ ਕੇ) ਕੀ ਬਾਕੀ ਸਾਰੇ ਬੁੱਧੂ ਨੇ ਜੋ ਖਾ ਰਹੇ ਨੇ ?

ਹਰਧਨ - ਉਹ ਕਹਿੰਦੈ ਜਿਹੜੇ ਖਾ ਰਹੇ ਨੇ ਉਹ ਬੁੱਧੂ ਵੀ ਨੇ ਤੇ ਡਰਾਕਲ ਵੀ। ਉਹ ਡਰਦੇ ਸੱਚ ਨਹੀਂ ਕਹਿ ਰਹੇ।

ਮਲਕ—ਉਹਨੂੰ ਇਧਰ ਲਿਆਓ।

ਹਰਧਨ—ਉਹ ਕਹਿੰਦਾ ਏ ਮੈਂ ਭੋਜਨ ਪਰਖਣੈ ਪਹਿਲਾਂ, ਇਸ ਵਿਚ......।

ਮਲਕ—(ਕੱਟ ਕੇ) ਕੀ ਮਤਲਬ ?

ਹਰਧਨ—ਉਹ ਕਹਿੰਦੈ ਭੋਜਨ ਵਿਚ ਜ਼ਹਿਰ ਏ। ਇਹ ਨਿਰਾ ਲਹੂ ਏ।

ਮਲਕ—(ਗੁੱਸੇ ਵਿਚ) ਜ਼ਹਿਰ, ਮੇਰੇ ਭੋਜਨ ਵਿਚ ਜ਼ਹਿਰ......। ਉਸ ਨੂੰ ਇਧਰ ਫੜ ਕੇ ਲਿਆਓ ਮੈਂ ਮਜ਼ਾ ਚਖਾਉਂਦਾਂ, ਮੇਰੇ ਪਵਿੱਤਰ ਭੋਜ ਨੂੰ ਜ਼ਹਿਰ ਕਹਿਣ ਵਾਲੇ ਨੂੰ।

ਹਰਧਨ—ਉਹ ਕਹਿੰਦੈ ਪਿੱਤਰਾਂ ਨੂੰ ਜ਼ਹਿਰ ਨਾ ਖੁਆਓ। ਲੋਕਾਂ ਨੂੰ ਗ਼ਰੀਬਾਂ ਦਾ ਲਹੂ ਨਾ ਪਿਲਾਓ। ਦੋਹਰਾ ਕਤਲ। ਗ਼ਰੀਬਾਂ ਦਾ ਖ਼ੂਨ ਪੀਣਾ ਤੇ ਖ਼ੂਨ ਨੂੰ ਅੰਮ੍ਰਿਤ ਕਹਿ ਕੇ ਬਾਕੀਆਂ ਨੂੰ ਪਿਲਾਉਣਾ।

ਮਲਕ—(ਤਲਵਾਰ ਨੂੰ ਹੱਥ ਪਾ ਕੇ) ਤੂੰ ਕੀ ਬਕਵਾਸ ਕਰੀ ਜਾਂਦੈ ? ਕੀ ਤੂੰ ਵੀ ਸਿਰ ਕਲਮ ਕਰਾਉਣੈ ?

ਹਰਧਨ—ਕਰ ਦਿਉ ਕਲਮ ਸਿਰ ਸਰਕਾਰ, ਮੈਂ ਤਾਂ ਜੋ ਉਸ ਕਿਹਾ ਉਹੋ ਹੀ ਕਹਿ ਰਿਹਾਂ।

ਮਲਕ—ਤੂੰ ਏਧਰ ਲਿਆ। ਮੈਂ ਉਸ ਨੂੰ ਸ਼ਰੇ-ਬਜ਼ਾਰ ਸਿੱਧਾ ਕਰਨਾ ਚਾਹੁੰਨਾਂ। ਲਿਆ ਉਸ ਨੂੰ ਇਧਰ ਝੱਟ-ਪੱਟ।

(ਮਲਕ ਗ਼ੁੱਸੇ ਵਿਚ ਤਲਵਾਰ ਉਲਾਰਦਾ ਇਧਰ ਓਧਰ ਵੇਖਦਾ ਹੈ। ਕਈ ਅਜੀਬ ਹਰਕਤਾਂ ਕਰਦਾ ਹੈ।)

ਕਿਹਰੂ - ਹੁਣ ਕੀ ਬਣੇਗਾ ? ਕੀ ਉਹ ਆਵੇਗਾ ਇੱਥੇ ? ਜੇ ਉਹ ਇੱਥੇ ਨਹੀਂ ਆਵੇਗਾ ਤਾਂ ਕੀ ਮਲਕ ਅੰਦਰ ਜਾ ਕੇ ਉਸ ਦਾ ਸਿਰ ਕਲਮ ਕਰ ਦੇਵੇਗਾ ?

ਮਿਹਰੂ--ਉਹ ਜ਼ਰੂਰ ਆਵੇਗਾ ਬਾਹਰ। ਉਹ ਬਹੁਤ ਨਿਡਰ ਏ। ਮੂੰਹ ਤੇ ਸੱਚ ਕਹਿਣ ਦਾ ਆਸ਼ਕ ਏ।

ਕਿਹਰੂ—ਉਹ ਐਨੇ ਪਵਿੱਤਰ ਭੋਜਨ ਨੂੰ ਕਿਉਂ ਜ਼ਹਿਰ ਕਹਿ ਰਿਹੈ ?

ਮਿਹਰੂ—ਉਸ ਨੂੰ ਕੁਝ ਦਿੱਸਿਆ ਹੋਣੈ।

(ਐਨ ਉਸੇ ਵੇਲੇ ਹਰਧਨ ਸੱਜੇ ਹੱਥ ਵਿਚ ਮਾਲ੍ਹ ਪੂੜਾ ਅਤੇ ਖੱਬੇ ਹੱਥ ਵਿਚ ਕੋਧਰੇ ਦੀ ਰੋਟੀ ਫੜੀ ਆਉਂਦਾ ਹੈ।)

ਮਲਕ— (ਵੇਖ ਕੇ) ਇਹ ਕੀ ? ਉਹ ਆਪ ਨਹੀ ਆਇਆ।

ਹਰਧਨ —ਉਹ ਕਹਿੰਦੈ ਮੈਂ ਬ੍ਰਹਮ ਭੋਜ ਸੁਆਹ ਖਾਵਾਂ, ਇਹ ਤਾਂ ਕੋਧਰੇ ਦੀ ਰੋਟੀ ਦੇ ਪਾਂ ਪਾਸਕੂ ਵੀ ਨਹੀਂ।

ਮਲਕ—ਬੰਦ ਕਰ ਬਕਵਾਸ, ਉਸ ਨੂੰ ਮੇਰੇ ਸਾਹਮਣੇ ਲਿਆ । ਮੇਰੇ ਮਾਲ੍ਹ ਪੂੜੇ ਦਾ ਮੁਕਾਬਲਾ ਕੋਧਰੇ ਦੀ ਰੋਟੀ ਨਾਲ ਕਰਦੈ । ਮੇਰਾ ਮੁਕਾਬਲਾ ਲਾਲੋ ਨਾਲ ਕਰਦੈ ।

ਹਰਧਨ—ਉਹ ਇਉਂ ਹੀ ਕਹਿ ਰਿਹੈ ।

ਮਲਕ—ਤੂੰ ਉਸ ਨੂੰ ਇੱਥੇ ਫੜ ਕੇ ਲਿਆ ।

ਹਰਧਨ—(ਦੋਹਾਂ ਹੱਥਾਂ ਨੂੰ ਘੁੱਟਦਾ ਹੈ । ਮਾਲ੍ਹ ਪੂੜੇ ਵਿੱਚੋਂ ਲਹੂ ਨਿਕਲਦਾ ਹੈ ਅਤੇ ਕੋਧਰੇ ਦੀ ਰੋਟੀ ਵਿੱਚੋਂ ਦੁੱਧ ਨਿਕਲਦਾ ਹੈ ।) ਉਹ ਕਹਿੰਦੈ ਮੈਂ ਇਹ ਮਾਲ੍ਹ ਪੂੜੇ ਕਿਵੇਂ ਖਾਵਾਂ ? ਉਹ ਕਹਿੰਦਾ ਏ ਤੁਸੀਂ ਮਾਲ੍ਹ ਪੂੜੇ ਖੁਆ ਕੇ ਸਭ ਨੂੰ ਗ਼ਰੀਬਾਂ ਦਾ ਲਹੂ ਪਿਲਾ ਰਹੇ ਹੋ ।

ਮਲਕ—ਉਸ ਨੂੰ ਮੇਰੇ ਸਾਹਮਣੇ ਲਿਆ ।

(ਐਨ ਉਸੇ ਵੇਲੇ ਮਨੋਰਥ ਰਾਮ ਲਾਲ ਨੂੰ ਲੈ ਕੇ ਆਉਂਦਾ ਹੈ ਅਤੇ ਹਰਧਨ ਵੱਲ ਵੇਖੇ ਬਿਨਾਂ ਮਲਕ ਨੂੰ ਕਹਿੰਦਾ ਹੈ ।)

ਮਨੋਰਥ—ਜੀ ਇਸ ਨੂੰ ਮਾਰ-ਮਾਰ ਕੇ ਲਹੂ ਲੁਹਾਣ ਕਰ ਦਿੱਤਾ, ਪਰ ਇਹ ਆਪਣਾ ਦੋਸ਼ ਨਹੀਂ ਮੰਨਦਾ ।

ਮਲਕ—(ਰਾਮ ਲਾਲ ਦੇ ਕੱਪੜਿਆਂ ਉੱਤੇ ਉਸ ਦਾ ਲਹੂ ਵੇਖ ਕੇ ਅਤੇ ਹਰਧਨ ਦੇ ਸੱਜੇ ਹੱਥ 'ਚੋਂ ਚੋਂਦੇ ਲਹੂ ਨੂੰ ਵੇਖ ਕੇ) ਮਾਲ੍ਹ ਪੂੜਿਆਂ ਵਿਚਲਾ ਲਹੂ ਰਾਮ ਲਾਲ ਦੇ ਲਹੂ ਨਾਲ ਕਿਉਂ ਰਲਦੈ ? (ਭੈ-ਭੀਤ ਹੋ ਜਾਂਦਾ ਹੈ ।)

ਰਾਮ ਲਾਲ—ਮਲਕ ਸਾਹਿਬ, ਮੈਂ ਦੱਸਦਾਂ ਮੇਰਾ ਲਹੂ ਮਾਲ੍ਹ ਪੂੜੇ ਦੇ ਲਹੂ ਨਾਲ ਕਿਉਂ ਰਲਦੈ । ਜਦ ਅਸੀਂ ਖੇਤਾਂ ਵਿਚ ਮਿਹਨਤ ਕਰਦੇ ਹਾਂ । ਸਾਡਾ ਲਹੂ ਪਸੀਨਾ ਬਣ ਕੇ ਖੇਤਾਂ ਵਿਚ ਡਿੱਗਦਾ ਏ । ਖੇਤਾਂ 'ਚੋਂ ਅੰਨ ਪੈਦਾ ਹੁੰਦਾ ਏ । ਜਦ ਅਸੀਂ ਆਪ ਪੈਦਾ ਕੀਤਾ ਅੰਨ ਆਪੇ ਦਿੰਦੇ ਹਾਂ ਤਾਂ ਇਸ ਵਿੱਚੋਂ ਦੁੱਧ ਨਿਕਲਦਾ ਏ ਅਤੇ ਜਦ ਸਾਥੋਂ ਇਹ ਜਬਰੀ ਖੋਹਿਆ ਜਾਏ ਤਾਂ ਇਹ ਲਹੂ ਹੋ ਨਿੱਬੜਦਾ ਏ । ਮਲਕ ਸਾਹਿਬ, ਮਾਲ੍ਹ ਪੂੜਿਆਂ ਵਿਚ ਮੇਰਾ ਹੀ ਲਹੂ ਏ । ਮੇਰੇ ਵਰਗੇ ਕਿਰਤੀਆਂ ਦਾ ਲਹੂ ਏ ।

ਕਿਹਰੂ—ਹੈਂ ਲਹੂ ?

ਮਿਹਰੂ—ਲਹੂ ?

ਕਿਹਰੂ—ਤਦੇ ਉਹ ਇਹ ਬ੍ਰਹਮ ਭੋਜ ਖਾਣੋਂ ਇਨਕਾਰ ਕਰਦਾ ਸੀ ।

ਰਾਮ ਲਾਲ—ਪਛਾਣੋਂ ਇਸ ਲਹੂ ਨੂੰ ਚੰਗੀ ਤਰ੍ਹਾਂ ਮਲਕ ਸਾਹਿਬ, ਆਲੇ-ਦੁਆਲੇ ਵੇਖੋ । ਬ੍ਰਹਮ ਭੋਜ ਦੀ ਸਮੱਗਰੀ ਵੱਲ ਧਿਆਨ ਮਾਰੋ, ਇਹ ਆਵਾਜ਼ਾਂ ਸੁਣੋ, ਆਵਾਜ਼ਾਂ ਸੁਣੋਂ ।

ਆਵਾਜ਼ਾਂ—ਮੈਥੋਂ ਜਬਰੀ ਦੁੱਧ ਲਿਆ।

ਮੈਥੋਂ ਜਬਰੀ ਘਿਓ, ਖੰਡ, ਬਦਾਮ, ਸੌਗੀ ਲਏ।

ਮੈਥੋਂ ਜਬਰੀ ਇੱਟਾਂ, ਚੂਨਾ, ਲੋਹਾ ਲਿਆ।

ਮਲਕ—ਕੀ ਮੈਂ ਲਹੂ ਪੀਂਦਾ ਰਿਹਾਂ ?

ਕਿਹਰੂ—ਵੱਡੇ-ਵੱਡੇ ਸੰਤ ਖਾ ਗਏ, ਪਰ ਕਿਸੇ ਨੂੰ ਸਮਝ-ਨਹੀਂ ਆਈ ਕਿ ਜਬਰੀ ਖੋਹੀ ਚੀਜ਼ ਪਵਿੱਤਰ ਨਹੀਂ ਹੋ ਸਕਦੀ।

ਮਿਹਰੂ—ਐਨੀਆਂ ਖ਼ੁਸ਼ਬੂਆਂ ਅਤੇ ਸੁਗੰਧੀਆਂ ਵੀ ਜ਼ਹਿਰ ਨਹੀਂ ਲੁਕੋ ਸਕੀਆਂ।

ਕਿਹਰੂ—ਆ ਚਲੀਏ ਕਿਤੇ ਆਪਾਂ ਵੀ ਲਹੂ ਵਿਚ ਨਾ ਡੁੱਬ ਮਰੀਏ। ਆਪਾਂ ਦਾ ਲਹੂ ਵੀ ਨਾ ਪੀ ਲੈਣ ਇਹ ਮਲਕ।

ਮਿਹਰੂ—ਇੱਥੋਂ ਚਲਣਾ ਹੀ ਚਾਹੀਦੈ।

(ਕਿਹਰੂ ਮਿਹਰੂ ਦੋਵੇਂ ਚਲੇ ਜਾਂਦੇ ਹਨ।)

(ਰਾਮ ਲਾਲ ਅਹਿਲ ਖੜੋਤਾ ਹੈ।)

(ਹਰਧਨ ਦੋਵੇਂ ਹੱਥ ਅੱਗੇ ਕਰ ਕੇ ਖੜੋਤਾ ਹੈ।)

ਮਲਕ—ਹੈਂ ! ਇਹ ਚੀਕਾਂ ਕਾਹਦੀਆਂ......ਹਾਏ ਮਰ ਗਿਆ......ਲਹੂ ਦਾ ਦਰਿਆ ਚੜ੍ਹਦਾ ਆ ਰਿਹਾ......ਮੈਂ ਡੁੱਬਦਾ ਜਾ ਰਿਹਾਂ......ਹੈਂ, ਇੱਥੇ ਕੋਈ ਵੀ ਨਹੀਂ......ਮਨੋਰਥ, ਪੰਡਿਤ ਜੀ......ਮੈਨੂੰ ਬਚਾਓ।

(ਘਬਰਾਇਆ ਹੋਇਆ ਕਦੀ ਰਾਮ ਲਾਲ ਦੇ ਕੁੜਤੇ ਨੂੰ ਲੱਗਾ ਲਹੂ ਅਤੇ ਕਦੀ ਹਰਧਨ ਦੇ ਸੱਜੇ ਹੱਥ ਨੂੰ ਲੱਗਾ ਲਹੂ ਵੇਖਦਾ ਹੈ।)

ਆਵਾਜ਼—ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥

ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ।

(ਸਲੋਕ ਮ: ੧, ਵਾਰ ਮਾਝ)

ਮਲਕ—ਹੈਂ ! ਮੈਂ ਪਲੀਤ ਹਾਂ, ਗੰਦਾ ਹਾਂ......ਮੈਂ ਗ਼ਰਕਦਾ ਜਾ ਰਿਹਾਂ......ਮੈਨੂੰ ਬਚਾਓ। ਤਲਵਾਰ ਡਿੱਗ ਪੈਂਦੀ ਹੈ। (ਭੈ-ਭੀਤ ਹੋਇਆ ਉਸ ਪਾਸੇ ਵੇਖਦਾ ਹੈ ਜਿਧਰੋਂ ਆਵਾਜ਼ ਆ ਰਹੀ ਹੈ।)

ਹਾਏ ਬ੍ਰਹਮ ਭੋਜ ਵਾਲੇ ਮੈਨੂੰ ਲਹੂ ਵਿਚ ਡੁੱਬਦੇ ਨੂੰ ਛੱਡ ਕੇ ਚਲੇ ਗਏ। ਲਹੂ ਮੇਰੇ ਗਲ-ਗਲ ਆ ਗਿਆ। (ਰਾਮ ਲਾਲ ਵੱਲ ਬੜੇ ਤਰਲੇ ਨਾਲ) ਇਸ ਪਾਪੀ ਨੂੰ ਉਸ ਕੋਲ ਲੈ ਚੱਲ। ਹਰਧਨ ਮੈਨੂੰ ਉਸ ਕੋਲ ਲੈ ਚੱਲ। ਮੇਰੇ ਵਿਚ ਆਪ ਜਾਣ ਦੀ ਹਿੰਮਤ ਨਹੀਂ......(ਤਰਲੇ ਨਾਲ) ਕਿਤੇ ਇਸ ਪਾਪੀ ਉੱਤੇ ਉਸ ਦੀ ਨਜ਼ਰ ਪੈ ਜਾਵੇ .....ਉਸ ਦੀ ਨਜ਼ਰ...।

(ਪਿਛਲੇ ਪਾਸਿਓਂ ਪ੍ਰਕਾਸ਼ ਮਲਕ ਭਾਗੋ ਦੇ ਚਿਹਰੇ ਉੱਤੇ ਪੈਂਦਾ ਹੈ।)

(ਸਭ ਮਲਕ ਦਾ ਪਰਿਵਰਤਨ ਵੇਖ ਰਹੇ ਹਨ।)

# ਅਭਿਆਸ

1. **ਦੱਸੋ**—1. ਮਲਕ ਭਾਗੋ ਕਿੱਥੋਂ ਦਾ ਰਹਿਣ ਵਾਲਾ ਸੀ ?
   2. ਉਹ ਕਿਸ ਦੀ ਯਾਦ ਵਿਚ ਬ੍ਰਹਮ ਭੋਜ ਕਰਾ ਰਿਹਾ ਸੀ ?
   3. ਕਿਹਰੂ ਤੇ ਮਿਹਰੂ ਕੌਣ ਸਨ ?
   4. ਰਾਮ ਲਾਲ ਨੂੰ ਕਿਉਂ ਮਾਰਿਆ ਗਿਆ ?
   5. ਕੁਰਾਹੀਆ ਕਿੱਥੇ ਰਹਿ ਰਿਹਾ ਸੀ ?
   6. ਕੁਰਾਹੀਆ ਉੱਥੇ ਕਿਉਂ ਗਿਆ ਜਿੱਥੇ ਪਕਵਾਨ ਪੱਕਦਾ ਸੀ ?
   7. ਹਰਧਨ ਹੱਥ ਵਿਚ ਕੀ ਲੈ ਕੇ ਆਇਆ ਸੀ ?
   8. ਕੋਧਰੇ ਦੀ ਰੋਟੀ ਵਿੱਚੋਂ ਕੀ ਨਿਕਲਿਆ ਸੀ ਅਤੇ ਬ੍ਰਹਮ ਭੋਜ ਵਿੱਚੋਂ ਕੀ ਨਿਕਲਿਆ ਸੀ ?
   9. ਰਾਮ ਲਾਲ ਦੇ ਕੁੜਤੇ ਨੂੰ ਲੱਗਾ ਲਹੂ ਮਾਲ੍ਹ ਪੂੜੇ ਦੇ ਲਹੂ ਨਾਲ ਕਿਉਂ ਰਲਦਾ ਸੀ ?
   10. ਕਿਸ ਤੁਕ ਨਾਲ ਮਲਕ ਭਾਗੋ ਨੂੰ ਆਪਣੇ ਗੁਨਾਹ ਦਾ ਅਹਿਸਾਸ ਹੋਇਆ ?

2. **ਹੇਠ-ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

   ਦਰਬਾਰ, ਮਾਇਆ, ਸ਼ਰਮ, ਪ੍ਰਲੋਕ, ਸਵਾਲੀ, ਸੁਆਦ, ਸਿਵੇ, ਸਬਰ, ਗੁਸਤਾਖ਼, ਲਾਸਾਂ, ਨਿਉਂਦਰਾ, ਵਾਵਿਰੋਲਾ, ਕਹਾਣੇ, ਇਤਬਾਰ, ਇਨਕਾਰ, ਇਸ਼ਾਰਾ, ਕੁਰਾਹੀਆ, ਪਕਵਾਨ, ਨਿਡਰ, ਸੁਗੰਧੀਆਂ ।

3. **ਵਿਸ਼ੇਸ਼ਣ ਕਿੰਨੇ ਭਾਂਤ ਦਾ ਹੁੰਦਾ ਹੈ ? ਪਾਠ ਵਿੱਚੋਂ ਵਿਸ਼ੇਸ਼ਣ ਲੱਭੋ ਅਤੇ ਦੱਸੋ ਉਹ ਕਿਸ ਭਾਂਤ ਦੇ ਵਿਸ਼ੇਸ਼ਣ ਹਨ ?**

4. **ਹੇਠ-ਲਿਖੇ ਪਾਤਰਾਂ ਬਾਰੇ ਪੰਜ-ਪੰਜ ਵਾਕ ਲਿਖੋ :**

   ਕਿਹਰੂ, ਮਿਹਰੂ ਅਤੇ ਮਲਕ ਭਾਗੋ ।

   **ਜਾਂ**

   **ਤੁਹਾਨੂੰ ਸਭ ਤੋਂ ਚੰਗਾ ਪਾਤਰ ਕਿਹੜਾ ਲੱਗਦਾ ਹੈ ? ਉਸ ਬਾਰੇ ਪੰਜ ਵਾਕ ਲਿਖੋ ।**

5. **ਕਿਹਰੂ ਅਤੇ ਮਿਹਰੂ ਨੇ ਕਿਸ ਦੇ ਸਲੋਕ ਸੁਣਾਏ ਹਨ ? ਉਹਨਾਂ ਦੇ ਅਰਥ ਕਰੋ ।**

**6. ਹੇਠ-ਲਿਖੇ ਵਾਕ ਪੂਰੇ ਕਰੋ :**

1. ਖ਼ਾਕ ਦੀਆਂ ਗੱਲਾਂ ਕਰਨ ਲੱਗ ਪਏ ਹੋ......
2. ਖੋਣ ਬਣਾਏ ਸਾਲਗੀ......
3. ਸਰਕਾਰ, ਜੇ ਨਾ ਪਰਖਿਆ ਗਿਆ ਭੋਜਨ......
4. ਪੇਂਡੂ ਗਰੀਬ ਦਰ ਆਏ ਸਵਾਲੀ ਨੂੰ......
5. ਜੇ ਤੁਹਾਡੇ ਚੂਹੇ ਨੱਚਦੇ ਨੇ ਤਾਂ......
6. ਮਹਿਕਾਂ ਆ ਰਹੀਆਂ ਨੇ, ਸ਼ਾਇਦ......
7. ਦੋ ਦਿਨ ਭੁੱਖਾ ਰਹਿ ਕੇ ਰਸਦ ਭੇਜ ਦਿੰਦਾ ਤਾਂ......
8. ਫੂਕ ਤਾਂ ਮਨੁੱਖ ਨੂੰ ਉਤਾਂਹਾਂ......
9. ਨਾ ਕੋਈ ਸਾਡੀ ਜਾਤ ਪਛਾਣੇ......
10. ਸਰਕਾਰ ਭੁੱਖਿਆਂ ਨੂੰ......

**7. ਇਹ ਮੁਹਾਵਰੇ ਵਾਕਾਂ ਵਿਚ ਇਉਂ ਵਰਤੋ ਕਿ ਅਰਥ ਸਪੱਸ਼ਟ ਹੋ ਜਾਣ :**
ਸਿਵਿਆਂ ਦੇ ਰਾਹੇ, ਤਿਲਾਂ ਵਿਚ ਤੇਲ ਨਹੀਂ, ਅੰਦਰ ਚੂਹੇ ਨੱਚਦੇ, ਰਾਜੇ ਦੀ ਘੋੜੀ ਸੂਣ ਲੱਗੀ, ਫੂਕ ਦੇਣੀ, ਖ਼ਾਲੀ ਭਾਂਡੇ, ਲਹੂ ਪੀਣਾ।

**8. ਇਹਨਾਂ ਵਾਕਾਂ ਦੀ ਥਾਂ ਇਕ ਸ਼ਬਦ ਲਿਖੋ :**

1. ਜਿਹੜਾ ਨਾਟਕ ਲਿਖਦਾ ਹੈ। ( )
2. ਜਿਹੜਾ ਨਾਟਕ ਦਾ ਨਿਰਦੇਸ਼ਨ ਕਰਦਾ ਹੈ। ( )
3. ਜਿਹੜਾ ਨਾਟਕੀ ਪਾਤਰ ਨੂੰ ਮੰਚ ਉੱਤੇ ਪੇਸ਼ ਕਰਦਾ ਹੈ। ( )
4. ਜਿਹੜਾ ਨਾਟਕੀ ਮੰਚ ਉਸਾਰਦਾ ਹੈ। ( )
5. ਜਿਹੜਾ ਅਭਿਨੇਤਾ ਨੂੰ ਜੋ ਬੋਲ ਭੁੱਲ ਜਾਣ ਤਾਂ ਸੰਕੇਤ ਕਰਦਾ ਹੈ। ( )
6. ਜਿਹੜਾ ਨਾਟਕ ਵੇਖਦਾ ਹੈ। ( )
7. ਜਿਹੜਾ ਨਾਟਕੀ ਅਭਿਨੇਤਾਵਾਂ ਨੂੰ ਸ਼ਿੰਗਾਰਦਾ ਹੈ। ( )
8. ਜਿਹੜਾ ਨਾਟਕ ਵਿਚ ਸੰਗੀਤਕ ਧੁਨੀਆਂ ਦਿੰਦਾ ਹੈ। ( )
9. ਜਿਸ ਨਾਲ ਮੰਚ ਉੱਤੇ ਚਾਨਣ ਮੱਧਮ ਅਤੇ ਤੇਜ਼ ਕੀਤਾ ਜਾਂਦਾ ਹੈ। ( )
10. ਜਿਹੜਾ ਅਭਿਨੇਤਾ ਦਾ ਵੇਸ ਭੂਸ਼ਾ ਤਿਆਰ ਕਰਦਾ ਹੈ। ( )

**9. ਇਹ ਨਾਟਕ ਆਪਣੇ ਸਕੂਲ ਵਿਚ ਖੇਡੋ।**

□ □

ਪਾਠ ਚੌਧਵਾਂ

# ਬਾਲ-ਖਿਡੌਣੇ

ਖੇਡ ਬੱਚੇ ਲਈ ਓਨੀ ਹੀ ਜ਼ਰੂਰੀ ਹੈ ਜਿੰਨਾ ਭੋਜਨ। ਖੇਡ ਬੱਚੇ ਦਾ ਸਰੀਰਕ ਅਤੇ ਆਤਮਕ ਭੋਜਨ ਹੈ। ਖੇਡ ਬੱਚੇ ਦਾ ਦਿਲ ਪ੍ਰਚਾਵਾ ਹੈ। ਖੇਡ ਕੁਝ ਸਿੱਖਣ ਦਾ ਯਤਨ ਤੇ ਦੁਆਲੇ ਦੀ ਜਾਣਕਾਰੀ ਪ੍ਰਾਪਤ ਕਰਨ ਦਾ ਅਚੇਤ ਅਤੇ ਬਹੁਤ ਖ਼ੂਬਸੂਰਤ ਅੰਦਾਜ਼ ਹੈ। ਜਿਨ੍ਹਾਂ ਜਾਨਵਰਾਂ, ਪਸ਼ੂਆਂ, ਪੰਛੀਆਂ, ਫੁੱਲਾਂ, ਫਲਾਂ ਅਤੇ ਸਬਜ਼ੀਆਂ ਨਾਲ ਬੱਚੇ ਦਾ ਵਾਹ ਪੈਂਦਾ ਹੈ ਉਹਨਾਂ ਨੂੰ ਪਛਾਨਣ ਦਾ ਸੁਆਦੀ ਅਭਿਆਸ ਵੀ ਹੈ। ਖੇਡ ਪਿਓ ਦੇ ਕਿੱਤੇ ਵਿਚ ਵਰਤੇ ਜਾ ਰਹੇ ਸੰਦਾਂ ਦੀ ਪਛਾਣ ਕਰਨ ਦੀ ਜੁਗਤੀ ਵੀ ਹੈ। ਇਉਂ ਖਿਡੌਣੇ ਬੱਚੇ ਨੂੰ ਪ੍ਰਚਾ ਕੇ ਅਤੇ ਖ਼ੁਸ਼ ਕਰ ਕੇ ਉਸ ਨੂੰ ਕਈ ਭਾਂਤ ਦੀ ਜਾਣਕਾਰੀ ਦੇਣ ਦਾ ਯਤਨ ਕਰਦੇ ਹਨ। ਇਸ ਲਈ ਕਿਸੇ ਬੱਚੇ ਦੇ ਖਿਡੌਣੇ ਉਸ ਦੇ ਬਾਪ ਦੀ ਰੁਚੀ ਦੀ ਗਵਾਹੀ ਭਰਦੇ ਹਨ। ਬੱਚੇ ਦੇ ਸਾਰੇ ਖ਼ਾਨਦਾਨ ਦੇ ਸੱਭਿਆਚਾਰ ਨੂੰ ਰੂਪਮਾਨ ਕਰਦੇ ਹਨ। ਦੁਆਲੇ ਮਿਲਦੀਆਂ ਚੀਜ਼ਾਂ ਨਾਲ ਬੱਚੇ ਦਾ ਪ੍ਰੀਚਯ ਕਰਾਉਂਦੇ ਹਨ।

ਇਉਂ ਬੱਚੇ ਦੇ ਖਿਡੌਣਿਆਂ ਤੋਂ ਉਸ ਸਮੇਂ ਦਾ ਵੀ ਪੂਰਾ ਗਿਆਨ ਹੋ ਜਾਂਦਾ ਹੈ ਜਿਸ ਸਮੇਂ ਵਿਚ ਬੱਚਾ ਜੰਮਿਆ ਅਤੇ ਪਲਿਆ ਹੈ। ਅੱਜ ਸੱਭਿਆਚਾਰ ਦੇ ਅਸਲੀ ਤੱਤ ਬਾਲ-ਖਿਡੌਣਿਆਂ 'ਚੋਂ ਹੀ ਲੱਭੇ ਜਾ ਸਕਦੇ ਹਨ। ਸੋ ਬਾਲ-ਖਿਡੌਣੇ ਆਪਣੇ ਸਮੇਂ ਦੇ ਸਮਾਜਕ ਜੀਵਨ ਦਾ ਸਹੀ ਇਤਿਹਾਸ ਹੁੰਦੇ ਹਨ। ਉਸ ਸਮੇਂ ਦੇ ਸੱਭਿਆਚਾਰ ਦਾ ਦਰਪਨ ਹੁੰਦੇ ਹਨ।

ਹਰ ਜਾਨਵਰ ਦਾ ਬੱਚਾ ਕਿਸੇ ਨਾ ਕਿਸੇ ਢੰਗ ਨਾਲ ਕਿਸੇ ਨਾ ਕਿਸੇ ਵੇਲੇ ਖੇਡਦਾ ਹੈ। ਹਰ ਜਾਨਵਰ ਆਪਣੇ ਬੱਚੇ ਨੂੰ ਪ੍ਰਚਾਉਣ ਲਈ ਕੋਈ ਨਾ ਕੋਈ ਚੀਜ਼ ਦਿੰਦਾ ਹੈ।

ਵਿਗਿਆਨਕ ਖੋਜ ਅਨੁਸਾਰ ਅਚੇਤ ਤੌਰ ਤੇ ਸਭ ਤੋਂ ਪਹਿਲਾਂ ਬਾਂਦਰ ਨੇ ਆਪਣੇ ਬੱਚੇ ਨੂੰ ਪ੍ਰਚਾਉਣ ਲਈ ਗੋਲ ਪੱਥਰ ਲਿਆ ਕੇ ਦਿੱਤਾ ਸੀ। ਬੱਚਾ ਪੱਥਰ ਨੂੰ ਉੱਚੀ ਥਾਂ 'ਤੇ ਰੱਖ ਦਿੰਦਾ ਸੀ। ਜਦ ਪੱਥਰ ਥੱਲੇ ਨੂੰ ਰਿੜ੍ਹਦਾ ਸੀ ਤਾਂ ਬੱਚੇ ਨੂੰ ਬੜਾ ਪਿਆਰਾ ਲੱਗਦਾ ਸੀ। ਜਦ ਪੱਥਰ ਥੱਲੇ ਨੀਵੇਂ ਥਾਂ ਆ ਜਾਂਦਾ ਸੀ ਤਾਂ ਉਹ ਪੱਥਰ ਨੂੰ ਚੁੱਕ ਕੇ ਫੇਰ ਉੱਚੀ ਥਾਂ 'ਤੇ ਲਿਆ ਰੱਖਦਾ ਸੀ। ਇਉਂ ਬੱਚੇ ਨੂੰ ਗੋਲ ਚੀਜ਼ ਫੜਨੀ ਅਤੇ ਰੇੜ੍ਹਨੀ ਆ ਗਈ।

ਜਿੱਥੇ ਗੋਲ ਪੱਥਰ ਨਹੀਂ ਸੀ ਲੱਭਦਾ ਉੱਥੇ ਬਾਂਦਰ ਪੱਥਰ ਨੂੰ ਦੂਜੇ ਪੱਥਰ ਉੱਤੇ ਘਿਸਾ ਕੇ ਗੋਲ ਕਰ ਲਿਆ ਕਰਦਾ ਸੀ।

ਅੱਜ ਤੋਂ ਕੋਈ ਢਾਈ ਲੱਖ ਸਾਲ ਪਹਿਲਾਂ ਦੁਨੀਆਂ ਦੇ ਵੱਖ-ਵਖ ਖਿੱਤਿਆਂ ਵਿਚ ਬਨਮਾਨਸ ਨੇ ਪੂਰਨ ਮਨੁੱਖ ਦਾ ਰੂਪ ਧਾਰ ਲਿਆ। ਬਨਮਾਨਸ ਤੋਂ ਪੈਦਾ ਹੋਏ ਆਦਮੀ ਨੇ ਆਪਣੇ ਬੱਚੇ ਨੂੰ ਪਹਿਲਾਂ ਗੋਲ ਪੱਥਰ ਖੇਡਣ ਲਈ ਦਿੱਤਾ। ਫੇਰ ਫੁੱਲਾਂ ਦੀਆਂ ਨਰਮ ਟਹਿਣੀਆਂ ਦਾ ਖਿਡੌਣਾ ਬਣਾਉਣ ਦਾ ਯਤਨ ਕੀਤਾ। ਫੇਰ ਉਸ ਨੇ ਬੱਚੇ ਲਈ ਸੁੱਕੇ ਫਲਾਂ ਦੇ ਖਿਡੌਣੇ ਬਣਾਏ। ਜਿਹੜੇ ਆਦਮੀ ਸ਼ਿਕਾਰ ਖੇਡਦੇ ਸਨ ਉਹਨਾਂ ਨੇ ਆਪਣੇ ਬੱਚਿਆਂ ਨੂੰ ਨਿੱਕੇ-ਨਿੱਕੇ ਤੀਰ-ਕਮਾਣ ਬਣਾ ਕੇ ਦਿੱਤੇ। ਟਹਿਣੀ ਅਤੇ ਦਰੱਖ਼ਤ ਦੀ ਛਿੱਲ ਦੀ ਰੱਸੀ ਨਾਲ ਕਮਾਨ ਬਣਾਈ ਅਤੇ ਕਿਸੇ ਸਿੱਧੀ ਟਹਿਣੀ ਜਾਂ ਸਰਕੜੇ ਜਾਂ ਕਾਨੇ ਦਾ ਤੀਰ ਬਣਾਇਆ। ਇਉਂ ਆਰੰਭਕ ਖਿਡੌਣੇ ਗੋਲ ਪੱਥਰ ਜਾਂ ਇਹੋ ਜਿਹੇ ਮਿਲਦੇ ਹੋਰ ਪਦਾਰਥ, ਸੁੱਕੇ ਪੱਤਿਆਂ, ਸੁੱਕੇ ਫਲਾਂ, ਸੁੱਕੀਆਂ ਟਹਿਣੀਆਂ ਅਤੇ ਸਿੰਙਾਂ ਤੋਂ ਜਨਮੇ ਹਨ।

ਆਰੰਭਕ ਮਨੁੱਖ ਨੇ ਪਹਿਲਾਂ ਆਪਣੇ ਆਲੇ ਦੁਆਲੇ ਮਿਲਦੇ ਪੱਥਰਾਂ, ਸਿੰਙਾਂ, ਸੁੱਕੇ ਫਲਾ, ਸੁੱਕੇ ਪੱਤਿਆਂ ਤੋਂ ਬਾਲ-ਖਿਡੌਣੇ ਤਿਆਰ ਕਰਨੇ ਆਰੰਭੇ। ਪੱਥਰਾਂ ਨੂੰ ਘੜ ਕੇ ਬੱਚੇ ਲਈ ਮੂਰਤਾਂ ਬਣਾਈਆਂ, ਜਾਨਵਰ ਬਣਾਏ। ਜਿੱਥੇ ਪੱਥਰ ਨਹੀਂ ਸੀ ਲੱਭਦਾ ਉੱਥੇ ਮਨੁੱਖ ਨੇ ਚੀਕਣੀ ਮਿੱਟੀ ਦੇ ਖਿਡੌਣੇ ਬਣਾਉਣੇ ਆਰੰਭੇ।

ਉਹ ਚੀਕਣੀ ਮਿੱਟੀ ਦੇ ਖਿਡੌਣੇ ਬਣਾ ਕੇ ਉਹਨਾਂ ਨੂੰ ਧੁੱਪ ਵਿਚ ਸੁਕਾ ਲੈਂਦਾ ਸੀ। ਇਹ ਖਿਡੌਣੇ ਨਿੱਕੇ-ਨਿੱਕੇ ਭਾਂਡੇ ਹੁੰਦੇ ਸਨ। ਇਹ ਬਾਲ-ਖਿਡੌਣੇ ਬੱਚਿਆਂ ਨੂੰ ਭਾਂਡਿਆਂ ਦੀ ਜਾਣਕਾਰੀ ਦੇਣ ਲਈ ਹੁੰਦੇ ਸਨ। ਘੁੱਗੂ ਉਸ ਸਮੇਂ ਦਾ ਉੱਤਮ ਬਾਲ-ਖਿਡੌਣਾ ਸੀ ਜਿਹੜਾ ਅੱਜ ਵੀ ਮਿਲ ਜਾਂਦਾ ਹੈ। ਮਿੱਟੀ ਦੇ ਲਾਟੂ ਵੀ ਬਣਾਏ ਜਾਂਦੇ ਸਨ।

ਜਦ ਮਨੁੱਖ ਨੇ ਅੱਗ ਪੈਦਾ ਕਰਨ ਦੀ ਜਾਚ ਸਿੱਖ ਲਈ ਤਾਂ ਉਹ ਮਿੱਟੀ ਦੇ ਖਿਡੌਣਿਆਂ ਨੂੰ ਅੱਗ ਵਿਚ ਪਕਾਉਣ ਲੱਗ ਪਿਆ।

ਕੁਝ ਚਿਰ ਮਗਰੋਂ ਮਨੁੱਖ ਨੇ ਘਾਹ, ਕਣਕ ਦੀਆਂ ਤੀਲਾਂ ਅਤੇ ਨਾਲੀਆਂ ਦੇ ਛਣਕਣੇ ਬਣਾਉਣੇ ਆਰੰਭੇ। ਤੀਲਾਂ ਦੇ ਛਣਕਣਿਆਂ ਵਿਚ ਰੋੜ ਪਾ ਦਿੱਤੇ ਸਨ। ਇਹਨਾਂ ਦੇ ਕਈ ਰੂਪ ਸਨ। ਅੱਜ ਕਲ੍ਹ ਵੀ ਤੀਲਾਂ ਅਤੇ ਨਾਲੀਆਂ ਦੇ ਖਿਡੌਣੇ ਆਮ ਕਰ ਕੇ ਬਾਜ਼ੀਗਰਾਂ ਕੋਲੋਂ ਮਿਲ ਜਾਂਦੇ ਹਨ।

ਜਿੱਥੇ ਖਜੂਰਾਂ ਹੁੰਦੀਆਂ ਸਨ ਉਥੇ ਖਜੂਰ ਦੇ ਪੱਤਿਆਂ ਦੇ ਛਣਕਣੇ ਅਤੇ ਹੋਰ ਖਿਡੌਣੇ ਬਣਾਏ ਜਾਂਦੇ ਸਨ। ਜਿਸ ਇਲਾਕੇ ਵਿਚ ਬਾਂਸ ਮਿਲਦਾ ਸੀ ਉਥੇ ਬਾਂਸ ਦੀਆਂ ਪਤਲੀਆਂ ਤੀਲਾਂ ਦੇ ਖਿਡੌਣੇ ਬਣਾਏ ਜਾਂਦੇ ਸਨ। ਜਿੱਥੇ ਸਰਕੜਾ, ਕਾਹੀ, ਨੜਾ ਆਦਿ ਮਿਲਦੇ ਸਨ ਉੱਥੇ ਇਹਨਾਂ ਦੇ ਬਾਲ-ਖਿਡੌਣੇ ਬਣਾਏ ਜਾਂਦੇ ਸਨ।

ਜਦ ਮਨੁੱਖ ਹੋਰ ਸਿਆਣਾ ਹੋ ਗਿਆ ਅਤੇ ਉਸ ਨੇ ਰੰਗਾਂ ਦੀ ਕਾਢ ਕੱਢ ਲਈ

ਤਾਂ ਉਹ ਮਿੱਟੀ ਦੇ ਖਿਡੌਣੇ ਬਣਾ ਬਣਾ ਉਹਨਾਂ ਉੱਤੇ ਰੰਗ ਕਰਨ ਲੱਗ ਪਿਆ।

ਇਉਂ ਆਰੰਭਕ ਮਨੁੱਖ ਨੇ ਆਪਣੇ ਬੱਚਿਆਂ ਲਈ ਆਪਣੇ ਆਲੇ ਦੁਆਲੇ ਮਿਲਦੀਆਂ ਚੀਜ਼ਾਂ, ਦਰੱਖ਼ਤਾਂ ਦੀਆਂ ਟਹਿਣੀਆਂ, ਪੱਤਿਆਂ, ਖਜੂਰ ਦੇ ਪੱਤਿਆਂ, ਬਾਂਸ ਦੀਆਂ ਤੀਲਾਂ, ਕਣਕ ਦੀਆਂ ਤੀਲਾਂ, ਘਾਹ ਦੀਆਂ ਤੀਲਾਂ, ਨਾਲੀਆਂ ਅਤੇ ਮਿੱਟੀ ਆਦਿ ਤੋਂ ਬਾਲ-ਖਿਡੌਣੇ ਬਣਾਉਣੇ ਆਰੰਭੇ।

ਖਿਡੌਣੇ ਬਣਾਉਣ ਸਮੇਂ ਮਨੁੱਖ ਇਸ ਗੱਲ ਦਾ ਪੂਰ ਧਿਆਨ ਰੱਖਦਾ ਸੀ ਕਿ ਬੱਚਾ ਖਿਡੌਣੇ ਨੂੰ ਵੇਖ ਕੇ ਖ਼ੁਸ਼ ਵੀ ਹੋਵੇ। ਖਿਡੌਣਾ ਬੱਚੇ ਦੀ ਜਾਨਣ-ਭੁੱਖ ਵੀ ਤ੍ਰਿਪਤ ਕਰੇ। ਖਿਡੌਣਾ ਬੱਚੇ ਨੂੰ ਆਲੇ ਦੁਆਲੇ ਦੇ ਬੂਟਿਆਂ, ਪੰਛੀਆਂ, ਪਸ਼ੂਆਂ ਆਦਿ ਦਾ ਪੂਰਾ ਗਿਆਨ ਦੇਵੇ। ਬੱਚੇ ਅੰਦਰ ਆਲੇ ਦੁਆਲੇ ਦੇ ਜਾਨਵਰਾਂ, ਪਸ਼ੂਆਂ ਅਤੇ ਪੰਛੀਆਂ ਨੂੰ ਪਛਾਣਨ ਦੀ ਸ਼ਕਤੀ ਬਖ਼ਸ਼ੇ। ਖਿਡੌਣਾ ਅਦਭੁੱਤ ਵੀ ਹੋਵੇ ਅਤੇ ਬੱਚੇ ਅੰਦਰ ਖ਼ੁਸ਼ੀ ਵੀ ਪੈਦਾ ਕਰੇ।

ਜਦ ਮਨੁੱਖ ਨੇ ਧਾਤ ਲੱਭ ਲਈ, ਧਾਤ ਦੇ ਹਥਿਆਰ ਬਣਾਉਣੇ ਆਰੰਭ ਕਰ ਦਿੱਤੇ ਤਾਂ ਮਨੁੱਖ ਨੇ ਲੱਕੜ ਦੇ ਖਿਡੌਣੇ ਬਣਾਉਣੇ ਆਰੰਭੇ। ਪਹਿਲਾਂ ਹਰ ਮਨੁੱਖ ਆਪ ਹੀ ਹਥਿਆਰ ਨਾਲ ਲੱਕੜ ਦੇ ਖਿਡੌਣੇ ਬਣਾਉਣ ਦਾ ਯਤਨ ਕਰਦਾ ਸੀ। ਫੇਰ ਵਿਸ਼ਕਰਮਾ ਦੇ ਵੰਸੀਆਂ ਨੇ ਅਤੇ ਦਸਤਕਾਰਾਂ ਨੇ ਉਚੇਚੇ ਤੌਰ ਤੇ ਲੱਕੜ ਦੇ ਖਿਡੌਣੇ ਬਣਾਉਣੇ ਆਰੰਭੇ। ਤਰਖਾਣ ਕੇਵਲ ਆਪਣੇ ਬੱਚਿਆਂ ਲਈ ਅਤੇ ਆਪਣੇ ਪਿੰਡ ਦੇ ਬੱਚਿਆਂ ਲਈ ਹੀ ਨਹੀਂ ਖਿਡੌਣੇ ਬਣਾਉਂਦਾ ਸੀ, ਸਗੋਂ ਖਿਡੌਣੇ ਬਣਾ ਕੇ ਮੇਲਿਆਂ ਅਤੇ ਇਕੱਠਾਂ ਵਿਚ ਵੇਚਦਾ ਵੀ ਸੀ।

ਤਰਖਾਣ ਆਮ ਕਰ ਕੇ ਗੁੱਲੀ ਡੰਡਾ, ਲਾਟੂ, ਗੱਡਾ, ਚੁਗਣੀ, ਛਣਕਣਾ, ਬੰਸਰੀ, ਗਡੀਰਾ, ਹਲ ਪੰਜਾਲੀ, ਤੀਰ ਕਮਾਨ, ਜਾਨਵਰ ਅਤੇ ਚਾਟੀ ਮਧਾਣੀ ਆਦਿ ਬਹੁਤ ਸਾਰੀਆਂ ਚੀਜ਼ਾਂ ਤਿਆਰ ਕਰਿਆ ਕਰਦਾ ਸੀ ਭਾਵ ਉਹ ਸਾਰੀਆਂ ਚੀਜ਼ਾਂ ਬਣਾਇਆ ਕਰਦਾ ਸੀ ਜੋ ਬੱਚੇ ਦੇ ਆਲੇ ਦੁਆਲੇ ਹੁੰਦੀਆਂ ਸਨ।

ਜਦ ਤਰਖਾਣ ਨੂੰ ਲੱਕੜ ਉੱਤੇ ਲਾਖ ਦੇ ਰੰਗ ਕਰਨੇ ਆ ਗਏ ਤਾਂ ਉਹ ਖਿਡੌਣਿਆਂ ਉੱਤੇ ਰੰਗ ਕਰਨ ਲਗ ਪਿਆ।

ਹੁਸ਼ਿਆਰਪੁਰ ਵਿਚ ਲੱਕੜ ਦੇ ਖਿਡੌਣੇ ਅੱਜ ਕਲ੍ਹ ਵੀ ਮਿਲ ਜਾਂਦੇ ਹਨ। ਇਉਂ ਸ਼ਿਮਲੇ ਦੇ ਲੱਕੜ ਬਜ਼ਾਰ ਵਿਚ ਲੱਕੜ ਦੇ ਖਿਡੌਣੇ ਮਿਲ ਜਾਂਦੇ ਹਨ। ਅੱਜ ਕਲ੍ਹ ਨਿਰੇ ਪੁਰਾਣੇ ਭਾਂਤ ਦੇ ਖਿਡੌਣੇ ਹੀ ਨਹੀਂ ਬਣਦੇ ਸਗੋਂ ਨਵੇਂ ਭਾਂਤ ਦੇ ਲੱਕੜ ਦੇ ਖਿਡੌਣੇ ਵੀ ਬਣਦੇ ਹਨ ਜਿਵੇਂ : ਜੀਪਾਂ, ਬੱਸਾਂ, ਬੇੜੀਆਂ, ਨਿੱਕੇ-ਨਿੱਕੇ ਚਰਖੇ, ਬੰਦੂਕਾਂ, ਹਵਾਈ-ਜਹਾਜ਼ ਆਦਿ। ਇਹ ਖਿਡੌਣੇ ਬੱਚੇ ਨੂੰ ਪਰਚਾਉਂਦੇ ਹਨ ਅਤੇ ਕਿੱਤਾ ਸਿੱਖਣ ਵਿਚ ਸਹਾਇਤਾ ਵੀ ਕਰਦੇ ਹਨ। ਬਾਲ-ਬੱਚਿਆਂ ਦੇ ਖਿਡੌਣੇ ਹੋਰ ਭਾਂਤ ਦੇ ਹੁੰਦੇ ਸਨ ਅਤੇ ਬਾਲ-ਬੱਚੀਆਂ ਦੇ ਹੋਰ ਭਾਂਤ ਦੇ। ਬਾਲ-ਬੱਚਿਆਂ ਦੇ ਖਿਡੌਣੇ ਆਦਮੀ ਦਾ ਕਿੱਤਾ ਸਿਖਾਉਣ ਵਾਲੇ ਹੁੰਦੇ ਸਨ ਜਿਵੇਂ : ਹਲ ਪੰਜਾਲੀ, ਕਹੀ, ਗੱਡਾ, ਤੀਰ ਕਮਾਨ ਆਦਿ।

ਬਾਲ-ਬੱਚੀਆਂ ਦੇ ਖਿਡੌਣੇ ਸੁਆਣੀਆਂ ਦਾ ਕਿੱਤਾ ਸਿਖਾਉਣ ਵਾਲੇ, ਜਿਵੇਂ : ਬੱਚੀਆਂ ਲਈ ਗੁੱਡੀਆਂ, ਚਰਖੀਆਂ, ਨਿੱਕੀਆਂ-ਨਿੱਕੀਆਂ ਚਾਟੀਆਂ, ਮਧਾਣੀਆਂ, ਚਕਲੇ ਵੇਲਣੇ ਆਦਿ ਹੁੰਦੇ ਸਨ।

ਕੱਪੜੇ ਦੀ ਕਾਢ ਨਿਕਲਣ ਉੱਤੇ ਛੋਟੇ ਬੱਚਿਆਂ ਲਈ ਕੱਪੜੇ ਦੇ ਖਿਡੌਣੇ ਬਣਾਏ ਜਾਣ ਲੱਗੇ ; ਇਹ ਖਿਡੌਣੇ ਬੱਚੇ ਦੇ ਜਨਮ ਸਮੇਂ ਬੱਚੇ ਦੀ ਦਾਦੀ, ਨਾਨੀ ਜਾਂ ਮਾਮੀਆਂ, ਮਾਸੀਆਂ ਵੱਲੋਂ ਦਿੱਤੇ ਜਾਂਦੇ ਸਨ।

ਇਹ ਖਿਡੌਣੇ ਰੰਗਦਾਰ ਕੱਪੜੇ ਅਤੇ ਰੂੰ ਦੇ ਬਣੇ ਹੋਏ ਹੁੰਦੇ ਸਨ। ਇਹਨਾਂ ਦਾ ਵੱਡਾ ਲਾਭ ਇਹ ਸੀ ਕਿ ਜੇ ਬੱਚਾ ਖਿਡੌਣਾ ਮੂੰਹ ਵਿਚ ਵੀ ਪਾ ਲਵੇ ਤਾਂ ਕੋਈ ਨੁਕਸਾਨ ਨਹੀਂ ਹੁੰਦਾ। ਖਿਡੌਣਾ ਬੱਚੇ ਦੇ ਮੂੰਹ ਵਿਚ ਨਹੀਂ ਚੁੱਭਦਾ।

ਆਮ ਕਰ ਕੇ ਕੱਪੜੇ ਦੇ ਇਹ ਖਿਡੌਣੇ ਬਣਾਏ ਜਾਂਦੇ ਸਨ; ਜਿਵੇਂ : ਗਾਜਰ, ਮੂਲੀ, ਸ਼ਲਗਮ, ਬਤਾਊਂ, ਚੂਹਾ, ਕਾਟੋ, ਕਾਂ, ਚਿੜੀ, ਬਿੱਲੀ, ਛਣਕਣਾ, ਗੁੱਡਾ, ਗੁੱਡੀ, ਖ਼ਰਬੂਜ਼ਾ ਆਦਿ।

ਫੇਰ ਜਦ ਮਨੁੱਖ ਨੇ ਟੀਨ ਲੱਭ ਲਿਆ ਅਤੇ ਟੀਨ ਦੀਆਂ ਪਤਲੀਆਂ-ਪਤਲੀਆਂ ਚਾਦਰਾਂ ਤਿਆਰ ਕਰਨੀਆਂ ਸਿੱਖ ਲਈਆਂ ਤਾਂ ਮਨੁੱਖ ਨੇ ਸਪਰਿੰਗ ਅਤੇ ਚਾਬੀ ਵਾਲੇ ਖਿਡੌਣੇ ਬਣਾਉਣੇ ਆਰੰਭ ਦਿੱਤੇ। ਖਿਡੌਣੇ ਵਿਚ ਚਾਬੀ ਭਰੀ ਜਾਂਦੀ । ਚਾਬੀ ਨਾਲ ਸਪਰਿੰਗ ਕੱਸਿਆ ਜਾਂਦਾ । ਚਾਬੀ ਭਰ ਕੇ ਜਦ ਖਿਡੌਣਾ ਛੱਡਿਆ ਜਾਂਦਾ ਤਾਂ ਸਪਰਿੰਗ ਖੁੱਲ੍ਹਦਾ, ਜਿਸ ਕਰ ਕੇ ਖਿਡੌਣਾ ਚੱਲਣ ਲੱਗ ਪੈਂਦਾ । ਚਾਬੀ ਦੇ ਖਿਡੌਣਿਆਂ ਵਿਚ ਆਮ ਕਰ ਕੇ ਕਾਰਾਂ, ਨਿੱਕੀਆਂ ਗੱਡੀਆਂ, ਲਾਟੂ ਆਦਿ ਹੁੰਦੇ ਹਨ।

ਜਦ ਰੱਬੜ ਦੀ ਕਾਢ ਨਿਕਲ ਆਈ ਤਾਂ ਕੱਪੜੇ ਦੇ ਖਿਡੌਣਿਆਂ ਦੀ ਥਾਂ ਰੱਬੜ ਦੇ ਖਿਡੌਣੇ ਬਣਾਏ ਜਾਣ ਲੱਗੇ। ਰੱਬੜ ਦਾ ਖਿਡੌਣਾ ਜੇ ਬੱਚਾ ਮੂੰਹ ਵਿਚ ਵੀ ਪਾ ਲੈਂਦਾ ਤਾਂ ਬੱਚੇ ਨੂੰ ਝਰੀਟ ਨਹੀਂ ਆਉਂਦੀ। ਰੱਬੜ ਦੀਆਂ ਚੁੰਗਣੀਆਂ, ਛਣਕਣੇ, ਗੁੱਡੀਆਂ, ਗੁੱਡੇ, ਗੇਂਦਾਂ, ਜਾਨਵਰ, ਫਲ ਆਦਿ ਬਹੁਤ ਕੁਝ ਬਣਾਇਆ ਜਾਂਦਾ ਹੈ। ਇਹਨਾਂ ਖਿਡੌਣਿਆਂ ਵਿਚ ਸੀਟੀਆਂ ਵੀ ਲੱਗੀਆਂ ਹੁੰਦੀਆਂ ਹਨ, ਜਿਹੜੀਆਂ ਖਿਡੌਣਿਆਂ ਨੂੰ ਘੁੱਟਣ 'ਤੇ ਵੱਜਦੀਆਂ ਹਨ।

ਜਦ ਮਨੁੱਖ ਨੇ ਪਲਾਸਟਿਕ ਪੈਦਾ ਕਰ ਲਿਆ ਤਾਂ ਫੇਰ ਰੱਬੜ ਅਤੇ ਟੀਨ ਦੀ ਚਾਦਰ ਦੀ ਥਾਂ ਪਲਾਸਟਿਕ ਦੇ ਖਿਡੌਣੇ ਬਣਾਉਣੇ ਆਰੰਭ ਕਰ ਦਿੱਤੇ। ਇਹਨਾਂ ਖਿਡੌਣਿਆਂ ਵਿਚ ਚਾਬੀ ਦੀ ਵਰਤੋਂ ਵੀ ਕੀਤੀ ਜਾਂਦੀ ਹੈ ਅਤੇ ਸੀਟੀ ਦੀ ਵੀ।

ਅੱਜ ਕਲ੍ਹ ਟੀਨ ਦੀ ਚਾਦਰ ਅਤੇ ਪਲਾਸਟਿਕ ਦੇ ਸੰਜੋਗ ਨਾਲ ਬਹੁਤ ਵਧੀਆ ਖਿਡੌਣੇ ਬਣਾਏ ਜਾਂਦੇ ਹਨ।

ਅੱਜ ਦੇ ਖਿਡੌਣਿਆਂ ਵਿਚ ਬਿਜਲੀ ਅਤੇ ਚੁੰਬਕ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਇਹ ਖਿਡੌਣੇ ਬਹੁਤ ਖ਼ੂਬਸੂਰਤ ਵੀ ਹੁੰਦੇ ਹਨ।

ਇਹਨਾਂ ਖਿਡੌਣਿਆਂ ਵਿਚ ਇਲੈਕਟਰੋਨਿਕ ਵਿਧੀ ਵਰਤੀ ਜਾਂਦੀ ਹੈ। ਰੀਮੋਰਟ ਕੰਟਰੋਲਰ ਵੀ ਵਰਤਿਆ ਜਾਂਦਾ ਹੈ। ਭਾਵੇਂ ਇਕ ਯੰਤਰ ਨਾਲ ਦੂਰੋਂ ਹੀ ਖਿਡੌਣੇ ਨੂੰ ਛੋਹੇ ਬਿਨਾਂ ਚਲਾਇਆ, ਦੌੜਾਇਆ ਅਤੇ ਖੜਾ ਕੀਤਾ ਜਾ ਸਕਦਾ ਹੈ। ਇਹਨਾਂ ਦੇ ਪਹੀਆਂ ਨੂੰ ਰਗੜਨ ਨਾਲ ਹੀ ਇਹਨਾਂ ਵਿਚ ਸ਼ਕਤੀ ਭਰੀ ਜਾਂਦੀ ਹੈ ਅਤੇ ਚਲਾਏ ਜਾ ਸਕਦੇ ਹਨ।

ਕਾਰਾਂ, ਬੱਸਾਂ, ਹਵਾਈ ਜਹਾਜ਼, ਹੈਲੀਕਾਪਟਰ, ਟਰੱਕ ਆਦਿ ਖਿਡੌਣੇ ਅੱਜ ਏਸ ਹੀ ਵਿਧੀ ਨਾਲ ਬਣਾਏ ਜਾਂਦ ਹਨ।

ਅੱਜ ਖਿਡੌਣੇ ਕਿੱਤਾ ਸਿਖਾਉਣ ਅਤੇ ਪੰਛੀਆਂ ਦੀ ਪਛਾਣ ਕਰਾਉਣ ਤਕ ਹੀ ਸੀਮਤ ਨਹੀਂ ਰਹੇ। ਅੱਜ ਦੇ ਖਿਡੌਣੇ ਸਾਇੰਸ ਦੇ ਵਿਕਾਸ ਦੀ ਗਵਾਹੀ ਭਰਦੇ ਹਨ। ਜੋ ਵੀ ਹਥਿਆਰ ਅੱਜ ਕਲ੍ਹ ਬਣਦਾ ਹੈ, ਉਸ ਦਾ ਖਿਡੌਣਾ ਮਿਲ ਜਾਂਦਾ ਹੈ। ਅੱਜ ਕਲ੍ਹ ਪਿਸਤੌਲ, ਬੰਦੂਕ, ਰਾਕਟ, ਟਰੈਕਟਰ, ਜੀਪ, ਹੈਲੀਕਾਪਟਰ, ਟੈਲੀਫ਼ੂਨ, ਨੱਚਣ ਵਾਲੀਆਂ ਗੁੱਡੀਆਂ ਗੁੱਡੇ, ਰੇਲ ਗੱਡੀਆਂ, ਪਿਚਕਾਰੀਆਂ, ਚਾਬੀ ਨਾਲ ਚੱਲਣ ਵਾਲੇ ਜਾਨਵਰ ਆਦਿ ਹਜ਼ਾਰਾਂ ਭਾਂਤ ਦੇ ਖਿਡੌਣੇ ਮਿਲਦੇ ਹਨ। ਅੱਜ ਯੰਤਰਿਕ ਖਿਡੌਣੇ ਵੀ ਬਣਾਏ ਜਾਂਦੇ ਹਨ।

ਅੱਜ ਤੁਹਾਨੂੰ ਗੱਡਾ ਰੱਸੀ ਨਾਲ ਚੱਲਣ ਵਾਲਾ ਨਹੀਂ ਮਿਲੇਗਾ, ਸਗੋਂ ਚਾਬੀ ਜਾਂ ਬਿਜਲੀ ਨਾਲ ਚੱਲਣ ਵਾਲਾ ਖਿਡੌਣਾ ਮਿਲੇਗਾ।

ਅੱਜ ਬੱਚੇ ਦੀ ਕਾਰ ਆਪ ਚੱਲੇਗੀ। ਇਹ ਦੂਰੋਂ ਵੀ ਚਲਾਈ ਜਾ ਸਕਦੀ ਹੈ। ਅੱਜ ਜਿੰਨੇ ਭਾਂਤ ਦੇ ਹਥਿਆਰ ਬਣਦੇ ਹਨ, ਜਿੰਨੇ ਭਾਂਤ ਦੀਆਂ ਸਵਾਰੀਆਂ ਢੋਣ ਵਾਲੀਆਂ ਚੀਜ਼ਾਂ ਬਣਦੀਆਂ ਹਨ, ਜਿੰਨੇ ਭਾਂਤ ਦੇ ਖੇਤੀ ਦੇ ਹਥਿਆਰ ਬਣਦੇ ਹਨ, ਜਿੰਨੇ ਭਾਂਤ ਦੇ ਨਵੇਂ ਭਾਂਡੇ ਬਣਦੇ ਹਨ, ਸਭ ਨਾਲ ਸੰਬੰਧਤ ਖਿਡੌਣੇ ਤੁਹਾਨੂੰ ਮਿਲ ਜਾਂਦੇ ਹਨ।

ਅੱਜ ਦੇ ਖਿਡੌਣੇ ਸਾਡੇ ਸੱਭਿਆਚਾਰਕ ਵਿਕਾਸ, ਸਾਡੀ ਸੋਚ ਦੇ ਵਿਕਾਸ, ਸਾਡੀਆਂ ਯੁੱਧ ਜੁਗਤੀਆਂ, ਪੁਲਾੜ ਸਰ ਕਰਨ ਦੇ ਇਰਾਦੇ ਅਤੇ ਵਿਗਿਆਨਕ ਵਿਕਾਸ ਦੀ ਗਵਾਹੀ ਭਰਦੇ ਹਨ।

ਇਹਨਾਂ ਖਿਡੌਣਿਆਂ ਤੋਂ ਹੀ ਸਾਡੀ ਰਹਿਣੀ ਬਹਿਣੀ ਰੂਪਮਾਨ ਹੋ ਜਾਂਦੀ ਹੈ। ਸਾਡਾ ਸੋਹਜ ਸੁਆਦ ਪ੍ਰਗਟ ਹੁੰਦਾ ਹੈ। ਸਾਡੀ ਤੇਜ਼ ਜੀਵਨ-ਗਤੀ ਰੂਪਮਾਨ ਹੁੰਦੀ ਹੈ।

ਵਰਡਜ਼ਵਰਥ ਕਹਿੰਦਾ ਹੈ, "ਬੱਚਾ ਆਦਮੀ ਦਾ ਪਿਓ ਹੈ।"

ਮੈਂ ਕਹਿੰਦਾ ਹਾਂ "ਬੱਚੇ ਦੇ ਖਿਡੌਣੇ ਅੱਜ ਦੇ ਆਦਮੀਆਂ ਦੀਆਂ ਸਾਰੀਆਂ ਸੋਚਾਂ, ਰੁਚੀਆਂ, ਕਬਜ਼ੇ ਦੀਆਂ ਭਾਵਨਾਵਾਂ ਦਾ ਪੂਰਨ ਚਿੱਤਰ ਹਨ।"

# ਅਭਿਆਸ

1. ਦੱਸੋ — 1. ਬੱਚੇ ਲਈ ਖੇਡ ਕਿੰਨੀ ਜ਼ਰੂਰੀ ਹੈ ?
   2. ਖਿਡੌਣੇ ਬੱਚੇ ਦੇ ਵਿਕਾਸ ਵਿਚ ਕਿਵੇਂ ਹਿੱਸਾ ਪਾਉਂਦੇ ਹਨ ?
   3. ਸਭ ਤੋਂ ਪਹਿਲਾਂ ਕਿਸ ਜਾਨਵਰ ਨੇ ਆਪਣੇ ਬੱਚੇ ਨੂੰ ਪ੍ਰਚਾਉਣ ਲਈ ਗੋਲ ਪੱਥਰ ਲੱਭਾ ?
   4. ਮਨੁੱਖ ਕਿਹੜੀ ਮਿੱਟੀ ਦੇ ਖਿਡੌਣੇ ਬਣਾ ਕੇ ਸੁਕਾਉਂਦਾ ਸੀ ?
   5. ਤਰਖਾਣ ਕਿਹੜੇ ਖਿਡੌਣੇ ਵੇਚਿਆ ਕਰਦਾ ਸੀ ?
   6. ਕੱਪੜੇ ਦੇ ਕਿਹੜੇ-ਕਿਹੜੇ ਖਿਡੌਣੇ ਬਣਾਏ ਜਾਂਦੇ ਸਨ ?
   7. ਰੱਬੜ ਦੇ ਖਿਡੌਣੇ ਵਿਚ ਕੀ ਲੱਗਾ ਹੁੰਦਾ ਹੈ ?
   8. ਅੱਜ ਕਲ੍ਹ ਕਿਹੜੇ ਖਿਡੌਣੇ ਬਣਾਏ ਜਾਂਦੇ ਹਨ ?
   9. ਕੱਪੜੇ ਦੇ ਖਿਡੌਣਿਆਂ ਦਾ ਕੀ ਖ਼ਾਸ ਲਾਭ ਹੈ ?
   10. ਬੱਚੇ ਦੇ ਖਿਡੌਣੇ ਕਿਸ ਚੀਜ਼ ਦਾ ਪੂਰਨ ਦਰਪਨ ਹਨ ?

2. ਵਾਕ ਪੂਰੇ ਕਰੋ :
   1. ਖੇਡ ਬੱਚੇ ਲਈ ਓਨੀ ਹੀ ਜ਼ਰੂਰੀ ਹੈ......
   2. ਸੋ ਬਾਲ-ਖਿਡੌਣੇ ਆਪਣੇ ਸਮੇਂ ਦੇ ਸਮਾਜਕ ਜੀਵਨ ਦਾ......
   3. ਹਰ ਜਾਨਵਰ ਆਪਣੇ ਬੱਚੇ ਨੂੰ ਪ੍ਰਚਾਉਣ ਲਈ......
   4. ਬੱਚੇ ਨੂੰ ਗੋਲ ਚੀਜ਼ ਫੜਨੀ ਆ ਗਈ ਅਤੇ......
   5. ਖਿਡੌਣਿਆਂ ਤੋਂ ਹੀ ਸਾਡੀ ਰਹਿਣੀ ਬਹਿਣੀ......

3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :
   1. ਖੇਡ ਬੱਚੇ ਦਾ......ਹੈ। (ਦਿਲ ਪ੍ਰਚਾਵਾ, ਸ਼ੁਗਲ)
   2. ਦਿਉਂ ਬੱਚੇ ਨੂੰ......ਚੀਜ਼ ਫੜਨੀ ਆ ਗਈ। (ਗੋਲ, ਸਖ਼ਤ)
   3. ਮਿੱਟੀ ਦੇ......ਵੀ ਬਣਾਏ ਜਾਂਦੇ ਸਨ। (ਲਾਟੂ, ਕੁੱਤੇ)
   4. ਫੇਰ ਜਦ ਮਨੁੱਖ ਨੇ......ਲੱਭ ਲਿਆ। (ਟੀਨ, ਪਿੱਤਲ)
   5. ਅੱਜ ਦੇ ਖਿਡੌਣਿਆਂ ਵਿਚ......ਅਤੇ ਚੁੰਬਕ ਦੀ ਵਰਤੋਂ ਕੀਤੀ ਜਾਂਦੀ ਹੈ। (ਬਿਜਲੀ, ਅੱਗ)

4. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

   ਦਿਲ ਪ੍ਰਚਾਵਾ, ਜੁਗਤੀ, ਗਵਾਹੀ, ਸੱਭਿਆਚਾਰ, ਸਿਆਣਾ, ਅਭਿਆਸ, ਛਣਕਣਾ, ਪਛਾਣ, ਖੰਤਰਿਰ, ਰੂਪਮਾਨ, ਭਾਵਨਾਵਾਂ, ਝਰੀਟ।

5. ਕਾਰਕ ਕਿੰਨੇ ਭਾਂਤ ਦੇ ਹੁੰਦੇ ਹਨ ? ਇਸ ਪਾਠ ਵਿੱਚੋਂ ਕਾਰਕ ਲੱਭੋ ਅਤੇ ਦੱਸੋ ਕਿ ਇਹ ਕਿਹੜੇ ਕਾਰਕ ਹਨ ?

**6. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਅਸਲੀ—
2. ਪਤਲੀਆਂ—
3. ਪੁਰਾਣੇ—
4. ਦੂਰ—
5. ਵਧੀਆ—
6. ਨਿੱਕੀਆਂ—
7. ਨਰਮ—
8. ਅਚੇਤ—
9. ਪੂਰਾ—
10. ਅਦਭੁੱਤ—

**7. ਆਪਣੇ ਘਰ ਜੋ ਬੱਚੇ ਦੇ ਖਿਡੌਣੇ ਹਨ, ਉਹਨਾਂ ਬਾਰੇ ਪੰਜ ਵਾਕ ਲਿਖੋ ।**

**8. ਹੇਠਾਂ ਦਿੱਤੇ ਸ਼ਬਦਾਂ ਦੇ ਪਿੱਛੇ 'ਕਾਰ' ਪਿਛੇਤਰ ਲਾ ਕੇ ਹੋਰ ਸ਼ਬਦ ਲਿਖੋ :**

1. ਦਸਤ—ਦਸਤਕਾਰ
2. ਗੀਤ—
3. ਸਾਹਿਤ—
4. ਨਾਵਲ—
5. ਕਹਾਣੀ—
6. ਚਿੱਤਰ—
7. ਬੁੱਤ—
8. ਨਿਬੰਧ—
9. ਕਲਾ—

□ □

### ਪਾਠ ਪੰਦਰ੍ਹਵਾਂ

# ਇਕ ਵਿਲੱਖਣ ਸ਼ਖ਼ਸੀਅਤ

ਜਿਹੜਾ ਮਨੁੱਖ ਇਹ ਸਮਝਦਾ ਹੈ ਕਿ ਜਿਵੇਂ ਘੁਮਿਆਰ ਦੀਆਂ ਉਂਗਲਾਂ ਚੱਕ ਉੱਤੇ ਚੜ੍ਹੀ ਮਿੱਟੀ ਨੂੰ ਸੁੰਦਰ ਰੂਪ ਦੇ ਦਿਆ ਕਰਦੀਆਂ ਹਨ, ਤਿਵੇਂ ਮਨੁੱਖ ਆਪਣੇ ਪ੍ਰਾਕਿਰਤਕ, ਭੂਗੋਲਿਕ, ਭਾਈਚਾਰਕ ਅਤੇ ਸਮਾਜਕ ਆਲੇ ਦੁਆਲੇ ਦਾ ਉਪ-ਫੁੱਲ ਹੁੰਦਾ ਹੈ। ਉਹ ਮਨੁੱਖ ਅਸਲੀ ਮਨੁੱਖ ਹੁੰਦਾ ਹੈ, ਕਿਉਂਕਿ ਉਹ ਆਪਣੀ ਪ੍ਰਾਪਤੀ ਉੱਤੇ ਮਾਣ ਕਰਨ ਦੀ ਥਾਂ ਆਪਣੀ ਪ੍ਰਾਪਤੀ ਨੂੰ ਆਲੇ ਦੁਆਲੇ ਦੇ ਵਾਤਾਵਰਣ ਦੀ ਦੇਣ ਸਮਝਿਆ ਕਰਦਾ ਹੈ। ਅਜਿਹਾ ਮਨੁੱਖ ਬ੍ਰਹਿਮੰਡ ਦੇ ਸਾਰੇ ਜੀਵਾਂ ਨੂੰ ਮਾਂ-ਜਾਏ ਸਮਝਿਆ ਕਰਦਾ ਹੈ।

ਆਓ ਬੱਚਿਓ ! ਅੱਜ ਮੈਂ ਅਜਿਹੀ ਵਿਲੱਖਣ ਸ਼ਖ਼ਸੀਅਤ ਦੇ ਦਰਸ਼ਨ ਕਰਾਵਾਂ, ਜਿਨ੍ਹਾਂ ਨੂੰ ਰੁੱਖਾਂ ਵਿਚ ਆਪਣਾ ਆਪਾ ਵਿਖਾਈ ਦਿੰਦਾ ਹੈ।



ਤੇਰਾ ਮਾਰਚ 1935 ਨੂੰ ਸ੍ਰੀ ਸ਼ੰਭੂ ਨਾਥ ਪੰਡਿਤ ਦੇ ਘਰ ਸ੍ਰੀਨਗਰ ਵਿਖੇ ਇਕ ਬਾਲਕ ਨੇ ਜਨਮ ਲਿਆ। ਇਸ ਰੁੱਤ ਵਿਚ ਕਸ਼ਮੀਰ ਦੀ ਬਨਸਪਤੀ ਠੰਢੇ ਵਾਤਾਵਰਨ ਵਿੱਚੋਂ ਨਿਕਲ ਕੇ ਖੇੜੇ ਦੀ ਅਵਸਥਾ ਵਿਚ ਆਉਣ ਦਾ ਹੰਭਲਾ ਮਾਰ ਰਹੀ ਸੀ। ਇਸ ਬਾਲਕ ਦਾ ਬਾਬਾ ਕਸ਼ਮੀਰ ਦਾ ਵੱਡਾ ਜ਼ਿਮੀਂਦਾਰ ਸੀ। ਬਾਗ਼ਾਂ ਵਾਲਾ ਸੀ। ਬੱਚੇ ਨੂੰ ਬਹੁਤ ਚੰਗੇ ਢੰਗ ਨਾਲ ਪਾਲਿਆ ਗਿਆ ਅਤੇ ਬੱਚੇ ਦਾ ਨਾਂ ਮਨੋਹਰ ਲਾਲ ਰਖਿਆ ਗਿਆ। ਬੱਚੇ ਨੂੰ ਪਾਲਣ ਲਈ ਬਹੁਤ ਹੀ ਸੋਹਣਾ ਮਾਹੌਲ ਸਿਰਜਿਆ ਗਿਆ।

ਬਾਬਾ ਬਹੁਤ ਸਿਆਣਾ ਪੰਡਿਤ ਸੀ। ਬਿਨਾਂ ਕਿਸੇ ਵਿਤਕਰੇ ਦੇ ਰਲ ਕੇ ਰਹਿਣ ਵਿਚ ਭਰੋਸਾ ਰੱਖਦਾ ਸੀ। ਉਹ ਆਪਣੇ ਮੁਸਲਮਾਨ ਸਾਥੀਆਂ ਨਾਲ ਸਕੇ ਭਰਾਵਾਂ ਵਾਲਾ ਵਰਤਾਓ ਕਰਦਾ ਸੀ। ਇਸ ਦਾ ਮਨੋਹਰ ਲਾਲ ਦੇ ਜੀਵਨ ਉੱਤੇ ਬਹੁਤ ਡੂੰਘਾ ਅਸਰ ਹੋਇਆ। ਬਾਬਾ ਦੂਰ-ਅੰਦੇਸ਼ ਸੀ। ਬੜੀ ਲੰਮੀ ਸੋਚ ਦਾ ਮਾਲਕ ਸੀ, ਇਸ ਕਰ ਕੇ ਉਸ ਨੇ ਆਪਣੇ ਪੋਤਰੇ ਨੂੰ ਚੌਥੀ ਜਮਾਤ ਵਿਚ ਹੀ ਅੰਗਰੇਜ਼ੀ ਪੜ੍ਹਾਉਣ ਦਾ ਪੂਰਾ ਪ੍ਰਬੰਧ ਕੀਤਾ ਜਦ ਕਿ ਓਦੋਂ ਸਕੂਲਾਂ ਵਿਚ ਛੇਵੀਂ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣੀ ਸ਼ੁਰੂ ਕੀਤੀ

ਜਾਂਦੀ ਸੀ।

ਬੱਚਾ ਬਚਪਨ ਤੋਂ ਹੀ ਬਹੁਤ ਚੇਤੰਨ ਸੀ। ਹਰ ਰਸਮ ਅਤੇ ਕਰਮ ਨੂੰ ਸਮਝਣ ਦਾ ਯਤਨ ਕਰਦਾ ਸੀ। ਬਾਲਕ ਹਰ ਰਸਮ ਅਤੇ ਹਰ ਕਰਮ ਵਿੱਚੋਂ ਚੰਗੀ ਸਿਖਿਆ ਆਪਣੇ ਪੱਲੇ ਬੰਨ੍ਹਣਾ ਜਾਣਦਾ ਸੀ। ਇਸ ਲਈ ਘਰ ਵਿਚ ਜਿਹੜੀਆਂ ਵੀ ਰਸਮਾਂ ਕੀਤੀਆਂ ਗਈਆਂ ਜਾਂ ਕੀਤੀਆਂ ਜਾਂਦੀਆਂ ਸਨ, ਉਨ੍ਹਾਂ ਨੂੰ ਬੱਚੇ ਨੇ ਨਵੇਂ ਅਰਥਾਂ ਵਿਚ ਗ੍ਰਹਿਣ ਕੀਤਾ।

ਜਦ ਆਪ ਜੀ ਦੇ ਮੁੰਡਨ ਸੰਸਕਾਰ ਦੀ ਰਸਮ ਬਹੁਤ ਹੀ ਸ਼ਾਨ ਸ਼ੌਕਤ ਨਾਲ ਕੀਤੀ ਗਈ ਤਾਂ ਘਰ ਵਿਚ ਇਕ ਅਖਰੋਟ ਦਾ ਬੂਟਾ ਲਗਾਇਆ ਗਿਆ। ਆਪ ਨੇ ਆਪਣੇ ਬਾਬੇ ਨੂੰ ਪੁੱਛਿਆ, 'ਬਾਬਾ ਜੀ, 'ਅੱਜ ਘਰ ਵਿਚ ਅਖਰੋਟ ਦਾ ਬੂਟਾ ਕਿਉਂ ਲਗਾਇਆ ਗਿਆ ਹੈ ?'

ਬਾਬਾ ਜੀ ਨੇ ਜੁਆਬ ਦਿੱਤਾ, 'ਬੇਟਾ, ਇਹ ਅਖਰੋਟ ਦਾ ਬੂਟਾ ਘਰ ਵਿਚ ਇਸ ਕਰ ਕੇ ਲਗਾਇਆ ਗਿਆ ਹੈ ਕਿ ਜਿਵੇਂ ਤੂੰ ਜੁਆਨ ਹੋ ਕੇ ਇਸ ਪਰਿਵਾਰ ਨੂੰ ਸੁੱਖ ਦੇਵੇਂਗਾ, ਤਿਵੇਂ ਇਹ ਅਖਰੋਟ ਦਾ ਬੂਟਾ ਤੇਰੇ ਵਾਂਗ ਜੁਆਨ ਹੋ ਕੇ ਘਰ ਵਾਲਿਆਂ ਨੂੰ ਠੰਢੀ ਛਾਂ ਵੀ ਬਖ਼ਸ਼ੇਗਾ ਅਤੇ ਫਲ ਵੀ ਖੁਆਏਗਾ। ਬੇਟਾ, ਵਿਹੜੇ ਵਿਚ ਲਗਾਇਆ ਫਲਦਾਰ ਦਰੱਖ਼ਤ ਸਦਾ ਘਰਦਿਆਂ ਦੀ ਸੇਵਾ ਕਰਿਆ ਕਰਦਾ ਹੈ। ਮਾਇਕ ਸਹਾਇਤਾ ਕਰਿਆ ਕਰਦਾ ਹੈ। ਘਰ ਵਿਚ ਲਗਾਇਆ ਫਲਦਾਰ ਬੂਟਾ ਇਕ ਸੋਹਣਾ ਬੱਚਾ ਹੀ ਹੁੰਦਾ ਹੈ. ਜਿਹੜਾ ਸਦਾ ਲਗਾਉਣ ਵਾਲੇ ਦੀ ਓਦੋਂ ਵੀ ਸੇਵਾ ਕਰਿਆ ਕਰਦਾ ਹੈ ਜਦੋਂ ਲਗਾਉਣ ਵਾਲਾ ਬੁੱਢਾ ਹੋ ਜਾਇਆ ਕਰਦਾ ਹੈ।'

ਇਸ ਰਸਮ ਨੇ ਮਨੋਹਰ ਲਾਲ ਨੂੰ ਪੂਰਨ ਤੌਰ 'ਤੇ ਸਦਾ ਲਈ ਦ੍ਰਿੜ੍ਹ ਕਰਾ ਦਿੱਤਾ ਕਿ ਫਲਦਾਰ ਰੁੱਖ ਆਪਣੇ ਵਿਹੜੇ ਲਗਾਉਣਾ ਇਕ ਪੁੱਤਰ ਪਾਲਣ ਦੇ ਬਰਾਬਰ ਹੁੰਦਾ ਹੈ। ਪੁੱਤਰ ਬੁੱਢੇ ਮਾਤਾ-ਪਿਤਾ ਦੀ ਸੇਵਾ ਭਾਵੇਂ ਨਾ ਕਰੇ, ਪਰ ਫਲਦਾਰ ਰੁੱਖ ਆਪਣੇ ਪਾਲਣ ਵਾਲੇ ਦੀ ਬੁਢੇਪੇ ਵਿਚ ਵੀ ਖਿੜੇ ਮੱਥੇ ਸੇਵਾ ਕਰਿਆ ਕਰਦਾ ਹੈ।

ਜਦ ਮਾਂ ਚੌਲਾਂ ਦੀ ਮੁੱਠ ਚੌਲ ਖਾਣ ਤੋਂ ਪਹਿਲਾਂ ਥਾਲੀ ਤੋਂ ਬਾਹਰ ਰੱਖ ਦਿੰਦੀ ਸੀ ਅਤੇ ਰੋਟੀ ਖਾਂਦੀ ਹੋਈ ਚੱਪਾ ਕੁ ਰੋਟੀ ਬਚਾ ਕੇ ਰੱਖ ਲੈਂਦੀ ਸੀ ਤਾਂ ਬਾਲਕ ਪੁੱਛਿਆ ਕਰਦਾ ਸੀ :

'ਮਾਤਾ ਜੀ ! ਚੌਲਾਂ ਦੀ ਮੁੱਠ ਕਿਉਂ ਬਾਹਰ ਰੱਖੀ ਹੈ ਅਤੇ ਚੱਪਾ ਕੁ ਰੋਟੀ ਕਿਉਂ ਬਚਾਈ ਹੈ ?'

'ਬੇਟਾ, ਚੌਲਾਂ ਦੀ ਮੁੱਠ ਕੁੱਤੇ ਨੂੰ ਪਾਵਾਂਗੀ। ਕੁੱਤਾ ਸਾਡੀ ਰਾਖੀ ਖਿੜੇ ਮੱਥੇ ਕਰੇਗਾ। ਅਸੀਂ ਸੁਰੱਖਿਅਤ ਹੋ ਜਾਵਾਂਗੇ ਅਤੇ ਬਚਾਈ ਰੋਟੀ ਪੰਛੀਆਂ ਨੂੰ ਪਾਵਾਂਗੀ।'

'ਮਾਤਾ ਜੀ, ਪੰਛੀਆਂ ਨੂੰ ਰੋਟੀ ਪਾਉਣ ਦਾ ਕੀ ਲਾਭ ?'

'ਬੇਟਾ, ਪੰਛੀ ਵੀ ਸਾਡੇ ਸਾਥੀ ਹਨ। ਸਾਡੇ ਗੁਆਂਢੀ ਹਨ। ਸਾਡਾ ਆਲਾ ਦੁਆਲਾ

ਅਤੇ ਮਾਹੌਲ ਆਪਣੀਆਂ ਸੁੰਦਰ ਮਿੱਠੀਆਂ ਆਵਾਜ਼ਾਂ ਨਾਲ ਰਸਦਾਇਕ ਬਣਾਉਂਦੇ ਹਨ। ਸਦਾ ਭਲਾ ਮੰਗਦੇ ਹਨ।'

ਆਪ ਜੀ ਦੇ ਉੱਤੇ ਇਨ੍ਹਾਂ ਸ਼ਬਦਾਂ ਦਾ ਬਹੁਤ ਡੂੰਘਾ ਅਸਰ ਹੋਇਆ। ਆਪ ਨੇ ਸਦਾ ਆਪਣੇ ਆਲੇ ਦੁਆਲੇ ਦੇ ਰੁੱਖਾਂ ਅਤੇ ਪੰਛੀਆਂ ਨੂੰ ਪੁੱਤਰਾਂ ਵਾਂਗ ਪਾਲਣ ਦਾ ਯਤਨ ਕੀਤਾ। ਇਉਂ ਆਪ ਨੂੰ ਬਾਗ਼ਬਾਨੀ ਨਾਲ ਵੀ ਆਰੰਭ ਤੋਂ ਹੀ ਪਿਆਰ ਹੋ ਗਿਆ ਸੀ। ਆਪ ਅਨੁਸਾਰ ਘਰ ਦੇ ਵਿਹੜੇ ਵਿਚ ਫਲ ਫੁੱਲ ਲਗਾਉਣੇ ਅਤੇ ਖ਼ਾਸ ਭਾਂਤ ਦੇ ਫੁੱਲਾਂ ਵਾਲੇ ਬੂਟੇ ਕਮਰਿਆਂ ਵਿਚ ਰੱਖਣੇ ਅਸਲੀ ਸਿਮਰਨ ਹੈ। ਆਪ ਜੀ ਨੂੰ ਅਚੇਤ ਹੀ ਸਪੱਸ਼ਟ ਹੋ ਗਿਆ ਸੀ ਕਿ ਜਦ ਮਨੁੱਖ ਫੁੱਲਾਂ ਦੀ ਕਿਆਰੀ ਵਿਚ ਹੁੰਦਾ ਹੈ ਜਾਂ ਫੁੱਲਾਂ ਦੇ ਬਾਗ਼ ਵਿਚ ਹੁੰਦਾ ਹੈ ਤਾਂ ਉਹ ਪ੍ਰਮਾਤਮਾ ਦੇ ਵਧੇਰੇ ਨੇੜੇ ਹੁੰਦਾ ਹੈ। ਉਸ ਵਿਚ ਸਹਿਜ ਸੁਭਾਅ ਇਹ ਸੋਚ ਪੈਦਾ ਹੋ ਜਾਂਦੀ ਹੈ ਕਿ ਅਸਲ ਵਿਚ ਮਨੁੱਖ ਅਤੇ ਬਨਸਪਤੀ ਮਾਂ-ਜਾਏ ਹਨ, ਇੱਕੋ ਮਾਂ ਦੇ ਬੇਟੇ ਹਨ।

ਆਪ ਨੂੰ ਹਰਿਆਵਲ ਅਤੇ ਫੁੱਲਾਂ ਨਾਲ ਆਰੰਭ ਤੋਂ ਹੀ ਪਿਆਰ ਹੈ। ਫੁੱਲ ਲਗਾਉਣ ਨੂੰ ਆਪ ਕਵਿਤਾ ਲਿਖਣ ਦੇ ਬਰਾਬਰ ਸਮਝਦੇ ਹਨ। ਆਪ ਨੂੰ ਰੁੱਖਾਂ ਦਾ ਬਿਨਾਂ ਕਿਸੇ ਵਿਤਕਰੇ ਤੋਂ ਛਾਂ ਵੰਡਣਾ ਅਤੇ ਫੁੱਲਾਂ ਦਾ ਕਿਸੇ ਵਿਤਕਰੇ ਤੋਂ ਬਿਨਾਂ ਮਹਿਕ ਵੰਡਣਾ ਬਹੁਤ ਚੰਗਾ ਲੱਗਦਾ ਹੈ। ਹਰਿਆਵਲ ਅਤੇ ਫੁੱਲਾਂ ਦੇ ਇਸ ਗੁਣ ਤੋਂ ਆਪ ਨੇ ਆਪਣੇ ਗੁਣ ਵੰਡਣ ਦੀ ਸਿਖਿਆ ਗ੍ਰਹਿਣ ਕੀਤੀ ਹੈ ਜਿਹੜੀ ਆਪ ਨੂੰ ਅਧਿਆਪਨ ਸਮੇਂ ਬਹੁਤ ਸਹਾਈ ਹੋਈ।

ਰੋਟੀ ਖਾਣ ਤੋਂ ਪਹਿਲਾਂ ਚੱਪਾ ਕੁ ਰੋਟੀ ਕੱਢਣ ਤੋਂ ਆਪ ਨੇ ਪੱਕੀ ਤਰ੍ਹਾਂ ਗ੍ਰਹਿਣ ਕਰ ਲਿਆ ਕਿ ਹਰ ਕੰਮ ਦਾ ਖ਼ਾਸ ਸਮਾਂ ਹੁੰਦਾ ਹੈ। ਠੀਕ ਸਮੇਂ ਸਿਰ ਕਰਨ ਨਾਲ ਹੀ ਕੰਮ ਵਿਚ ਜਾਨ ਪੈਂਦੀ ਹੈ। ਇਉਂ ਆਪ ਨੂੰ ਵੇਲੇ ਸਿਰ ਠੀਕ ਕੰਮ ਕਰਨ ਦੀ ਆਦਤ ਸਹਿਜ ਸੁਭਾਅ ਪੈ ਗਈ। ਇਸ ਤੋਂ ਹੀ ਆਪ ਨੂੰ ਇਹ ਨਿਸਚਾ ਹੋ ਗਿਆ ਕਿ ਹਰ ਚੀਜ਼ ਦੀ ਆਪਣੀ ਖ਼ਾਸ ਥਾਂ ਹੁੰਦੀ ਹੈ। ਜੇਕਰ ਚੀਜ਼ ਆਪਣੀ ਅਸਲੀ ਥਾਂ 'ਤੇ ਨਾ ਰੱਖੀ ਜਾਏ ਤਾਂ ਚੀਜ਼ ਤਬਾਹ ਹੋ ਜਾਇਆ ਕਰਦੀ ਹੈ। ਚੀਜ਼ ਦਾ ਮਾਲਕ ਉਦਾਸ ਹੋ ਜਾਇਆ ਕਰਦਾ ਹੈ। ਆਪ ਆਪਣੇ ਘਰ ਵਿਚ ਹਰ ਚੀਜ਼ ਜੁਗਤ ਨਾਲ ਉਂਜ ਹੀ ਰੱਖਦੇ ਹਨ ਜਿਵੇਂ ਚਿੱਤਰਕਾਰ ਖ਼ਾਸ ਰੰਗ ਖ਼ਾਸ ਅੰਦਾਜ਼ ਨਾਲ, ਖ਼ਾਸ ਥਾਂ ਉੱਤੇ ਲਾਇਆ ਕਰਦਾ ਹੈ।

ਇਉਂ ਆਪ ਨੇ ਚੀਜ਼ ਯੋਗ ਥਾਂ ਰੱਖਣ ਦੀ ਅਭਿਆਸੀ ਕਲਾ ਹੀ ਨਾ ਸਿਖੀ ਸਗੋਂ ਆਪ ਨੇ ਅਨੁਸ਼ਾਸਨ ਵਿਚ ਰਹਿਣ ਦੀ ਜੀਵਨ-ਮਈ ਕਲਾ ਵੀ ਸਿਖ ਲਈ। ਆਪ ਦਾ ਅਟੱਲ ਵਿਸ਼ਵਾਸ ਹੈ ਕਿ ਅਨੁਸ਼ਾਸਨ ਵਿਚ ਰਹਿਣ ਨਾਲ ਹੀ ਯਾਦ ਸ਼ਕਤੀਸ਼ਾਲੀ ਹੋ ਜਾਇਆ ਕਰਦੀ ਹੈ। ਮਨ ਵਿਚ ਇਕਾਗਰ ਹੋਣ ਦੀ ਸਮਰੱਥਾ ਆ ਜਾਇਆ ਕਰਦੀ ਹੈ।

ਆਪ ਨੇ ਐਫ਼. ਐਸ. ਸੀ. ਨਾਨ ਮੈਡੀਕਲ, ਹਿਸਾਬ ਦੀ ਬੀ. ਏ., ਇਤਿਹਾਸ ਦੀ ਬੀ.ਏ. ਪ੍ਰੀਖਿਆਵਾਂ ਪਾਸ ਕਰ ਕੇ ਐਮ. ਏ. ਇਤਿਹਾਸ ਦੀ 1954 ਵਿਚ ਪੰਜਾਬ

ਯੂਨੀਵਰਸਿਟੀ ਚੰਡੀਗੜ੍ਹ ਤੋਂ ਕੀਤੀ। ਫਿਰ ਬੀ. ਐਡ. ਕਰ ਕੇ ਇਤਿਹਾਸ ਦੇ ਅਧਿਆ-ਪਕ ਲੱਗ ਗਏ।

ਆਪ ਅਨੁਸਾਰ ਭੂਗੋਲਿਕ ਗਿਆਨ ਤੋਂ ਬਿਨਾਂ ਇਤਿਹਾਸ ਪੜ੍ਹਾਇਆ ਹੀ ਨਹੀਂ ਜਾ ਸਕਦਾ ਅਤੇ ਭੂਗੋਲ ਨੂੰ ਸਮਝਣ ਲਈ ਆਧਾਰਤ ਸਭਿਆਚਾਰਕ ਪਿਛੋਕੜ ਚੰਗੀ ਤਰ੍ਹਾਂ ਸਮਝਣਾ ਬਹੁਤ ਜ਼ਰੂਰੀ ਹੈ।

ਆਪ ਆਪਣੇ ਵਿੱਦਿਆਰਥੀਆਂ ਨੂੰ ਕਿਸੇ ਦੇਸ਼ ਦਾ ਇਤਿਹਾਸ ਪੜ੍ਹਾਉਣ ਤੋਂ ਪਹਿਲਾਂ ਉਸ ਦੇਸ਼ ਦਾ ਭੂਗੋਲ ਪੜ੍ਹਾਇਆ ਕਰਦੇ ਸਨ। ਆਪ ਇਤਿਹਾਸ ਦੇ ਬਹੁਤ ਸਫਲ ਅਧਿਆਪਕ ਹਨ। ਆਪ ਓਦੋਂ ਤੀਕ ਇਕ ਪਾਠ ਮੁੜ ਮੁੜ ਵਿਸਥਾਰ ਨਾਲ ਪੜ੍ਹਾਈ ਜਾਂਦੇ ਸਨ ਜਦ ਤੀਕ ਸਾਰੇ ਬੱਚੇ ਇਹ ਨਾ ਕਹਿਣ ਕਿ ਪਾਠ ਪੂਰੀ ਤਰ੍ਹਾਂ ਸਮਝ ਆ ਗਿਆ ਹੈ ਅਤੇ ਯਾਦ ਹੋ ਗਿਆ ਹੈ। ਆਪ ਨੇ ਇਕ ਵਾਰੀ ਇਕ ਕਲਾਸ ਨੂੰ ਇਕ ਪਾਠ ਸੱਤ ਵਾਰ ਲਗਾਤਾਰ ਸੱਤ ਦਿਨ ਪੜ੍ਹਾਇਆ। ਆਪ ਪਾਠ ਪੜ੍ਹਾ ਕੇ ਬੱਚਿਆਂ ਨੂੰ ਪੁੱਛਦੇ ਕਿ ਪਾਠ ਸਮਝ ਆਇਆ ਕਿ ਨਹੀਂ ? ਬੱਚੇ ਕਹਿੰਦੇ ਕਿ ਸਮਝ ਨਹੀਂ ਆਇਆ। ਆਪ ਫੇਰ ਪੜ੍ਹਾਉਣ ਲੱਗ ਪੈਂਦੇ। ਸੱਤ ਵਾਰ ਪਾਠ ਪੜ੍ਹਾ ਕੇ ਆਪ ਨੇ ਵਿੱਦਿਆਰਥੀਆਂ ਨੂੰ ਪੁੱਛਿਆ:

'ਸਮਝ ਆਇਆ ਕਿ ਨਹੀਂ ?'

'ਜੀ, ਅੱਜ ਪਾਠ ਚੰਗੀ ਤਰ੍ਹਾਂ ਸਮਝ ਆ ਗਿਆ ਹੈ।'

'ਪਹਿਲਾਂ ਨਹੀਂ ਸੀ ਸਮਝ ਆਇਆ ਪਾਠ ?'

'ਜੀ, ਪਾਠ ਤਾਂ ਪਹਿਲੇ ਦਿਨ ਹੀ ਸਮਝ ਆ ਗਿਆ ਸੀ।'

'ਫੇਰ ਬਾਰ ਬਾਰ ਪੜ੍ਹਾਉਣ ਲਈ ਮੈਨੂੰ ਕਿਉਂ ਕਿਹਾ ਤੁਸੀਂ ?

'ਜੀ, ਤੁਹਾਨੂੰ ਪਰਖਣ ਲਈ। ਤੁਹਾਡਾ ਸਬਰ ਦੇਖਣ ਲਈ। ਤੁਸੀਂ ਸਾਡੀ ਪਰਖ ਵਿਚ ਪੂਰੇ ਉਤਰੇ ਹੋ। ਤੁਸੀਂ ਸੱਚੀਂ ਹੀ ਮਹਾਨ ਅਧਿਆਪਕ ਹੋ। ਤੁਸੀਂ ਵਿੱਦਿਆਰਥੀਆਂ ਨੂੰ ਪ੍ਰਕਾਸ਼ਮਾਨ ਕਰਨ ਦੀ ਸਮਰਥਾ ਰੱਖਦੇ ਹੋ। ਤੁਹਾਡੇ ਵਿਚ ਅਥਾਹ ਸਬਰ ਅਤੇ ਸਿਦਕ ਹੈ ਜਿਹੜਾ ਅੱਜ ਅਧਿਆਪਕਾਂ ਵਿਚ ਨਹੀਂ ਮਿਲਦਾ।

ਆਪ ਵਿਚ ਅਥਾਹ ਸਹਿਣਸ਼ੀਲਤਾ ਹੈ। ਆਪ ਆਪਣੇ ਵਿੱਦਿਆਰਥੀਆਂ ਦੀਆਂ ਗ਼ਲਤੀਆਂ ਦਾ ਉਨ੍ਹਾਂ ਨੂੰ ਡੰਨ ਦੇਣ ਦੀ ਥਾਂ ਗ਼ਲਤੀਆਂ ਦਾ ਕਾਰਨ ਲੱਭਿਆ ਕਰਦੇ ਸੀ। ਆਪ ਦਾ ਮਤ ਹੈ ਕਿ ਕੋਈ ਜੁਆਨ ਐਵੇਂ ਕੁਰਾਹੇ ਨਹੀਂ ਪੈਂਦਾ, ਕੁਰਾਹੇ ਪੈਣ ਦਾ ਕੋਈ ਕਾਰਨ ਹੁੰਦਾ ਹੈ। ਬੱਚੇ ਨੂੰ ਡੰਨ ਦੇਣ ਦੀ ਥਾਂ ਪਹਿਲਾਂ ਉਸ ਦੀਆਂ ਗ਼ਲਤੀਆਂ ਦਾ ਕਾਰਨ ਲੱਭਣਾ ਚਾਹੀਦਾ ਹੈ।

ਇਕ ਵਾਰੀ ਆਪ ਨੂੰ ਅਜਿਹੀ ਕਲਾਸ ਦਿੱਤੀ ਗਈ, ਜਿਸ ਵਿਚ ਉਹ ਵਿੱਦਿਆ-ਰਥੀ ਸਨ ਜਿਹੜੇ ਕਈ ਕਈ ਵਾਰ ਫ਼ੇਲ ਹੋ ਚੁੱਕੇ ਸਨ। ਆਪ ਸਭ ਬੱਚਿਆਂ ਨੂੰ ਬੜੀ ਮਿਹਨਤ ਅਤੇ ਪਿਆਰ ਨਾਲ ਪੜ੍ਹਾ ਰਹੇ ਸਨ, ਪਰ ਬੱਚੇ ਕਾਬੂ ਨਹੀਂ ਸਨ ਆ ਰਹੇ।

ਆਪ ਨੇ ਸਖ਼ਤੀ ਵੀ ਵਰਤੀ, ਪਰ ਗੱਲ ਨਾ ਬਣੀ।

ਇਕ ਵਿੱਦਿਆਰਥੀ ਜੇਬ ਵਿਚ ਚਾਕੂ ਪਾ ਕੇ ਆਪ ਦਾ ਪਿੱਛਾ ਕਰਨ ਲੱਗ ਪਿਆ। ਜੇ ਆਪ ਤੁਰ ਕੇ ਜਾਂਦੇ ਤਾਂ ਉਹ ਪਿੱਛੇ ਪਿੱਛੇ ਤੁਰਿਆ ਜਾਂਦਾ। ਜੇ ਆਪ ਬੱਸ ਵਿਚ ਬੈਠ ਕੇ ਘਰ ਜਾਂਦੇ ਤਾਂ ਉਹ ਬੱਸ ਵਿਚ ਚੜ੍ਹ ਜਾਂਦਾ। ਜਦ ਆਪ ਬੱਸ ਵਿੱਚੋਂ ਉਤਰਦੇ ਤਾਂ ਨਾਲ ਹੀ ਉਹ ਵੀ ਉਤਰ ਆਉਂਦਾ।

ਇਕ ਦਿਨ ਆਪ ਨੇ ਮੁੰਡੇ ਨੂੰ ਫੜ ਲਿਆ ਅਤੇ ਕਿਹਾ, 'ਮੈਂ ਤੇਰੇ ਘਰ ਜਾਣਾ ਹੈ, ਮੈਨੂੰ ਆਪਣੇ ਘਰ ਲੈ ਚਲ।'

ਵਿੱਦਿਆਰਥੀ ਬਹੁਤ ਡਰ ਗਿਆ, ਪਰ ਘਰ ਲੈ ਗਿਆ। ਘਰ ਇਕ ਨਿੱਕੀ ਜਿਹੀ ਝੌਂਪੜੀ ਸੀ। ਘਰ ਦੀ ਹਰ ਚੀਜ਼ ਤੋਂ ਗ਼ਰੀਬੀ ਟਪਕ ਰਹੀ ਸੀ। ਵਿੱਦਿਆਰਥੀ ਦੀ ਮਾਂ ਘਰ ਸੀ। ਉਸ ਨੇ ਓਪਰੇ ਆਦਮੀ ਨੂੰ ਵੇਖ ਕੇ ਪੁੱਛਿਆ, 'ਬੇਟਾ, ਇਹ ਕੌਣ ਹਨ ?'

ਬੱਚਾ ਡਰਿਆ ਹੋਇਆ ਸੀ, ਉਹ ਨਾ ਬੋਲਿਆ। ਆਪ ਨੇ ਕਿਹਾ, 'ਮੈਂ ਤੁਹਾਡੇ ਬੱਚੇ ਦਾ ਅਧਿਆਪਕ ਹਾਂ। ਤੁਹਾਡੇ ਘਰੋਂ ਚਾਹ ਪੀਣ ਆਇਆ ਹਾਂ।'

ਵਿੱਦਿਆਰਥੀ ਦੀ ਮਾਂ ਨੇ ਚਾਹ ਬਣਾਈ। ਆਪ ਨੇ ਚਾਹ ਬੜੇ ਪਿਆਰ ਨਾਲ ਪੀਤੀ। ਫੇਰ ਆਪ ਨੇ ਵਿੱਦਿਆਰਥੀ ਨੂੰ ਪੁੱਛਿਆ, 'ਤੂੰ ਇਤਿਹਾਸ ਯਾਦ ਕਿਉਂ ਨਹੀਂ ਕਰਦਾ ?'

'ਤੁਸੀਂ ਸਾਨੂੰ ਮਾਰਦੇ ਹੋ।'

'ਤੂੰ ਕਿਤਾਬਾਂ ਕਿਉਂ ਨਹੀਂ ਨਾਲ ਲੈ ਕੇ ਜਾਂਦਾ ?'

'ਜੀ, ਮੇਰੇ ਕੋਲ ਕਿਤਾਬਾਂ ਹੈ ਨਹੀਂ।'

ਆਪ ਉਥੋਂ ਚਾਹ ਪੀ ਕੇ ਆ ਗਏ। ਦੂਜੇ ਦਿਨ ਬੱਚੇ ਨੂੰ ਆਪਣੇ ਕੋਲੋਂ ਕਿਤਾਬਾਂ ਦੇ ਦਿੱਤੀਆਂ। ਅਗਲੇ ਸਾਲ ਉਹ ਬਹੁਤ ਚੰਗੇ ਨੰਬਰ ਲੈ ਕੇ ਪਾਸ ਹੋ ਗਿਆ ਅਤੇ ਚੰਗੇ ਰੁਜ਼ਗਾਰ 'ਤੇ ਲੱਗ ਗਿਆ।

ਆਪ ਅਨੁਸਾਰ ਜੁਆਨ ਵਿੱਦਿਆਰਥੀਆਂ ਵਿਚ ਅਥਾਹ ਸ਼ਕਤੀ ਹੁੰਦੀ ਹੈ। ਕੰਮ ਕਰਨ ਦਾ ਚਾਅ ਹੁੰਦਾ ਹੈ। ਜੇ ਬੱਚਿਆਂ ਦੀ ਇਸ ਲੁਕੀ ਸ਼ਕਤੀ ਨੂੰ ਸ਼ੁਗ਼ਲ, ਦਿਲ-ਪ੍ਰਚਾਵੇ ਅਤੇ ਖੇਡ ਦੇ ਰੂਪ ਵਿਚ ਵਰਤਿਆ ਜਾਵੇ ਤਾਂ ਸਕੂਲ ਲਈ ਕੋਈ ਚੀਜ਼ ਖ਼ਰੀਦਣ ਲਈ ਸਰਕਾਰੀ ਮਦਦ ਦੀ ਲੋੜ ਨਹੀਂ ਰਹਿੰਦੀ।

ਬੱਚਿਆਂ ਕੋਲੋਂ ਸਕੂਲ ਵਿਚ ਫਲਦਾਰ ਅਤੇ ਛਾਂ-ਦਾਰ ਰੁੱਖ ਲੁਆਏ ਜਾਣ। ਸਕੂਲ ਵਿਚ ਸੁੰਦਰ ਫੁੱਲ ਬੂਟੇ ਲੁਆਏ ਜਾਣ। ਸਕੂਲ ਨੂੰ ਵੱਖ ਵੱਖ ਭਾਂਤ ਦੇ ਬੂਟਿਆਂ ਨਾਲ ਸ਼ਿੰਗਾਰਿਆ ਜਾਵੇ। ਇਉਂ ਬੱਚਿਆਂ ਦੀ ਅਥਾਹ ਸ਼ਕਤੀ ਨੂੰ ਜੁਗਤੀ ਨਾਲ ਵਰਤ ਕੇ ਬੱਚਿਆਂ ਨੂੰ ਵੀ ਸਵੈ-ਸੰਪੂਰਨ ਬਣਾਇਆ ਜਾ ਸਕਦਾ ਹੈ ਅਤੇ ਸਕੂਲ ਦਾ ਮਾਹੌਲ ਨਿਖਾਰਿਆ ਜਾ ਸਕਦਾ ਹੈ। ਆਪ ਜਿਸ ਸਕੂਲ ਵਿਚ ਵੀ ਗਏ, ਉਸ ਨੂੰ ਬੱਚਿਆਂ ਦੀ

ਸਹਾਇਤਾ ਨਾਲ ਉੱਤਮ ਸਕੂਲ ਬਣਾ ਆਏ। ਸਕੂਲ ਦੀ ਪੱਕੀ ਆਮਦਨੀ ਦਾ ਪ੍ਰਬੰਧ ਕਰ ਆਏ।

1965 ਵਿਚ ਆਪ ਰੇਡੀਓ ਸਟਾਫ਼ ਸਿਖਲਾਈ ਕੇਂਦਰ ਤੋਂ ਸਿਖਲਾਈ ਲੈ ਕੇ ਅਤੇ ਅਕਾਸ਼ ਬਾਣੀ ਪ੍ਰੋਗਰਾਮ ਵਿਧੀ ਦਾ ਕੋਰਸ ਕਰ ਕੇ ਅਕਾਸ਼ ਬਾਣੀ ਦੇ ਵਿਭਾਗ ਵਿਚ ਆ ਗਏ। 1976 ਵਿਚ ਅਕਾਸ਼ ਬਾਣੀ ਕੇਂਦਰ ਦੇ ਸਹਾਇਕ ਡਾਇਰੈਕਟਰ ਅਤੇ 1980 ਵਿਚ ਅਕਾਸ਼ ਬਾਣੀ ਕੇਂਦਰ ਦੇ ਡਾਇਰੈਕਟਰ ਬਣੇ।

ਰੇਡੀਓ ਉੱਤੇ ਕੰਮ ਕਰਦਿਆਂ ਆਪ ਨੇ ਪਹਿਲੀ ਵਾਰ ਬੜੀ ਦਲੇਰੀ ਨਾਲ ਕਿਹਾ ਕਿ ਸਥਾਨਕ ਅਤੇ ਪਰਾਂਤਕ ਮਾਤ ਬੋਲੀਆਂ ਦੇ ਵਿਕਾਸ ਬਿਨਾਂ ਰਾਸ਼ਟਰੀ ਭਾਸ਼ਾ ਕਦੀ ਵੀ ਵਿਕਾਸ ਨਹੀਂ ਕਰ ਸਕਦੀ। ਇਸ ਮੱਤ ਅਨੁਸਾਰ ਆਪ ਨੇ ਮਥਰਾ, ਹੈਦਰਾਬਾਦ ਅਤੇ ਲੇਹ ਆਦਿ ਆਕਾਸ਼ ਬਾਣੀ ਕੇਂਦਰਾਂ ਵਿਚ ਲੋਕਾਂ ਦੀ ਖੇਤਰੀ ਬੋਲੀ ਵਿਚ ਖ਼ਬਰਾਂ, ਖੇਤੀ-ਬਾੜੀ ਦਾ ਗਿਆਨ ਅਤੇ ਹੋਰ ਨੈਤਿਕ ਜਾਣਕਾਰੀ ਦੇਣ ਦੀ ਪਹਿਲ ਕੀਤੀ। ਇਸ ਨਾਲ ਆਪ ਆਮ ਲੋਕਾਂ ਵਿਚ ਬਹੁਤ ਹਰਮਨ ਪਿਆਰੇ ਹੋ ਗਏ। ਇਨ੍ਹਾਂ ਆਕਾਸ਼ ਬਾਣੀ ਕੇਂਦਰਾਂ ਤੋਂ ਹੀ ਆਪ ਨੇ ਅਸਿੱਧੇ ਢੰਗ ਨਾਲ ਬਾਲਗ਼ਾਂ ਨੂੰ ਲੋੜੀਂਦੀ ਜਾਣਕਾਰੀ ਦੇਣ ਵਾਲੇ ਬੜੇ ਰੌਚਕ ਪ੍ਰੋਗਰਾਮ ਪੇਸ਼ ਕਰਨੇ ਅਰੰਭੇ। ਇਹ ਬਹੁਤ ਸਲਾਹੇ ਗਏ।

ਆਪ ਅਨੁਸਾਰ ਰਾਸ਼ਟਰ ਭਾਸ਼ਾ ਦੇ ਵਿਕਾਸ ਲਈ ਸਥਾਨਕ ਅਤੇ ਪਰਾਂਤਕ ਬੋਲੀਆਂ ਦਾ ਬਹੁ-ਪੱਖੀ ਵਿਕਾਸ ਬਹੁਤ ਜ਼ਰੂਰੀ ਹੈ। ਇਨ੍ਹਾਂ ਪ੍ਰੋਗਰਾਮਾਂ ਨੂੰ ਮੁੱਖ ਰੱਖ ਕੇ ਅਖਿਲ ਭਾਰਤੀ ਬ੍ਰਿਜ ਸਾਹਿਤ ਸੰਗਮ ਵਲੋਂ ਆਪ ਨੂੰ ਬਹੁਤ ਸ਼ਾਨਦਾਰ ਸਨਮਾਨ ਪੱਤਰ ਦਿੱਤਾ ਗਿਆ।

ਆਪ ਦੂਰ ਦਰਸ਼ਨ ਦੇ ਪ੍ਰਦਰਸ਼ਨਾਂ ਦੀ ਟੈਕਨੀਕਲ ਵਿਧੀ ਦਾ ਕੋਰਸ ਕਰ ਕੇ 1987 ਵਿਚ ਜਲੰਧਰ ਦੂਰ ਦਰਸ਼ਨ ਕੇਂਦਰ ਦੇ ਡਾਇਰੈਕਟਰ ਲੱਗ ਗਏ ਜਿੱਥੇ ਅੱਜ ਕਲ੍ਹ ਆਪ ਕੰਮ ਕਰ ਰਹੇ ਹਨ। ਇਸ ਮਾਧਿਅਮ ਤੋਂ ਟੀ. ਵੀ. ਦੀ ਮਹੱਤਤਾ ਕਈ ਪੱਖਾਂ ਤੋਂ ਦਰਸਾਈ ਕਿ ਕਿਵੇਂ ਇਹ ਬੋਲੀ ਸਿਖਣ ਅਤੇ ਸਭਿਆਚਾਰ ਸਮਝਣ ਵਿਚ ਸਹਾਈ ਹੁੰਦੇ ਹਨ। ਇਉਂ ਹੀ ਆਪ ਨੇ ਟੀ. ਵੀ. ਮਾਧਿਅਮ ਦੀ ਮਹੱਤਤਾ ਕਈ ਪੱਖਾਂ ਤੋਂ ਦਰਸਾਉਣ ਲਈ ਕਈ ਲੇਖ ਲਿਖੇ, ਭਾਸ਼ਨ ਦਿੱਤੇ। ਆਪ ਨੇ ਇਨ੍ਹਾਂ ਵਿਚ ਟੀ. ਵੀ. ਉੱਤੇ ਪੇਸ਼ ਕੀਤੇ ਜਾ ਰਹੇ ਪ੍ਰੋਗਰਾਮ ਵਿਚ ਆਵਾਜ਼, ਸੰਗੀਤ, ਰੌਸ਼ਨੀ, ਅਭਿਨੇਤਾ ਦੇ ਤੁਰਨ ਫਿਰਨ ਦੀ ਵਿਧੀ, ਦੂਰ ਨੇੜੇ ਦੇ ਦ੍ਰਿਸ਼ਾਂ ਦੇ ਆਪਸੀ ਸੰਬੰਧਾਂ ਦਾ ਵਿਸ਼ਲੇਸ਼ਣ ਕਰ ਕੇ ਨਵੇਂ ਪ੍ਰਯੋਗ ਕੀਤੇ।

ਆਪ ਬਹੁਤ ਅਨੁਸ਼ਾਸਨ ਵਿਚ ਰਹਿਣ ਦੇ ਧਾਰਨੀ ਹਨ। ਆਪ ਅਨੁਸਾਰ ਜਿਹੜਾ ਆਦਮੀ ਵੇਲੇ ਸਿਰ ਅਤੇ ਠੀਕ ਢੰਗ ਨਾਲ ਆਪਣਾ ਕੰਮ ਕਰਦਾ ਹੈ ਉਸ ਨੂੰ ਹਰ ਮੈਦਾਨ ਵਿਚ ਸਫਲਤਾ ਪ੍ਰਾਪਤ ਹੁੰਦੀ ਹੈ। ਜਿਹੜਾ ਆਦਮੀ ਆਪਣੇ ਘਰ ਵਿਚ ਹਰ ਚੀਜ਼ ਠੀਕ ਥਾਂ ਰੱਖਣਾ ਜਾਣਦਾ ਹੈ, ਉਹ ਘਰ ਨੂੰ ਸੁਹਾਵਣਾ ਸਵਰਗ ਬਣਾ ਲਿਆ ਕਰਦਾ ਹੈ।

ਆਪ ਅਨੁਸਾਰ ਜਿਸ ਨੂੰ ਬੂਟੇ ਲਾ ਕੇ ਪਾਲਣ, ਘਰ ਵਿਚ ਫੁਲ ਉਗਾਉਣ ਅਤੇ ਹਰ ਚੀਜ਼ ਠੀਕ ਥਾਂ 'ਤੇ ਰੱਖਣ ਦਾ ਸ਼ੌਕ ਨਹੀਂ, ਉਹ ਸਭ ਕੁਝ ਹੁੰਦੇ ਹੋਏ ਵੀ ਇਸ ਦੁਨੀਆਂ ਵਿਚ ਹਾਰ ਜਾਇਆ ਕਰਦਾ ਹੈ ।

## ਅਭਿਆਸ

**1. ਦੱਸੋ**

1. ਪੰਡਿਤ ਮਨੋਹਰ ਲਾਲ ਕਦੋਂ ਅਤੇ ਕਿੱਥੇ ਜਨਮੇ ਸਨ ?
2. ਪੰਡਿਤ ਮਨੋਹਰ ਲਾਲ ਨੇ ਕਿਸ ਜਮਾਤ ਵਿਚ ਅੰਗਰੇਜ਼ੀ ਪੜ੍ਹਨੀ ਅਰੰਭੀ ?
3. ਕਸ਼ਮੀਰ ਵਿਚ ਪੰਡਿਤਾਂ ਦੇ ਪਰਿਵਾਰਾਂ ਵਿਚ ਕਿਹੜੀ ਰਸਮ ਉੱਤੇ ਰੁੱਖ ਲਾਇਆ ਜਾਂਦਾ ਹੈ ਅਤੇ ਕਿਹੜਾ ਰੁੱਖ ਲਾਇਆ ਜਾਂਦਾ ਹੈ ?
4. ਅਖਰੋਟ ਦੇ ਬੂਟੇ ਨੂੰ ਪੁੱਤਰ ਨਾਲ ਕਿਉਂ ਤੁਲਨਾ ਦਿੱਤੀ ਗਈ ਹੈ ?
5. ਜਿਹੜਾ ਮੁੰਡਾ ਅਧਿਆਪਕ ਦਾ ਪਿੱਛਾ ਕਰਦਾ ਸੀ, ਉਸ ਦੀ ਜੇਬ ਵਿਚ ਕੀ ਸੀ ?
6. ਉਸ ਨੂੰ ਪੰਡਿਤ ਮਨੋਹਰ ਲਾਲ ਨੇ ਕੀ ਡੰਨ ਦਿੱਤਾ ?
7. ਮੁੰਡਿਆਂ ਨੇ ਕਿਉਂ ਅਧਿਆਪਕ ਨੂੰ ਸੱਤ ਵਾਰੀ ਇੱਕੋ ਪਾਠ ਪੜ੍ਹਾਉਣ ਲਈ ਕਿਹਾ ਸੀ ?
8. ਇਤਿਹਾਸ ਕਿਵੇਂ ਠੀਕ ਢੰਗ ਨਾਲ ਪੜ੍ਹਾਇਆ ਜਾ ਸਕਦਾ ਹੈ ?
9. ਰਾਸ਼ਟਰੀ ਭਾਸ਼ਾ ਕਿਵੇਂ ਵਿਕਾਸ ਕਰ ਸਕਦੀ ਹੈ ?
10. ਸਕੂਲ ਨੂੰ ਕਿਵੇਂ ਸਰਕਾਰੀ ਸਹਾਇਤਾ ਤੋਂ ਬਿਨਾਂ ਉਸਾਰਿਆ ਜਾ ਸਕਦਾ ਹੈ ?
11. ਬੱਚਿਆਂ ਦੀ ਅਥਾਹ ਸ਼ਕਤੀ ਨੂੰ ਕਿਵੇਂ ਸਾਧਿਆ ਜਾ ਸਕਦਾ ਹੈ ?

**2. ਵਾਕ ਪੂਰੇ ਕਰੋ :**

1. ਐਸਾ ਮਨੁੱਖ ਬ੍ਰਹਿਮੰਡ ਦੇ ਜੀਵਾਂ ਨੂੰ.........।
2. ਘਰ ਵਿਚ ਲਗਾਇਆ ਫਲਦਾਰ ਬੂਟਾ........ ।
3. ਆਪ ਨੇ ਸਦਾ ਆਪਣੇ ਆਲੇ ਦੁਆਲੇ ਦੇ ਰੁੱਖਾਂ ਅਤੇ ਪੰਛੀਆਂ ਨੂੰ.........।
4. ਹਰਿਆਵਲ ਅਤੇ ਫੁੱਲਾਂ ਦੇ ਇਸ ਗੁਣ ਤੋਂ ਆਪ ਨੇ.........।
5. ਆਪ ਆਪਣੇ ਘਰ ਵਿਚ ਹਰ ਚੀਜ਼ ਜੁਗਤ ਨਾਲ ਇਉਂ ਹੀ ਠੀਕ ਰੱਖਦੇ ਹਨ ਜਿਵੇਂ.. ......।
6. ਆਪ ਆਪਣੇ ਵਿੱਦਿਆਰਥੀਆਂ ਦੀਆਂ ਗ਼ਲਤੀਆਂ ਦਾ ਉਨ੍ਹਾਂ ਨੂੰ.........।
7. ਆਪ ਜਿਸ ਸਕੂਲ ਵਿਚ ਵੀ ਗਏ, ਉਸ ਨੂੰ........।

8. ਜਿਹੜਾ ਆਦਮੀ ਆਪਣੇ ਘਰ ਵਿਚ ਹਰ ਚੀਜ਼ ਠੀਕ ਥਾਂ ਰੱਖਣਾ ਜਾਣਦਾ ਹੈ, ਉਹ........।
9. ਜਦ ਮਨੁੱਖ ਫੁੱਲਾਂ ਦੀ ਕਿਆਰੀ ਵਿਚ ਹੁੰਦਾ ਹੈ ਜਾਂ ਫੁੱਲਾਂ ਦੇ ਬਾਗ਼ ਵਿਚ ਹੁੰਦਾ ਹੈ ਤਾਂ.........।

**3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਪ੍ਰਕਿਰਤਕ, ਵਾਤਾਵਰਨ, ਸੋਚ ਦਾ ਮਾਲਕ, ਪੱਲੇ ਬੰਨ੍ਹਣਾ, ਸੰਸਕਾਰ, ਖ਼ਾਨਦਾਨ, ਸੁਰੱਖਿਅਤ, ਬਨਸਪਤੀ, ਵਿਤਕਰੇ, ਨਿਸਚਾ, ਉਦਾਸ, ਅਨੁਸ਼ਾਸਨ, ਗ਼ਲਤੀਆਂ, ਕੁਰਾਹੇ ।

**4. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਮਨੁੱਖ ਆਪਣੇ ਪ੍ਰਕਿਰਤਕ, ਭੂਗੋਲਿਕ, ਭਾਈਚਾਰਕ ਅਤੇ ਸਮਾਜਕ ਆਲੇ ਦੁਆਲੇ ਦਾ.....ਹੁੰਦਾ ਹੈ । (ਉਪ-ਫਲ, ਸਿੱਟਾ)
2. ਬੱਚੇ ਨੂੰ ਪਾਲਣ ਲਈ ਬਹੁਤ ਹੀ ਸੋਹਣਾ...... ਸਿਰਜਿਆ ਗਿਆ । (ਮਾਹੌਲ, ਹਾਲਤ)
3. ਉਨ੍ਹਾਂ ਨੂੰ ਬੱਚੇ ਨੇ ਨਵੇਂ ਅਰਥਾਂ ਵਿਚ.....ਕੀਤਾ । (ਗ੍ਰਹਿਣ, ਸਮਝਿਆ)
4. ਭੂਗੋਲਿਕ ਗਿਆਨ ਤੋਂ ਬਿਨਾਂ......ਪੜ੍ਹਾਇਆ ਹੀ ਨਹੀਂ ਜਾ ਸਕਦਾ । (ਇਤਿਹਾਸ, ਗਣਿਤ)
5. ਤੁਸੀਂ ਵਿੱਦਿਆਰਥੀਆਂ ਨੂੰ......ਕਰਨ ਦੀ ਸਮਰਥਾ ਰੱਖਦੇ ਹੋ । (ਪ੍ਰਕਾਸ਼ਮਾਨ, ਉਚਿਆਣ)

**5. ਕਾਰਕ ਕਿੰਨੇ ਭਾਂਤ ਦਾ ਹੁੰਦਾ ਹੈ ? ਉਦਾਹਰਣਾਂ ਪਾਠ ਵਿੱਚੋਂ ਲੱਭ ਕੇ ਦਿਓ ।**

**6. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਲੰਮੀ—
2. ਜੁਆਨ—
3. ਉਦਾਸ—
4. ਲੱਭਾ —
5. ਉੱਤਰ—
6. ਸਖ਼ਤੀ—
7. ਪੱਕੀ—
8. ਸਫ਼ਲਤਾ —
9. ਹਾਰ—
10. ਉੱਤਮ—

**7. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿਸ ਥਾਂ ਫਲਦਾਰ ਬੂਟੇ ਲਾਏ ਜਾਣ । ( )
2. ਜਿਹੜਾ ਫੁੱਲਾਂ ਦੇ ਬੂਟਿਆਂ ਨੂੰ ਪਾਣੀ ਦੇਵੇ । ( )
3. ਜਿਹੜਾ ਵਿੱਦਿਆ ਦੇਵੇਂ । ( )
4. ਜਿੱਥੇ ਵਿੱਦਿਆ ਦਿੱਤੀ ਜਾਵੇ । ( )
5. ਜਿਹੜਾ ਵਿੱਦਿਆ ਲਵੇ । ( )
6. ਜਿਹੜਾ ਰਾਗ ਗਾਵੇ । ( )
7. ਜਿਹੜਾ ਕਿਸੇ ਨਾਲ ਤਬਲਾ ਵਜਾਵੇ । ( )
8. ਜਿਸ ਥਾਂ ਬੱਚੇ ਹਾਕੀ ਖੇਡਣ । ( )
9. ਜਿਸ ਥਾਂ ਕੋਈ ਲੜਾਈ ਹੋਵੇ । ( )

**8. ਇਕ ਵਿਸ਼ੇਸ਼ਣ ਅਤੇ ਇਕ ਨਾਂਵ ਨਾਲ ਦਸ ਸਮਾਸ ਲਗਾਓ ।**

□ □

## ਪਾਠ ਸੋਲ੍ਹਵਾਂ

# ਹਰਿਆਲੀ ਫੁੱਲਾਂ ਦੀ

(ਟੋਲੀ ਗੀਤ)

ਹਰਿਆਲੀ ਫੁੱਲਾਂ ਦੀ,
ਫੁੱਲ ਹਰਿਆਲੀ ਦੇ,
ਚਿੰਨ੍ਹ ਖ਼ੁਸ਼ਹਾਲੀ ਦੇ,
ਕਰਮਾਂ ਵਾਲੀ ਦੇ।

ਹਰਿਆਲੀ ਜੀਵਨ ਹੈ।
ਜੀਵਨ ਹਰਿਆਲੀ ਹੈ।
ਜੀਵਨ ਦੀ ਧੜਕਣ ਹੈ।
ਜੀਵਨ ਦੀ ਲਾਲੀ ਹੈ।

ਪੱਤ ਹਰਿਆਲੀ ਦੇ,
ਹਰਿਆਲੀ ਪੱਤਾਂ ਦੀ,
ਸਾਡੀਆਂ ਰੱਖਾਂ ਦੀ,
ਜਿੰਦੜੀ ਲੱਖਾਂ ਦੀ।

ਰੁੱਖ ਹਰਿਆਲੀ ਦੇ,
ਹਰਿਆਲੀ ਰੁੱਖਾਂ ਦੀ,
ਅਉਖਦ ਦੁੱਖਾਂ ਦੀ,
ਜ਼ਾਮਨ ਸੁੱਖਾਂ ਦੀ।

ਰੰਗ ਹਰਿਆਲੀ ਦੇ,
ਹਰਿਆਲੀ ਰੰਗਾਂ ਦੀ,
ਛਣਕਾਰ ਵੰਗਾਂ ਦੀ,
ਧੁਨੀ ਤਰੰਗਾਂ ਦੀ।

ਇਕ ਕੁੜੀ — ਮੈਂ ਕਿਰਨ ਹਾਂ ਪੰਜਾਬ ਦੀ।
ਮੈਂ ਪੱਤੀ ਹਾਂ ਗੁਲਾਬ ਦੀ।
ਮੈਂ ਮਹਿਕ ਖਿਲ੍ਹਾਰਦੀ।

ਇਕ ਲੜਕਾ — ਮੈਂ ਨੂਰ ਹਾਂ ਪੰਜਾਬ ਦਾ।
ਮੈਂ ਚਾਨਣ ਹਾਂ ਸ਼ਬਾਬ ਦਾ।
ਮੈਂ ਚਾਨਣ ਖਿਲ੍ਹਾਰਦਾ।

ਸਾਰੇ ਬੱਚੇ — ਅਸੀਂ ਬਾਲ ਹਾਂ ਪੰਜਾਬ ਦੇ।
ਅਸੀਂ ਫੁੱਲ ਹਾਂ ਗੁਲਾਬ ਦੇ।
ਹੱਸ ਹੱਸ ਅਸੀਂ ਸਾਰੇ,
ਹਾਂ ਮਹਿਕ ਖਿਲ੍ਹਾਰਦੇ।

ਹਰਿਆਲੀ ਫੁੱਲਾਂ ਦੀ,
ਫੁੱਲ ਹਰਿਆਲੀ ਦੇ।
ਚਿੰਨ੍ਹ ਖ਼ੁਸ਼ਹਾਲੀ ਦੇ,
ਕਰਮਾਂ ਵਾਲੀ ਦੇ।

(ਫੁੱਲ)

## ਅਭਿਆਸ

1. **ਦੱਸੋ**—1. ਇਕ ਲੜਕੀ ਨੇ ਕਿਹੜਾ ਕਾਵਿ-ਟੁਕੜਾ ਉਚਾਰਿਆ ?
   2. ਕਿਹੜੇ ਬੱਚੇ ਨੇ ਕਿਹੜਾ ਕਾਵਿ-ਟੋਟਾ ਉਚਾਰਿਆ ?
   3. ਇਹ ਕਿਹੜਾ ਗੀਤ ਹੈ ?
   4. ਹਰਿਆਲੀ ਕਿੰਨਿਆਂ ਦੀ ਰੱਖ ਹੈ ?
   5. ਬੱਚੇ ਕਾਹਦੇ ਫੁੱਲ ਹਨ ?

2. **ਵਾਕ ਪੂਰੇ ਕਰੋ :**
   1. ਰੁੱਖ ਹਰਿਆਲੀ ਦੇ.........
   2. ਛਣਕਾਰ ਵੰਗਾਂ ਦੀ.........
   3. ਅਉਖਦ ਦੁੱਖਾਂ ਦੀ.........
   4. ਜੀਵਨ ਦੀ ਧੜਕਨ ਹੈ.........
   5. ਅਸੀਂ ਬਾਲ ਹਾਂ ਪੰਜਾਬ ਦੇ.........

3. **ਦੂਜੇ ਬੰਦ ਦੇ ਅਰਥ ਕਰੋ ।**

4. **ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

   ਖ਼ੁਸ਼ਹਾਲੀ, ਧੜਕਣ, ਪੱਤਾਂ, ਅਉਖਦ, ਵੰਗਾਂ, ਕਰਮਾਂ ਵਾਲੀ, ਜਿੰਦੜੀ, ਜ਼ਾਮਨ, ਨੂਰ, ਗੁਲਾਬ ।

5. **'ਖ਼ੁਸ਼' ਅਗੇਤਰ ਲਾ ਕੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

   1. ਹਾਲੀ—ਖ਼ੁਸ਼ਹਾਲੀ
   2. ਕਿਸਮਤ—
   3. ਬੋ—
   4. ਫ਼ਹਿਮ—
   5. ਤਬੀਅਤ—
   6. ਗਵਾਰ—

6. **ਇਕ ਟੋਲੀ ਬਣਾ ਕੇ ਇਹ ਟੋਲੀ-ਗੀਤ ਗਾਓ ।**

□ □

### ਪਾਠ ਸਤਾਰ੍ਹਵਾਂ

# ਝੂਠਾ ਬਜ਼ਾਰ★

'ਬਾਵਾ ਆਪ ਕੀ ਚੀਜ਼ ਨਹੀਂ ਮਿਲੇਗੀ। ਬਾਵਾ ਆਪ ਕੀ ਚੀਜ਼ ਨਹੀਂ ਮਿਲੇਗੀ' ਇਹ ਧੁਨੀ ਕਈ ਵਾਰੀ ਲਰਜ਼ੀ ਤੇ ਸਾਰੇ ਬਜ਼ਾਰ ਵਿਚ ਫੈਲ ਗਈ। ਭਾਵੇਂ ਸਾਰੇ ਦੁਕਾਨਦਾਰ ਅਤੇ ਗਾਹਕ ਆਪਣੇ-ਆਪਣੇ ਕੰਮਾਂ ਵਿਚ ਮਸਤ ਸਨ, ਪਰ ਫੇਰ ਵੀ ਕਈਆਂ ਦੇ ਕੰਨੀ ਇਹ ਆਵਾਜ਼ ਪੈ ਹੀ ਗਈ।

ਝੂਠੇ ਬਜ਼ਾਰ ਵਿਚ ਬਹੁਤ ਭੀੜ ਸੀ। ਸਾਰੇ ਬਜ਼ਾਰ ਵਿਚ ਜ਼ਨਾਨੀਆਂ ਹੀ ਜ਼ਨਾਨੀਆਂ ਵਿਖਾਈ ਦੇ ਰਹੀਆਂ ਸਨ। ਜ਼ਨਾਨੀਆਂ ਦੀ ਭੀੜ ਨਾਲ ਦੁਕਾਨਦਾਰਾਂ ਨੂੰ ਨਸ਼ਾ ਚੜ੍ਹਦਾ ਜਾ ਰਿਹਾ ਸੀ ਕਿਉਂਕਿ ਇਹਨਾਂ ਦੁਕਾਨਦਾਰਾਂ ਨੂੰ ਤਿੰਨੇ ਆਨੰਦ ਇੱਕੋ ਵਾਰੀ ਪ੍ਰਾਪਤ ਹੋ ਰਹੇ ਸਨ। ਦਰਬਾਰ ਸਾਹਿਬੋਂ ਆ ਰਹੀ ਕੀਰਤਨ ਦੀ ਧੁਨੀ ਤੋਂ ਆਤਮਕ ਰਸ ਪ੍ਰਾਪਤ ਹੋ ਰਿਹਾ ਸੀ। ਸੁੰਦਰ ਇਸਤਰੀਆਂ ਨੂੰ ਵੇਖ ਕੇ ਸੁਹਜ-ਸੁਆਦੀ ਰਸ ਪ੍ਰਾਪਤ ਹੋ ਰਿਹਾ ਸੀ ਅਤੇ ਚੀਜ਼ਾਂ ਦੀ ਵਿੱਕਰੀ ਤੋਂ ਪਦਾਰਥ ਲਾਭ ਪ੍ਰਾਪਤ ਹੋ ਰਿਹਾ ਸੀ।

ਇਸ ਬਜ਼ਾਰ ਵਿਚ ਉੱਨ ਵਿਕਦੀ ਹੈ। ਅੰਗੀਆਂ, ਰਿਬਨ, ਸੁਰਖ਼ੀ, ਪਾਊਡਰ, ਕੰਘੀਆਂ, ਬੁਰਸ਼ ਭਾਵ ਇਸਤ੍ਰੀ ਦੇ ਸ਼ਿੰਗਾਰ ਦੀ ਹਰ ਚੀਜ਼ ਇੱਥੇ ਵਿਕਦੀ ਹੈ। ਇੱਥੇ ਝੂਠੇ ਗਹਿਣੇ ਵਿਕਦੇ ਹਨ। ਝੂਠਾ ਤਿੱਲਾ ਵਿਕਦਾ ਹੈ। ਝੂਠਾ ਸਿਲਮਾ ਸਤਾਰਾ ਵਿਕਦਾ ਹੈ। ਝੂਠਾ ਰੇਸ਼ਮ ਵਿਕਦਾ ਹੈ। ਭਾਵ ਇੱਥੇ ਸਭ ਕੁਝ ਨਕਲੀ ਵਿਕਦਾ ਹੈ।

ਇੱਥੇ ਆਮ ਕਰ ਕੇ ਜ਼ਨਾਨੀਆਂ ਹੀ ਆਉਂਦੀਆਂ ਹਨ। ਆਦਮੀ ਇੱਥੇ ਘੱਟ ਵੱਧ ਹੀ ਵੇਖਿਆ ਜਾਂਦਾ ਹੈ ਕਿਉਂਕਿ ਇੱਥੇ ਸਾਰੀਆਂ ਚੀਜ਼ਾਂ ਹੀ ਇਸਤ੍ਰੀਆਂ ਦੇ ਸ਼ਿੰਗਾਰ ਅਤੇ ਇਸਤ੍ਰੀਆਂ ਨਾਲ ਸੰਬੰਧਤ ਮਿਲਦੀਆਂ ਹਨ। ਆਦਮੀ ਟਾਵਾਂ-ਟਾਵਾਂ ਹੀ ਇੱਥੇ ਆਉਂਦਾ ਹੈ ਕਿਉਂਕਿ ਜਿਹੜਾ ਵੀ ਆਦਮੀ ਏਥੇ ਚੀਜ਼ ਲੈਣ ਆਉਂਦਾ ਹੈ, ਉਸ ਨੂੰ ਕਿੰਨਾ-ਕਿੰਨਾ ਚਿਰ ਇੱਥੇ ਦੁਕਾਨਾਂ ਅੱਗੇ ਖੜੇ ਰਹਿਣਾ ਪੈਂਦਾ ਹੈ ਕਿਉਂਕਿ ਇਸਤ੍ਰੀਆਂ ਨੂੰ ਪਹਿਲ ਦਿੱਤੀ ਜਾਂਦੀ ਹੈ। ਕਈ ਵਾਰੀ ਆਦਮੀ ਆਪ ਹੀ ਇਕ ਪਾਸੇ ਖੜੋਤਾ ਉਡੀਕਦਾ ਰਹਿੰਦਾ ਹੈ ਕਿ ਕਦ ਜ਼ਨਾਨੀਆਂ ਸੌਦਾ ਲੈ ਕੇ ਦੁਕਾਨ ਦੇ ਅੱਗਿਉਂ ਹੱਟਣ ਅਤੇ ਉਹ ਅੱਗੇ ਹੋ ਕੇ

---

★ਅੰਮ੍ਰਿਤਸਰ ਸ਼ਹਿਰ ਵਿਚ ਇਹ ਬਜ਼ਾਰ ਅਕਾਲ ਤਖ਼ਤ ਦੇ ਨਾਲ ਖੱਬੇ ਪਾਸੇ ਸੀ, ਹੁਣ ਇਹ ਢਾਅ ਦਿੱਤਾ ਗਿਆ ਹੈ।

ਚੀਜ਼ ਖ਼ਰੀਦੇ। ਨਾ ਜ਼ਨਾਨੀਆਂ ਦੀ ਭੀੜ ਪਤਲੀ ਹੁੰਦੀ ਹੈ ਅਤੇ ਨਾ ਉਹਦੀ ਵਾਰੀ ਆਉਂਦੀ ਹੈ। ਸੋ ਇੱਥੇ ਉਹੋ ਆਦਮੀ ਹੀ ਚੀਜ਼ ਲੈਣ ਆਉਂਦਾ ਹੈ ਜਿਸ ਦੀ ਜ਼ਨਾਨੀ ਨਾ ਆ ਸਕਦੀ ਹੋਵੇ ਅਤੇ ਲੋੜੀਂਦੀਂ ਚੀਜ਼ ਹੋਰ ਕਿਤਿਓਂ ਨਾ ਮਿਲਦੀ ਹੋਵੇ।

'ਬਾਵਾ ਆਪ ਕੀ ਚੀਜ਼ ਨਹੀਂ ਮਿਲੇਗੀ' ਆਵਾਜ਼ ਨੇ ਕਈਆਂ ਜ਼ਨਾਨੀਆਂ ਨੂੰ ਮੁੜ ਕੇ ਵੇਖਣ ਲਈ ਮਜਬੂਰ ਕਰ ਦਿੱਤਾ।

ਇਕ ਨੰਗਾ ਸਾਧੂ ਘੰਟੇ ਘਰ ਵਾਲੇ ਪਾਸਿਓਂ ਆ ਰਿਹਾ ਸੀ, ਉਸ ਦੇ ਸਾਰੇ ਸਰੀਰ ਉੱਤੇ ਵਿਭੂਤ ਮਲੀ ਹੋਈ ਸੀ। ਸਿਰ 'ਤੇ ਸਣ ਵਰਗੀਆਂ ਜਟਾਂ ਸਨ। ਤੇੜ ਨਿੱਕੀ ਜੇਹੀ ਲੰਗੋਟੀ ਸੀ। ਲੱਕ ਨਾਲ ਮੋਟੇ-ਮੋਟੇ ਲਾਲ ਮਣਕੇ ਬੱਧੇ ਹੋਏ ਸਨ। ਗਲ ਵਿਚ ਵੀ ਮਣਕਿਆਂ ਦੀ ਮਾਲਾ ਪਾਈ ਹੋਈ ਸੀ। ਪੈਰੀਂ ਪਊਏ ਸਨ। ਸਾਧੂ ਦੇ ਪਿੱਛੇ ਉਸ ਦਾ ਚੇਲਾ ਸੀ ਜਿਹੜਾ ਬਾਰ-ਬਾਰ ਕਹਿ ਰਿਹਾ ਸੀ 'ਬਾਵਾ ਆਪ ਕੀ ਚੀਜ਼ ਨਹੀਂ ਮਿਲੇਗੀ।'

ਸਾਧੂ ਹੌਲੀ-ਹੌਲੀ ਪੈਰ ਪੁੱਟ ਰਿਹਾ ਸੀ। ਉਸ ਦਾ ਚੇਲਾ 'ਅਭੀ ਆਇਆ' ਕਹਿ ਕੇ ਚਲਾ ਗਿਆ।

ਸਾਰੇ ਹੈਰਾਨ ਸਨ ਕਿ ਸਾਧੂ ਇਸ ਬਜ਼ਾਰ ਵਿਚ ਕੀ ਕਰਨ ਆਇਆ ਹੈ ? ਕਈਆਂ ਦਾ ਖ਼ਿਆਲ ਸੀ ਐਵੇਂ ਇਧਰ ਨਿਕਲ ਆਇਆ ਹੋਣਾ ਹੈ। ਕਿਸੇ ਦਾ ਖ਼ਿਆਲ ਸੀ ਇਸ ਬਜ਼ਾਰ ਵਿੱਚੋਂ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਇਆ ਹੋਣਾ ਏ। ਕਿਉਂਕਿ ਉਂਜ ਤਾਂ ਸ਼ਾਇਦ ਪਹਿਰੇਦਾਰ ਉਸ ਨੂੰ ਅੰਦਰ ਨਾ ਜਾਣ ਦੇਣ। ਵੱਖ-ਵੱਖ ਲੋਕਾਂ ਅਤੇ ਦੁਕਾਨਦਾਰਾਂ ਦੇ ਵੱਖ ਵੱਖ ਵਿਚਾਰ ਸਨ।

ਮੈਂ ਵੀ ਇਸ ਬਜ਼ਾਰ ਵਿਚ ਆ ਕੇ ਫਸ ਗਿਆ ਸੀ। ਮੇਰੀ ਵਾਰੀ ਨਹੀਂ ਸੀ ਆ ਰਹੀ ਚੀਜ਼ ਲੈਣ ਦੀ। ਮੈਂ ਕਦੋਂ ਦਾ ਇਕ ਪਾਸੇ ਨੁੱਕਰੇ ਲੱਗ ਕੇ ਖਤੋਤਾ ਸਾਂ ਅਤੇ ਸੋਚ ਰਿਹਾ ਸਾਂ, 'ਜਿਸ ਨੂੰ ਤਨ 'ਤੇ ਕੱਪੜੇ ਪਾਉਣ ਦੀ ਥਾਂ ਸੁਆਹ ਦੀ ਲੋੜ ਹੈ ਉਹ ਇੱਥੇ ਕਿਉਂ ਆਇਆ ਏ ? ਸ਼ਾਇਦ ਮਣਕੇ ਲੈਣ ਆਇਆ ਹੋਵੇਗਾ, ਪਰ ਮਣਕਿਆਂ ਦੀ ਦੁਕਾਨ ਵੱਲ ਤਾਂ ਇਸ ਝਾਤ ਵੀ ਨਹੀਂ ਮਾਰੀ। ਉਸ ਦੁਕਾਨ ਨੂੰ ਇਹ ਪਿੱਛੇ ਛੱਡ ਆਇਆ ਹੋਇਆ ਹੈ।'

ਮੇਰੇ ਅੰਦਰ ਕਈ ਭਾਂਤ ਦੇ ਪ੍ਰਸ਼ਨ ਉੱਠ ਰਹੇ ਸਨ, 'ਇਸ ਸਾਧੂ ਨੇ ਐਨੀ ਸੁਆਹ ਕਿਉਂ ਮੱਲੀ ਹੈ ? ਕੀ ਰੱਬ ਦੀ ਖ਼ਾਤਰ ਮਲੀ ਹੈ ? ਕੀ ਰਾਂਝੇ ਵਾਂਗ ਕਿਸੇ ਹੀਰ ਨੂੰ ਅਪਨਾਉਣ ਲਈ ਮਲੀ ਹੈ ? ਆਪਣਾ ਆਪ ਮਾਰਨ ਖ਼ਾਤਰ ਮਲੀ ਹੈ ਜਾਂ ਆਪਣਾ ਮੁੱਲ ਪੁਆਉਣ ਖ਼ਾਤਰ ਮਲੀ ਹੈ ?'

ਇਉਂ ਜਾਪਦਾ ਸੀ ਜਿਵੇਂ ਬਾਵਾ ਭੀੜ ਵਿੱਚੋਂ ਕੁਝ ਲੱਭ ਰਿਹਾ ਸੀ, ਸ਼ਾਇਦ ਕੋਈ ਭਗਤ ਲੱਭ ਰਿਹਾ ਸੀ। ਜਾਂ ਕਿਸੇ ਭਗਤਣੀ ਨੂੰ ਲੱਭ ਰਿਹਾ ਸੀ। ਜਾਂ ਕੋਈ ਸ਼ਰਧਾਲੂ ਲੱਭ ਰਿਹਾ ਸੀ। ਉਸ ਦਾ ਸਰੀਰ ਧੁਆਂਖਿਆ ਜਾ ਰਿਹਾ ਸੀ। ਹੁਣ ਧੁੱਪ ਬਹੁਤ ਤੇਜ਼ ਹੋ ਗਈ ਸੀ, ਕਿਉਂਕਿ ਸੂਰਜ ਬੱਦਲਾਂ ਦੇ ਘੇਰੇ ਵਿੱਚੋਂ ਨਿਕਲ ਆਇਆ ਸੀ।

ਬਾਵੇ ਨੇ ਭੀੜ ਚੀਰ ਕੇ ਇਕ ਪਾਸਿਉਂ ਦੂਜੇ ਪਾਸੇ ਜਾਣ ਦਾ ਯਤਨ ਕੀਤਾ। ਲੰਘਣ ਲੱਗਿਆਂ ਬਾਵੇ ਦੇ ਹੱਥ ਨੂੰ ਇਕ ਬਹੁਤ ਸੋਹਣੀ ਕੁੜੀ ਦੀ ਚੁੰਨੀ ਦਾ ਹਵਾ ਵਿਚ ਉੱਡਦਾ ਪੱਲਾ ਛੋਹ ਗਿਆ। ਕੁੜੀ ਦਾ ਰੰਗ ਲਾਲ ਸੂਹਾ ਸੀ। ਉਸ ਨੇ ਬਹੁਤ ਸੂਹਣਾ ਹਲਕੇ ਪਿਆਜ਼ੀ ਰੰਗ ਦਾ ਰੇਸ਼ਮੀ ਸੂਟ ਪਾਇਆ ਹੋਇਆ ਸੀ। ਉਸ ਨੇ ਗੁਲਾਬੀ ਨਾਇ-ਲੋਨ ਦੀ ਚੁੰਨੀ ਇਉਂ ਲਈ ਹੋਈ ਸੀ ਕਿ ਉਸ ਦੇ ਲੜ ਹਵਾ ਵਿਚ ਝੂਮਦੇ ਬਹੁਤ ਪਿਆਰੇ ਲੱਗਦੇ ਸਨ। ਗਲ ਲਾਲ ਹੀਰਿਆਂ ਵਰਗੇ ਮੋਤੀਆਂ ਦਾ ਹਾਰ ਪਾਇਆ ਹੋਇਆ ਸੀ। ਉਸ ਦੇ ਅੰਗ-ਅੰਗ ਵਿੱਚੋਂ ਅਤਰ ਦੀ ਮਹਿਕ ਆ ਰਹੀ ਸੀ। ਇਉਂ ਜਾਪਦਾ ਸੀ ਜਿਵੇਂ ਭੂਠੇ ਬਜ਼ਾਰ ਦੀ ਸਾਰੀ ਮਹਿਕ ਅਤੇ ਪਾਊਡਰ ਉਸ ਨੇ ਮਲ ਲਿਆ ਹੋਵੇ। ਉਹ ਬਹੁਤ ਸੋਹਣੀ ਲੱਗ ਰਹੀ ਸੀ।

ਦੋਵੇਂ ਸਾਰੀ ਭੀੜ ਵਿੱਚੋਂ ਪਛਾਣੇ ਜਾ ਰਹੇ ਸਨ।

ਬਾਵਾ ਕੜਕਿਆ, 'ਦੇਖ ਕਰ ਨਹੀਂ ਚਲਾ ਜਾਤਾ ?'

ਸ਼ਾਇਦ ਕੁੜੀ ਦੇ ਪੱਲੇ ਨਾਲ ਉਸ ਨੂੰ ਮਾਨਸਿਕ ਧੱਕਾ ਲੱਗਾ ਸੀ, ਸ਼ਾਇਦ ਉਹ ਸੁੰਦਰ ਕੁੜੀ ਨੂੰ ਝਾੜ ਕੇ ਅਤੇ ਆਪਣੇ ਤਿਆਗ ਦਾ ਰੋਹਬ ਪਾ ਕੇ ਮੁਟਿਆਰ ਨੂੰ ਪ੍ਰਭਾਵਤ ਕਰਨਾ ਚਾਹੁੰਦਾ ਸੀ।

ਕੁੜੀ ਨੂੰ ਆਪਣੇ ਹੁਸਨ ਦਾ ਮਾਣ ਸੀ। ਆਪਣੇ ਸ਼ਿੰਗਾਰ ਦਾ ਮਾਣ ਸੀ। ਉਹ ਕਰੋਧ ਵਿਚ ਆ ਗਈ ਅਤੇ ਕੜਕੀ, 'ਤੂੰ ਇੱਥੇ ਕੀ ਲੈਣ ਆਇਆ ਏਂ ? ਰੰਨਾਂ ਵਿਚ ਧੰਨੇ ਦਾ ਕੀ ਕੰਮ ?'

ਸਾਧੂ ਜਲ ਉੱਠਿਆ। ਉਸ ਨੇ ਇਉਂ ਮਹਿਸੂਸ ਕੀਤਾ ਜਿਵੇਂ ਉਸ ਦੀ ਮਲੀ ਵਿਭੂਤ ਗਰਮ ਭੁੱਬਲ ਬਣ ਕੇ ਉਸ ਨੂੰ ਭੁੰਨ ਰਹੀ ਹੈ। ਉਹ ਕੜਕਿਆ, 'ਆਪ ਨੇ ਇਤਨਾ ਸ਼ਿੰਗਾਰ ਕਿਉਂ ਕੀਆ ਹੈ ?'

ਕੁੜੀ ਬਹੁਤ ਦਲੇਰੀ ਨਾਲ ਬੋਲੀ, 'ਬਾਵਿਆ, ਤੂੰ ਐਨੀ ਸੁਆਹ ਕਿਉਂ ਮਲੀ ਏ ?'

ਇਸ ਵਾਦ ਵਿਵਾਦ ਨੇ ਸਾਰਿਆਂ ਨੂੰ ਆਪਣੀ ਵੱਲ ਖਿੱਚ ਲਿਆ। ਕੋਈ ਕੁੜੀ ਦਾ ਪਾਸਾ ਲੈਣਾ ਚਾਹੁੰਦਾ ਸੀ ਅਤੇ ਕੋਈ ਬਾਵੇ ਦਾ।

ਇਕ ਦੁਕਾਨਦਾਰ ਨੇ ਕਿਹਾ, 'ਬਾਵਾ ਜੀ, ਜਾਣ ਦਿਓ ਵਿਚਾਰੀ ਨਾਦਾਨ ਏ।' ਕਿਉਂਕਿ ਉਹ ਡਰ ਗਿਆ ਸੀ ਕਿ ਕਿਤੇ ਬਾਵਾ ਸਰਾਪ ਹੀ ਨਾ ਦੇ ਦੇਵੇ। ਬਾਵਾ ਚੁੱਪ ਹੋ ਗਿਆ।

ਕੁੜੀ ਗ਼ੁੱਸੇ ਵਿਚ ਬਾਵੇ ਦੇ ਚਪੇੜ ਮਾਰ ਕੇ ਉਸ ਦੀ ਵਿਭੂਤੀ ਲਾਹੁਣੀ ਚਾਹੁੰਦੀ ਸੀ ਅਤੇ ਸਾਧੂ ਉਸ ਦੇ ਮੂੰਹ ਉੱਤੇ ਆਪਣੀ ਚਿੱਪੀ ਮਾਰ ਕੇ ਉਸ ਦਾ ਪਾਊਡਰ ਲਾਹੁਣਾ ਚਾਹੁੰਦਾ ਸੀ। ਨਕਲੀ ਹੁਸਨ ਨੂੰ ਠਿੱਠ ਕਰਨਾ ਚਾਹੁੰਦਾ ਸੀ।

ਮੈਂ ਦੂਰ ਖੜਾ ਉਂਜ ਹੀ ਸੋਚੀ ਜਾ ਰਿਹਾ ਸਾਂ, 'ਜੇ ਇਹ ਬਾਵਾ ਇਸ਼ਨਾਨ ਕਰ ਕੇ ਕੱਪੜੇ ਪਾ ਲਵੇ। ਜੇ ਇਹ ਕੋਈ ਕਿਰਤ ਕਰਨ ਲੱਗ ਪਏ ਤਾਂ ਇਸ ਦਾ ਹੇਠੋਂ ਸੋਨੇ

ਵਰਗਾ ਸਰੀਰ ਨਿਕਲ ਆਵੇਗਾ ਅਤੇ ਸਾਰਿਆਂ ਨੂੰ ਮੋਹ ਲਵੇਗਾ।'

ਮੈਂ ਇਉਂ ਅਨੁਭਵ ਕਰ ਰਿਹਾ ਸਾਂ, ਜਿਵੇਂ ਦੋਵੇਂ ਸੜ ਰਹੇ ਹੋਣ। ਦੋਵੇਂ ਉਲਾਰੂ ਹੋਣ। ਦੋਵੇਂ ਇਕ ਦੂਜੇ ਨੂੰ ਝਾੜ ਕੇ ਆਪਣੀ ਤ੍ਰਿਪਤੀ ਕਰਨਾ ਚਾਹੁੰਦੇ ਹੋਣ। ਆਪਣੇ ਆਪ ਨੂੰ ਮਹਾਨ ਦੱਸਣਾ ਚਾਹੁੰਦੇ ਹੋਣ।

ਨਾ ਕੁੜੀ ਝੁਕ ਰਹੀ ਸੀ ਨਾ ਬਾਵਾ। ਇਉਂ ਜਾਪਦਾ ਸੀ ਜਿਵੇਂ ਸਹਿਤੀ ਤੇ ਰਾਂਝਾ ਲੜ ਰਹੇ ਹੋਣ। ਲੋਕ ਦੋਹਾਂ ਨੂੰ ਸਮਝਾ ਕੇ ਸ਼ਾਂਤ ਕਰਨਾ ਚਾਹੁੰਦੇ ਸਨ, ਪਰ ਦੋਵੇਂ ਹੋਰ ਗ਼ੁੱਸੇ ਵਿਚ ਆਈ ਜਾਂਦੇ ਸਨ।

ਬਾਵਾ ਕਹਿ ਰਿਹਾ ਸੀ, 'ਇਸ ਨੇ ਸਾਧੂਓਂ ਕਾ ਅਪਮਾਨ ਕੀਆ ਹੈ। ਰੱਬ ਕੇ ਭਗਤੋਂ ਕਾ ਅਪਮਾਨ ਕੀਆ ਹੈ।'

ਕੁੜੀ ਕਹਿ ਰਹੀ ਸੀ, 'ਇਸ ਨੇ ਇਸਤ੍ਰੀ ਜਾਤੀ ਦਾ ਅਪਮਾਨ ਕੀਤਾ ਹੈ।' ਬਾਵਾ ਕੁੜੀ ਕੋਲੋਂ ਮੁਆਫ਼ੀ ਮੰਗਵਾਉਣਾ ਚਾਹੁੰਦਾ ਸੀ ਅਤੇ ਕੁੜੀ ਸਾਧੂ ਕੋਲੋਂ ਮੁਆਫ਼ੀ ਮੰਗਵਾਉਣਾ ਚਾਹੁੰਦੀ ਸੀ।

ਦੋਵੇਂ ਆਪਣੇ ਆਪ ਨੂੰ ਸੱਚੇ ਸਮਝ ਰਹੇ ਸਨ।

ਬੱਦਲ ਝੱਟ ਪੱਟ ਆ ਗਏ ਜਿਵੇਂ ਸੂਰਜ ਨੇ ਡਰ ਕੇ ਬੱਦਲਾਂ ਦੀ ਰਜ਼ਾਈ ਲੈ ਲਈ ਹੋਵੇ। ਲੋਕ ਕੰਬ ਰਹੇ ਸਨ, ਕਿਤੇ ਸਾਧੂ ਸਰਾਪ ਹੀ ਨਾ ਦੇ ਦੇਵੇ। ਗ਼ੁੱਸੇ ਵਿਚ ਸਭ ਨੂੰ ਸਰਾਪ ਹੀ ਨਾ ਦੇ ਦੇਵੇ। ਸਭ ਨੂੰ ਭਸਮ ਹੀ ਨਾ ਕਰ ਦੇਵੇ। ਕੋਈ ਕਹਿਰ ਹੀ ਨਾ ਵਰਤਾ ਦੇਵੇ।'

ਹਨੇਰਾ ਹੋਰ ਗਾਹੜਾ ਹੋ ਗਿਆ। ਮੈਂ ਡਰ ਗਿਆ, 'ਕਿਤੇ ਸਾਧੂ ਆਪਣੀ ਕਰਨੀ ਨਾਲ ਹਨੇਰਾ ਕਰ ਕੇ ਕੋਈ ਕਲਾ ਤਾਂ ਨਹੀਂ ਵਰਤਾਣ ਲੱਗਾ? ਕਿਤੇ ਸੁੰਦਰੀ ਨੂੰ ਭਸਮ ਹੀ ਤਾਂ ਨਹੀਂ ਕਰਨ ਲੱਗਾ?'

ਕੁੜੀ ਉਸ ਦੇ ਰਾਹ ਵਿਚਕਾਰ ਆ ਕੇ ਖੜੋ ਗਈ ਅਤੇ ਕੜਕੀ, 'ਭਲਾਮਾਨਸ ਬਣ ਕੇ ਚਲਾ ਜਾਹ ਇੱਥੋਂ। ਐਵੇਂ ਤਮਾਸ਼ਾ ਨਾ ਵਿਖਾ, ਨਹੀਂ ਤਾਂ ਹੁਣੇ ਮੈਂ ਟੈਲੀਫ਼ੂਨ ਕਰ ਕੇ ਤੈਨੂੰ ਖਿੜਕਾਂ ਅੰਦਰ ਕਰਾ ਦਿਆਂਗੀ। ਤੂੰ ਕੌਣ ਹੁੰਦਾ ਏਂ ਏਸ ਬਜ਼ਾਰ ਵਿਚ ਆ ਕੇ ਕਿਸੇ ਨੂੰ ਟੋਕਣ ਵਾਲਾ?'

ਬਾਵਾ ਅੱਗੋਂ ਕੁਝ ਨਾ ਬੋਲਿਆ।

ਲੋਕ ਇਉਂ ਕਹੀ ਜਾ ਰਹੇ ਸਨ :

'ਬੀਬੀ ਕਿਉਂ ਐਵੇਂ ਸਾਧੂਆਂ ਨਾਲ ਵੱਧ ਘੱਟ ਬੋਲਦੀ ਏਂ।'

'ਸਾਧੂ ਦਾ ਏਸ ਬਜ਼ਾਰ ਵਿਚ ਕੀ ਕੰਮ? ਇਹ ਸਾਧੂ ਨਹੀਂ।'

ਕੁੜੀ ਐਨੀ ਦਲੇਰੀ ਨਾਲ ਬੋਲੀ ਸੀ ਕਿ ਕੋਈ ਹੋਰ ਕੁਝ ਨਾ ਕਹਿ ਸਕਿਆ। ਮੈਂ ਵੀ ਕੁਝ ਕਹਿਣਾ ਚਾਹੁੰਦਾ ਸਾਂ, ਪਰ ਮੇਰਾ ਜਿਗਰਾ ਨਾ ਪਿਆ। ਹਨੇਰਾ ਹੋਰ ਵਧ ਗਿਆ।

ਮੈਂ ਚੀਜ਼ ਖ਼ਰੀਦਣ ਤੋਂ ਬਿਨਾਂ ਹੀ ਮੁੜਨ ਦੀ ਸਲਾਹ ਬਣਾ ਲਈ। ਕੁੜੀ ਨੇ ਬਾਵੇ ਨੂੰ ਅੱਗੇ ਤੋਰ ਲਿਆ। ਇਹ ਦ੍ਰਿਸ਼ ਇਉਂ ਜਾਪ ਰਿਹਾ ਸੀ ਜਿਵੇਂ ਹੁਸਨ ਗੰਦ ਨੂੰ ਬਾਹਰ ਸੁੱਟਣ ਜਾ ਰਿਹਾ ਹੋਵੇ।

ਹਨੇਰਾ ਹੋਰ ਹੋ ਗਿਆ। ਬੱਦਲ ਇਉਂ ਗਰਜੇ ਜਿਵੇਂ ਲਾਗੇ ਹੀ ਕਿਤੇ ਬਿਜਲੀ ਪਈ ਹੋਵੇ।

ਸਾਰਾ ਬਜ਼ਾਰ ਅਤੇ ਦੁਕਾਨਦਾਰ ਕੰਬ ਉੱਠੇ ਜਿਵੇਂ ਭੁਚਾਲ ਆ ਗਿਆ ਹੋਵੇ। ਭੀੜ ਝੱਟ ਪੱਟ ਖਿੰਡ ਪੁੰਡ ਗਈ। ਬਜ਼ਾਰ ਖ਼ਾਲੀ ਹੋ ਗਿਆ। ਐਨੇ ਨੂੰ ਬਹੁਤ ਜ਼ੋਰ ਦੀ ਮੀਂਹ ਪੈਣ ਲੱਗ ਪਿਆ ਅਤੇ ਇੱਟਾਂ ਵਰਗੇ ਮੋਟੇ ਮੋਟੇ ਗੜੇ ਪੈਣ ਲੱਗ ਪਏ।

ਆਵਾਜ਼ਾਂ ਉੱਭਰੀਆਂ, 'ਵੇਖਿਆ ਸਾਧੂ ਦੇ ਨਿਰਾਦਰ ਦਾ ਸਿੱਟਾ। ਕੁਵੇਲੇ ਗੜੇ—ਕਹਿਰ ਝੁੱਲ ਪਿਆ—ਹੁਣ ਪੱਕੀਆਂ ਕਣਕਾਂ ਤਬਾਹ ਹੋ ਜਾਣਗੀਆਂ। ਕਲ੍ਹ ਤਾਂ ਵਿਸਾਖੀ ਏ।'

ਦੁਕਾਨਦਾਰ ਕਾਹਲੀ-ਕਾਹਲੀ ਆਪਣੀਆਂ ਦੁਕਾਨਾਂ ਦਾ ਬਾਹਰਲਾ ਸਮਾਨ ਸਾਂਭਣ ਲੱਗ ਪਏ।

ਕੁੜੀ ਸਾਧੂ ਨੂੰ ਉੱਥੇ ਬਜ਼ਾਰ ਵਿਚ ਛੱਡ ਕੇ ਆਪ ਇਕ ਛੱਜੇ ਹੇਠਾਂ ਆ ਖੜੋਤੀ।

ਦੁਕਾਨਦਾਰ ਕੰਬੀ ਜਾ ਰਹੇ ਸਨ। ਬਾਵਾ ਉੱਥੇ ਮੀਂਹ ਅਤੇ ਗੜਿਆਂ ਵਿਚ ਖੜੋਤਾ ਰਿਹਾ। ਲੋਕ ਬਾਵੇ ਨੂੰ ਆਵਾਜ਼ਾਂ ਮਾਰ ਰਹੇ ਸਨ :

'ਬਾਵਾ ਜੀ, ਛੱਜੇ ਥੱਲੇ ਹੋ ਜਾਓ, ਗੜੇ ਬਹੁਤ ਪੈ ਰਹੇ ਹਨ।'

'ਬਾਵਾ ਜੀ, ਮੁਆਫ਼ ਕਰੋ, ਛੱਜੇ ਥੱਲੇ ਆ ਜਾਓ।'

ਗੜਿਆਂ ਦੇ ਖੜਾਕ, ਛੱਜਿਆਂ ਉੱਤੇ ਗੜੇ ਪੈਣ ਦੇ ਖੜਾਕ, ਹਵਾ ਨਾਲ ਚਾਦਰਾਂ ਖੜਕਣ ਦੇ ਖੜਾਕ ਨਾਲ ਇਕ ਬਹੁਤ ਹੀ ਡਰੌਣਾ ਦ੍ਰਿਸ਼ ਬਣ ਗਿਆ ਸੀ। ਗੜੇ ਤੇਜ਼ ਹੁੰਦੇ ਜਾ ਰਹੇ ਸਨ।

ਬਾਵੇ ਉੱਤੇ ਮੀਂਹ ਪੈ ਰਿਹਾ ਸੀ। ਉਸ ਉੱਤੇ ਗੜੇ ਪੈ ਰਹੇ ਸਨ। ਮੀਂਹ ਦੇ ਪਾਣੀ ਨਾਲ ਬਾਵੇ ਦੀ ਵਿਭੂਤੀ ਲਹਿੰਦੀ ਜਾ ਰਹੀ ਸੀ। ਹੇਠੋਂ ਕਣਕ ਭਿੰਨਾ ਬਹੁਤ ਸੋਹਣਾ ਰੰਗ ਨਿਕਲਦਾ ਆ ਰਿਹਾ ਸੀ। ਜਿਵੇਂ-ਜਿਵੇਂ ਵਿਭੂਤੀ ਲਹਿੰਦੀ ਜਾ ਰਹੀ ਸੀ, ਉਸ ਦੇ ਚਿਹਰੇ ਉੱਤੇ ਰੌਣਕ ਆ ਰਹੀ ਸੀ। ਅੱਖਾਂ ਵਿਚ ਅਨੋਖੀ ਚਮਕ ਆ ਰਹੀ ਸੀ। ਉਸ ਨੂੰ ਇਹੋ ਜਿਹੀ ਸ਼ਾਂਤੀ ਅੱਗੇ ਕਦੀ ਸਮਾਧੀ ਵਿਚ ਨਹੀ ਪ੍ਰਾਪਤ ਹੋਈ ਸੀ।

ਮੈਂ ਇਕ ਦੁਕਾਨ ਦੇ ਛੱਜੇ ਹੇਠਾਂ ਖੜੋਤਾ ਸਭ ਕੁਝ ਵੇਖ ਰਿਹਾ ਸਾਂ ਅਤੇ ਇਉਂ ਅਨੁਭਵ ਕਰ ਰਿਹਾ ਸਾਂ ਜਿਵੇਂ ਪਰਮਾਤਮਾ ਸਾਰੀਆਂ ਪੱਕੀਆਂ ਕਣਕਾਂ ਖ਼ਰਾਬ ਕਰ ਕੇ ਇਕ ਸਾਧੂ ਨੂੰ ਮੱਲੋ ਮੱਲੀ ਧੋਣ ਦਾ ਯਤਨ ਕਰ ਰਿਹਾ ਹੋਵੇ।

ਦੁਕਾਨਦਾਰ 'ਬਖ਼ਸ਼ ਲੈ, ਬਖ਼ਸ਼ ਲੈ' ਕਹੀ ਜਾ ਰਹੇ ਸਨ।

ਇਉਂ ਜਾਪਦਾ ਸੀ ਕਿ ਕੁੜੀ ਨੂੰ ਜਾਂ ਤਾਂ ਸਾਧੂ ਉੱਤੇ ਤਰਸ ਆ ਗਿਆ ਸੀ ਅਤੇ ਜਾਂ ਉਸ ਦੀ ਅਡੋਲਤਾ ਨਾਲ ਨਸ਼ਿਆ ਗਈ ਸੀ। ਉਹ ਕਾਹਲੀ ਨਾਲ ਛੱਜੇ ਦੇ ਹੇਠਲੇ ਥੜੇ ਤੋਂ ਉੱਤਰੀ, ਜਿਵੇਂ ਉਹ ਸਾਧੂ ਨੂੰ ਫੜ ਕੇ ਮੱਲੋਮੱਲੀ ਛੱਜੇ ਹੇਠਾਂ ਲਿਆਉਣਾ ਚਾਹੁੰਦੀ ਹੋਵੇ। ਕੁੜੀ ਦਾ ਪੈਰ ਤਿਲਕਿਆ। ਉਹ ਡਿੱਗ ਪਈ। ਲੋਕਾਂ ਦੇ ਚੁੱਕਦਿਆਂ-ਚੁੱਕਦਿਆਂ ਉਸ ਦੇ ਉੱਤੇ ਮੀਂਹ ਅਤੇ ਗੜੇ ਪੈ ਗਏ। ਉਸ ਦਾ ਪਾਊਡਰ ਲਹਿ ਗਿਆ। ਹੇਠੋਂ ਬਾਵੇ ਵਰਗਾ ਕਣਕ-ਵੰਨਾ ਰੰਗ ਨਿਕਲ ਆਇਆ।

ਮੀਂਹ ਦੇ ਪਾਣੀ ਵਿਚ ਘੁਲੀ ਵਿਭੂਤੀ ਅਤੇ ਘੁਲਿਆ ਪਾਊਡਰ ਝੂਠੇ ਬਜ਼ਾਰ ਵਿੱਚੋਂ ਰੁੜ੍ਹੇ ਜਾ ਰਹੇ ਸਨ। ਮੈਂ ਸੋਚ ਰਿਹਾ ਸਾਂ ਕਿ ਜੋ ਸਮਾਜ ਅਤੇ ਸਰਕਾਰ ਨਾ ਕਰ ਸਕੇ, ਮੀਂਹ ਨੇ ਕਰ ਵਿਖਾਇਆ।

## ਅਭਿਆਸ

**1. ਦੱਸੋ**—1. ਝੂਠੇ ਬਜ਼ਾਰ ਦੇ ਦੁਕਾਨਦਾਰਾਂ ਨੂੰ ਕਿਹੜੇ ਰਸ ਪ੍ਰਾਪਤ ਹੋ ਰਹੇ ਸਨ ?

2. ਸਾਧੂ ਨੇ ਗੁੱਸੇ ਵਿਚ ਮੁਟਿਆਰ ਨੂੰ ਕੀ ਕਿਹਾ ?
3. ਸਾਧੂ ਦੀਆਂ ਜਟਾਂ ਕਿਹੋ ਜਿਹੀਆਂ ਸਨ ?
4. ਕੁੜੀ ਕਿੱਦਾਂ ਡਿੱਗ ਪਈ ?
5. ਮੀਂਹ ਨਾਲ ਸਾਧੂ ਦਾ ਕੀ ਲਹਿ ਗਿਆ ਅਤੇ ਮੁਟਿਆਰ ਦਾ ਕੀ ਲਹਿ ਗਿਆ ?

**2. ਬਰੈਕਟਾਂ ਵਿਚ ਦਿੱਤੇ ਸਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਇਸ ਬਜ਼ਾਰ ਵਿਚ......ਵਿਕਦੀ ਹੈ। (ਉੱਨ, ਸਣ)
2. ਇਕ ਨੰਗਾ ਸਾਧੂ......ਵਾਲੇ ਪਾਸਿਉਂ ਆ ਰਿਹਾ ਸੀ। (ਘੰਟਾਘਰ, ਅਕਾਲ ਤਖ਼ਤ)
3. ਜੋ......ਅਤੇ ਸਰਕਾਰ ਨਾ ਕਰ ਸਕੇ। (ਸਮਾਜ, ਲੋਕ)
4. ਉਸ......ਨੂੰ ਇਹ ਪਿੱਛੇ ਛੱਡ ਆਇਆ ਹੈ। (ਦੁਕਾਨ, ਬਜ਼ਾਰ)
5. ......ਨੇ ਡਰ ਕੇ ਬੱਦਲਾਂ ਦੀ ਰਜ਼ਾਈ ਲੈ ਲਈ ਹੋਵੇ। (ਸੂਰਜ, ਚੰਦ)

**3. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਦੁਨਿਆਵੀ, ਸ਼ਿੰਗਾਰ, ਮਜਬੂਰ, ਵਿਭੂਤ, ਮਣਕੇ, ਧੁਆਂਖਿਆ, ਨਿਕਲ, ਭੀੜ, ਹੁਸਨ, ਸੁੰਦਰ।

**4. ਕਿਰਿਆ ਕਿੰਨੇ ਭਾਂਤ ਦੀ ਹੁੰਦੀ ਹੈ ? ਪਾਠ ਵਿੱਚੋਂ ਦਸ ਉਦਾਹਰਣਾਂ ਦਿਓ।**

**5. 'ਦਾਰ' ਪਿਛੇਤਰ ਲਾ ਕੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

1. ਦੁਕਾਨ—ਦੁਕਾਨਦਾਰ
2. ਟੱਬਰ—
3. ਚੌਕੀ—
4. ਜੱਥੇ—
5. ਚਿਲ੍ਹੇ—
6. ਠੇਕੇ—

**6. ਸਾਧੂ ਬਾਰੇ ਪੰਜ ਸ਼ਬਦ ਲਿਖੋ ।**

**7. ਇਹਨਾਂ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਖੋ :**

1. ਜਿਹੜਾ ਚੀਜ਼ ਵੇਚਦਾ ਹੈ । ( )
2. ਜਿਹੜਾ ਚੀਜ਼ ਖ਼ਰੀਦਦਾ ਹੈ । ( )
3. ਜਿਹੜਾ ਕੱਪੜਾ ਰੰਗਦਾ ਹੈ । ( )
4. ਜਿਹੜਾ ਕੱਪੜਾ ਸਿਉਂਦਾ ਹੈ । ( )
5. ਜਿਹੜਾ ਸੋਨੇ ਦੇ ਗਹਿਣੇ ਘੜਦਾ ਹੈ । ( )
6. ਜਿਹੜਾ ਮਿੱਟੀ ਦੇ ਭਾਂਡੇ ਬਣਾਉਂਦਾ ਹੈ । ( )
7. ਜਿਹੜਾ ਲੱਕੜ ਦਾ ਕੰਮ ਕਰਦਾ ਹੈ । ( )
8. ਜਿਹੜਾ ਲੋਹੇ ਦਾ ਕੰਮ ਕਰਦਾ ਹੈ । ( )
9. ਜਿਹੜਾ ਸੌਦੇ ਕਰਾਉਂਦਾ ਹੈ । ( )
10. ਜਿਹੜਾ ਦੇਸ਼ ਲਈ ਲੜਦਾ ਹੈ । ( )

**8. ਹੇਠ-ਲਿਖੇ ਵਾਕ ਪੂਰੇ ਕਰੋ :**

1. ਗਲ ਵਿਚ ਮਣਕਿਆਂ ਦੀ......
2. ਬਜ਼ਾਰ ਖ਼ਾਲੀ ਹੋ ਗਿਆ......
3. ਦੁਕਾਨਦਾਰ ਕਾਹਲੀ-ਕਾਹਲੀ ਆਪਣੀਆਂ......
4. ਉਸ ਦੇ ਅੰਗ-ਅੰਗ ਵਿੱਚੋਂ ਅਤਰ ਦੀ ਮਹਿਕ ਆ ਰਹੀ ਸੀ । ਇਉਂ ਜਾਪਦਾ ਸੀ ਜਿਵੇਂ......
5. ਮੀਂਹ ਦੇ ਪਾਣੀ ਵਿਚ ਘੁਲੀ ਵਿਭੂਤੀ ਤੇ ਘੁਲਿਆ......।

☐ ☐

ਪਾਠ ਅਠਾਰ੍ਹਵਾਂ

# ਸੁਲੱਖਣੀ ਲੋਹੜੀ*

(ਰੇਡੀਓ ਫ਼ੀਚਰ)

(ਬਹੁਤ ਪਿਆਰਾ ਗੀਤ ਉੱਭਰਦਾ ਹੈ : ਲੋਹੜੀ ਸੁਲੱਖਣੀ ਨੀ।)

(ਗੀਤ ਫੇਡ ਹੁੰਦਾ ਹੈ।)

(ਬਹੁਤ ਤੇਜ਼ ਹਵਾ ਚੱਲਣ ਦੀ ਸ਼ੂਕ ਸੁਣਾਈ ਦਿੰਦੀ ਹੈ।)

ਸੰਗੀਤ—ਬੀਬੀ ਜੀ ! ਬੜੀ ਠੰਢ ਏ, ਹੱਥ ਪੈਰ ਸੁੰਨ ਹੁੰਦੇ ਜਾਂਦੇ ਨੇ।

ਰੁਕਮਣੀ—ਬੇਟਾ, ਉੱਤੇ ਸ਼ਾਲ ਲੈ ਲੈ। ਪੋਹ ਦੇ ਮਹੀਨੇ ਦਾ ਠੱਕਾ ਵੱਗਦਾ ਏ, ਠੰਢ ਤਾਂ ਹੋਣੀ ਹੀ ਹੋਈ।

ਸੰਗੀਤ—ਬੀਬੀ ਜੀ ! ਸ਼ਾਲ ਤਾਂ ਲਈ ਹੋਈ ਏ। ਹੱਥ ਪੈਰ ਸੁੰਨ ਹੁੰਦੇ ਜਾਂਦੇ ਨੇ। ਸਵੇਰੇ ਕੋਰਾ ਵੀ ਬਹੁਤ ਪਊ।

ਰੁਕਮਣੀ—ਕੋਰੇ ਦਾ ਮਹੀਨਾ ਜੋ ਹੋਇਆ। ਇਹ ਠੰਢ ਤਾਂ ਲੋਹੜੀ ਦੀ ਧੂਣੀ ਸੇਕ ਕੇ ਹੀ ਹੱਟਣੀ ਏਂ।

ਸੰਗੀਤ—ਕਿੰਨੇ ਦਿਨ ਰਹਿੰਦੇ ਨੇ ਲੋਹੜੀ 'ਚ ?

ਰੁਕਮਣੀ—ਅਜੇ ਤਾਂ ਚੌਦਾਂ ਪੰਦਰਾਂ ਦਿਨ ਹੋਣੇ ਨੇ। ਸ਼ਾਇਦ ਪੋਹ ਅੱਜ ਚੌਦਾਂ ਦਿਨ ਗਿਆ ਹੈ।

ਸੰਗੀਤ—ਪੰਦਰਾਂ ਦਿਨਾਂ ਵਿਚ ਤਾਂ ਸਾਡੀ ਕੁਲਫ਼ੀ ਜੰਮ ਜਾਊ ਬੀਬੀ ਜੀ। ਆਪਾਂ ਹੁਣੇ ਧੂਣੀ ਬਾਲ ਲਈਏ।

ਰੁਕਮਣੀ—ਹੁਣੇ ਕਿਵੇਂ ਬਾਲ ਸਕਦੇ ਹਾਂ ?

ਸੰਗੀਤ—ਕਿਉਂ ਬੀਬੀ ਜੀ, ਜਦ ਠੰਢ ਬਹੁਤ ਹੋਵੇ, ਓਦੋਂ ਹੀ ਬਾਲਣੀ ਚਾਹੀਦੀ ਏ ਨਾ।

ਰੁਕਮਣੀ—ਨਹੀਂ, ਲੋਹੜੀ ਦੀ ਧੂਣੀ ਨਹੀਂ ਪਹਿਲਾਂ ਬਾਲੀ ਜਾ ਸਕਦੀ।

ਸੰਗੀਤ—ਕਦ ਬਾਲਾਂਗੇ ਫੇਰ ਬੀਬੀ ਜੀ ?

---

★ਰੇਡੀਓ ਸਟੇਸ਼ਨ ਜਲੰਧਰ ਤੋਂ 17-1-87 ਨੂੰ ਪ੍ਰਸਾਰਤ ਕੀਤਾ ਗਿਆ।

ਰੁਕਮਣੀ—ਲੋਹੜੀ ਦੀ ਧੂਣੀ ਪੋਹ ਦੀ ਅਖ਼ੀਰਲੀ ਰਾਤ ਨੂੰ ਬਾਲੀ ਜਾਂਦੀ ਏ ਅਤੇ ਸਾਲ ਵਿਚ ਇੱਕੋ ਵਾਰ ਬਾਲੀ ਜਾਂਦੀ ਏ।

ਸੰਗੀਤ—ਓਦੋਂ ਕਿਉਂ ?

ਰੁਕਮਣੀ—ਲੋਹੜੀ ਦੀ ਧੂਣੀ ਪਹਿਲਾਂ ਬਾਲ ਕੇ ਪੋਹ ਦੇ ਕੋਰੇ ਕੱਕਰ ਨੂੰ ਰੋਕਿਆ ਨਹੀਂ ਜਾ ਸਕਦਾ।

ਸੰਗੀਤ—ਫੇਰ ਕੀ ਫ਼ਾਇਦਾ ਲੋਹੜੀ ਦਾ ?

ਰੁਕਮਣੀ—ਲੋਹੜੀ ਦੀ ਧੂਣੀ ਨੇ ਪੋਹ ਦੇ ਸਾਰੇ ਮਹੀਨੇ ਦਾ ਕੱਕਰ ਕੋਰਾ ਗਰਮਾਉਣਾ ਹੁੰਦਾ ਹੈ ਜਿਸ ਕਰ ਕੇ ਮਹੀਨਾ ਮੁੱਕਣ 'ਤੇ ਹੀ ਲੋਹੜੀ ਬਾਲੀ ਜਾਂਦੀ ਏ। ਸਾਡੇ ਬਜ਼ੁਰਗਾਂ ਨੇ ਪਹਿਲਾਂ ਠੰਢ ਤੋਂ ਬਚਣ ਲਈ ਇਕ ਮੰਤਰ ਉਚਾਰਿਆ ਸੀ।

ਸੰਗੀਤ—ਮੰਤਰਾਂ ਨਾਲ ਠੰਢ ਥੋੜ੍ਹੀ ਹੱਟ ਸਕਦੀ ਏ।

ਰੁਕਮਣੀ—ਬਜ਼ੁਰਗਾਂ ਦਾ ਖ਼ਿਆਲ ਸੀ ਹੱਟ ਸਕਦੀ ਏ।

ਸੰਗੀਤ—ਕਿਵੇਂ ?

ਰੁਕਮਣੀ—ਉਹ ਮੰਤਰ ਰਾਹੀਂ ਸੂਰਜ ਅੱਗੇ ਬੇਨਤੀ ਕਰਦੇ ਸਨ।

ਸੰਗੀਤ—ਕਾਹਦੇ ਲਈ ?

ਰੁਕਮਣੀ—ਹੇ ਸੂਰਜ ਭਗਵਾਨ ! ਆਪਣੀਆਂ ਕਿਰਨਾਂ ਰਾਹੀਂ ਐਨਾ ਨਿੱਘ ਭੇਜ ਕਿ ਪੋਹ ਦੀ ਸਾਰੀ ਠੰਢ ਸਾਡਾ ਕੁਝ ਵਿਗਾੜ ਨਾ ਸਕੇ।

ਸੰਗੀਤ—ਫੇਰ ਲੋਹੜੀ ਦਾ ਕੀ ਸੰਬੰਧ ਹੋਇਆ ਮੰਤਰ ਨਾਲ ?

ਰੁਕਮਣੀ—ਸਾਡੇ ਬਜ਼ੁਰਗ ਲੋਹੜੀ ਵਾਲੀ ਰਾਤ ਸਾਂਝੀ ਧੂਣੀ ਬਾਲ ਕੇ ਸੂਰਜ ਦਾ ਧੰਨਵਾਦ ਕਰਦੇ ਸਨ ਕਿ ਸੂਰਜ ਨੇ ਉਨ੍ਹਾਂ ਨੂੰ ਪੋਹ ਦੀ ਠੰਢ ਤੋਂ ਬਚਾ ਲਿਆ ਏ।

ਸੰਗੀਤ—ਕੀ ਤੁਹਾਨੂੰ ਯਾਦ ਹੈ ਉਹ ਮੰਤਰ ?

ਰੁਕਮਣੀ—ਹਾਂ।

ਸੰਗੀਤ—ਸੁਣਾਓ ਫੇਰ।

ਰੁਕਮਣੀ—ਬੁਖ਼ਾਰਾ ਬੁਖ਼ਾਰੀ ਕਿੱਥੇ ਗਿਆ ?
ਸਨੇਰ ਪਰਬਤ ਵੱਲ।
ਸਨੇਰ ਪਰਬਤ ਕਿੱਥੇ ਗਿਆ ?
ਕਿਰਨਾਂ ਵੱਲ।
ਕਿਰਨਾਂ ਕਿੱਥੇ ਗਈਆਂ ?
ਸੂਰਜ ਵੱਲ।
ਸੂਰਜ ਕਿੱਥੇ ਗਿਆ ?
ਅਗਨੀ ਵੱਲ।

ਅਗਨੀ ਜਲੇ ਕਿਰਨ ਤਪਾਏ।
ਹਿੰਮ ਨਿਗਲੇ ਸੀਤ ਮੁਕਾਏ।
ਹਰ ਜੀਵ ਦਾ ਰਤ ਗਰਮਾਏ।
ਸਭ ਨੇ ਅੱਗੇ ਸੀਸ ਝੁਕਾਏ।

ਸੰਗੀਤ—ਬਹੁਤ ਵਧੀਆ ਮੰਤਰ ਏ।

ਰੁਕਮਣੀ—ਪੁਰਾਣੇ ਬਜ਼ੁਰਗ ਜਦ ਝੱਖੜ ਝੁਲਦਾ ਸੀ, ਕੋਰਾ ਪੈਂਦਾ ਸੀ, ਤਾਂ ਇਹ ਮੰਤਰ ਸਵੇਰੇ ਇਸ਼ਨਾਨ ਕਰ ਕੇ ਉਚਾਰਿਆ ਕਰਦੇ ਸਨ।

ਸੰਗੀਤ—ਅੱਛਾ ਜੀ।

ਰੁਕਮਣੀ—ਪਿਤਾ ਜੀ ਤਾਂ ਲੋਹੜੀ ਵਾਲੀ ਰਾਤ ਇਹ ਵੀ ਕਿਹਾ ਕਰਦੇ ਸਨ।

ਸੰਗੀਤ—ਕੀ ?

ਰੁਕਮਣੀ—ਸੂਰਜ ਭਗਵਾਨ ਆਪਣੀਆਂ ਕਿਰਨਾਂ ਨੂੰ ਆਖ ਕਲ੍ਹ ਸਵੇਰ ਤੋਂ ਸਾਡਾ ਲਹੂ ਗਰਮਾਉਣ ਲੱਗ ਪਵੇ।

ਸੰਗੀਤ—ਕੀ ਸੂਰਜ ਬੇਨਤੀ ਮੰਨ ਕੇ ਲੋਕਾਂ ਦਾ ਲਹੂ ਗਰਮਾਉਂਦਾ ਸੀ ?

ਰੁਕਮਣੀ—ਹਾਂ ਬੇਟਾ, ਸੂਰਜ ਲੋਹੜੀ ਦੀ ਧੂਣੀ ਸੇਕ ਕੇ ਮਾਘੀ ਦੀ ਸਵੇਰੇ ਨੂੰ ਮਕਰ (ਸ਼ਨੀ) ਰਾਸ਼ੀ ਵਿਚ ਚਲਾ ਜਾਂਦਾ ਹੈ ਅਤੇ ਉਸ ਦੀਆਂ ਕਿਰਨਾਂ ਆਪਣੇ ਆਪ ਸਾਡੇ ਲਹੂ ਦੇ ਲਾਲ ਰਤਾਣੂਆਂ ਨੂੰ ਗਰਮਾਉਣ ਲੱਗ ਪੈਂਦੀਆਂ ਹਨ। ਠੰਢ ਨਾਲ ਲਤਾੜਿਆ ਸਾਡਾ ਲਹੂ ਪੰਘਰ ਜਾਂਦਾ ਹੈ। ਕੋਰੇ ਅਤੇ ਕੱਕਰ ਦੇ ਮਾਰੇ ਰੁੱਖ ਮੁੜ ਮੌਲ ਪੈਂਦੇ ਹਨ। ਠੰਢ ਕਰ ਕੇ ਹੀ ਪੋਹ ਦੇ ਮਹੀਨੇ ਵਿਆਹ ਨਹੀਂ ਕੀਤੇ ਜਾਂਦੇ।

ਸੰਗੀਤ—ਕਿਉਂ ?

ਰੁਕਮਣੀ—ਠੰਢ ਨਾਲ ਸਰੀਰ ਵਿਚ ਚਾਅ ਅਤੇ ਉਮਾਹ ਮਰੇ ਹੋਏ ਹੁੰਦੇ ਹਨ।

ਸੰਗੀਤ—ਤਾਂ ਤੇ ਬੜੇ ਸਿਆਣੇ ਸਨ ਸਾਡੇ ਬਜ਼ੁਰਗ।

ਰੁਕਮਣੀ—ਨਿਰੇ ਸਿਆਣੇ ਹੀ ਨਹੀਂ, ਦੂਰ-ਅੰਦੇਸ਼ ਵੀ ਬਹੁਤ ਸਨ। ਉਨ੍ਹਾਂ ਨੇ ਹਰ ਤਿਓਹਾਰ ਸਰੀਰਕ ਅਰੋਗਤਾ ਅਤੇ ਸਾਂਝੀ ਸਵੈ-ਸੁਰੱਖਿਆ ਲਈ ਆਰੰਭਿਆ ਸੀ।

ਸੰਗੀਤ—ਰਾਮੀ ਦੀ ਕੁੜੀ ਕਹਿੰਦੀ ਸੀ ਐਤਕੀਂ ਉਨ੍ਹਾਂ ਨੇ ਲੋਹੜੀ ਵੰਡਣੀ ਏਂ। ਬੀਬੀ ਜੀ ! ਕੀ ਉਨ੍ਹਾਂ ਨੇ ਲੋਹੜੀ ਬਾਲਣ ਲਈ ਪਾਥੀਆਂ ਅਤੇ ਲੱਕੜੀਆਂ ਵੰਡਣੀਆਂ ਨੇ ?

ਰੁਕਮਣੀ—ਨਹੀਂ ਬਾਲਣ ਅਤੇ ਪਾਥੀਆਂ ਤਾਂ ਕੁੜੀਆਂ ਘਰ ਘਰ ਜਾ ਕੇ ਅਤੇ ਲੋਹੜੀ ਦੇ ਗੀਤ ਗਾ ਕੇ ਮੰਗ ਕੇ ਲਿਆਉਣਗੀਆਂ।

ਸੰਗੀਤ—ਫੇਰ ਉਨ੍ਹਾਂ ਨੇ ਕੀ ਵੰਡਣਾ ਏਂ ?

ਰੁਕਮਣੀ—ਉਨ੍ਹਾਂ ਦੇ ਘਰ ਮੁੰਡਾ ਜੰਮਿਆ ਏ। ਉਹ ਗੁੜ, ਮੂੰਗਫਲੀ, ਰਿਉੜੀਆਂ,

ਚਿੜਵੇ, ਖਜੂਰਾਂ ਅਤੇ ਗਰਮ ਚੀਜ਼ਾਂ ਵੰਡਣਗੇ। ਇਨ੍ਹਾਂ ਚੀਜ਼ਾਂ ਨੂੰ ਵੰਡਣਾ ਲੋਹੜੀ ਵੰਡਣਾ ਕਹਿੰਦੇ ਨੇ। ਕੀ ਤੈਨੂੰ ਨਹੀਂ ਪਤਾ ?

ਸੰਗੀਤ—ਕਾਹਦਾ ਜੀ ?

ਰੁਕਮਣੀ—ਲੋਹੜੀ ਅਸਲ ਵਿਚ ਕੁਲ ਦੇ ਵਾਧੇ ਦਾ ਰੰਗੀਲਾ ਸਾਂਝਾ ਤਿਉਹਾਰ ਏ, ਏਸ ਲਈ ਨਵੇਂ ਵਿਆਹੇ ਜੋੜੇ ਦੀ ਖ਼ੁਸ਼ੀ ਵਿਚ ਲੋਹੜੀ ਵੰਡੀ ਜਾਂਦੀ ਏ। ਮੁੰਡਾ ਜੰਮਣ ਦੀ ਵੀ ਲੋਹੜੀ ਵੰਡੀ ਜਾਂਦੀ ਏ ਕਿਉਂਕਿ ਕੁਲ ਦਾ ਵਾਧਾ ਮੁੰਡੇ ਨਾਲ ਹੁੰਦਾ ਏ।

ਸੰਗੀਤ—ਸਾਡੇ ਭੈਣ ਜੀ ਤਾਂ ਕਿਹਾ ਕਰਦੇ ਨੇ ਕਿ ਲੋਹੜੀ ਬਾਲਣੀ ਅੱਗ ਦੀ ਪੂਜਾ ਏ।

ਰੁਕਮਣੀ—ਤੁਹਾਡੇ ਭੈਣ ਜੀ ਠੀਕ ਕਹਿੰਦੇ ਨੇ। ਲੋਹੜੀ ਬਾਲਣੀ ਸੱਚੀਂ ਅੱਗ ਦੀ ਪੂਜਾ ਏ।

ਸੰਗੀਤ—ਕੀ ਪੁਰਾਣੇ ਲੋਕ ਅੱਗ ਦੀ ਪੂਜਾ ਕਰਦੇ ਸਨ ?

ਰੁਕਮਣੀ—ਜਿਹੜੀ ਚੀਜ਼ ਸੁੱਖ ਦੇਵੇ, ਉਸ ਦਾ ਸਤਿਕਾਰ ਅਤੇ ਪੂਜਾ ਕਰਨੀ ਹੀ ਚਾਹੀਦੀ ਏ।

ਸੰਗੀਤ—ਬੀਬੀ ਜੀ, ਇਹ ਤਾਂ ਠੀਕ ਏ।

ਰੁਕਮਣੀ—ਅੱਗ ਨਾਲ ਮਨੁੱਖ ਨੇ ਭੋਜਨ ਪਕਾਉਣਾ ਸਿਖਿਆ। ਅੱਗ ਬਾਲ ਕੇ ਪਹਿਲੇ ਪੁਰਾਣੇ ਲੋਕਾਂ ਨੇ ਜੰਗਲੀ ਜਾਨਵਰਾਂ ਤੋਂ ਆਪਣੀ ਸੁਰੱਖਿਆ ਕੀਤੀ। ਮਨੁੱਖ ਨੇ ਅੱਗ ਨਾਲ ਹੀ ਚਾਨਣ ਕਰਨਾ ਸਿਖਿਆ। ਅੱਗ ਜੀਵਨ ਦਾ ਚਿੰਨ੍ਹ ਏ। ਤਦੇ ਕਿਹਾ ਜਾਂਦਾ ਏ.....

ਸਗੀਤ—ਕੀ ਬੀਬੀ ਜੀ ?

ਰੁਕਮਣੀ—ਚੁੱਲ੍ਹੇ ਲੋਹਾਂ ਤੱਪਦੇ ਰਹਿਣ। ਹਰ ਘਰ ਦੀਵਾ ਜਗਦਾ ਰਹੇ। ਸੋ ਬੇਟੀ! ਲੋਹੜੀ ਬਾਲਣੀ, ਲੋਹੜੀ ਵੰਡਣੀ ਜੀਵਨ ਦੇ ਯੱਗ ਦੀ ਪੂਜਾ ਏ। ਚਾਨਣ ਦੀ ਪੂਜਾ ਏ। ਬੇਟੀ ਅੱਗ ਦਾ ਸੇਕ ਅਤੇ ਅੱਗ ਦਾ ਚਾਨਣ ਜੀਵਨ ਦੀਆਂ ਰੱਖਾਂ ਹਨ।

ਸੰਗੀਤ—ਤਦੇ ਤੁਸੀਂ ਜਦ ਭਰਜਾਈ ਜੀ ਦੇ ਕਾਕਾ ਹੋਇਆ ਸੀ, ਸਵਾ ਮਹੀਨਾ ਦੀਵਾ ਜਗਾਈ ਰਖਿਆ ਸੀ ?

ਰੁਕਮਣੀ—ਅਖੰਡ ਪਾਠ ਸਮੇਂ ਜੋਤ ਵੀ ਏਸੇ ਲਈ ਜਗਾਈ ਜਾਂਦੀ ਏ।

ਸੰਗੀਤ—ਕੀ ਏਸ਼ਿਆਈ ਖੇਡਾਂ ਵਿਚ ਇਸੇ ਕਰ ਕੇ ਹੀ ਸੋਲਾਂ ਦਿਨ ਮਸ਼ਾਲ ਜਗਾਈ ਰੱਖੀ ਸੀ ?

ਰੁਕਮਣੀ—ਹਾਂ ਬੇਟੀ, ਤਾਂ ਜੋ ਖੇਡਾਂ ਉਤਸ਼ਾਹ ਨਾਲ ਖੇਡੀਆਂ ਜਾਣ। ਖੇਡਾਂ ਵਿਚ ਕੋਈ ਵਿਘਨ ਨਾ ਪਵੇ। (ਬਦਲ ਕੇ) ਕਈ ਤਾਂ ਲੋਹੜੀ ਨੂੰ ਤਿਲਾਂ, ਰੇਓੜੀਆਂ ਅਤੇ ਚਿੜਵਿਆਂ ਦਾ ਤਿਓਹਾਰ ਕਹਿੰਦੇ ਨੇ, ਕਿਉਂਕਿ ਇਹ ਚੀਜ਼ਾਂ ਇਸ ਦਿਨ ਹੀ ਵੰਡੀਆਂ ਜਾਂਦੀਆਂ ਨੇ।

ਸੰਗੀਤ—ਪਿਛਲੇ ਸਾਲ ਕਈ ਕਮਲੀਆਂ ਜ਼ਨਾਨੀਆਂ ਧੂਣੀ ਵਿਚ ਇਹ ਚੀਜ਼ਾਂ ਸੁੱਟੀ ਜਾਂਦੀਆਂ ਸਨ।

ਰੁਕਮਣੀ—ਧੂਣੀ ਵਿਚ ਰੇਉੜੀਆਂ ਸੁੱਟਣਾ ਕਮਲਪੁਣਾ ਨਹੀਂ, ਸ਼ਗਨ ਏ।

ਸੰਗੀਤ—ਸ਼ਗਨ ? ਚੰਗੀ ਮਿੱਠੀ ਸੁਆਦੀ ਚੀਜ਼ ਨੂੰ ਸਾੜਨਾ ਸ਼ਗਨ ਕਿਵੇਂ ਹੋਇਆ ਬੀਬੀ ਜੀ ?

ਰੁਕਮਣੀ—ਬੇਟੀ, ਲੋਹੜੀ ਬਾਲਣੀ ਅਸਲ ਵਿਚ ਇਕ ਭਾਂਤ ਦਾ ਸਾਂਝਾ ਸਮਾਜਕ ਹਵਨ ਏ। ਪੋਹ ਦੀ ਠੰਢ ਨਾਲ ਜੰਮਿਆ ਵਾਤਾਵਰਣ ਗਰਮਾਉਣ ਵਾਲਾ ਹਵਨ ਏ। ਸੋ ਹਵਨ ਦੀ ਅੱਗ ਨੂੰ ਮਹਿਕਾਉਣ ਲਈ ਇਹ ਚੀਜ਼ਾਂ ਅੱਗ ਵਿਚ ਸੁੱਟੀਆਂ ਜਾਂਦੀਆਂ ਹਨ। (ਬਦਲ ਕੇ) ਇਹ ਚੀਜ਼ਾਂ ਲੋਹੜੀ ਮਗਰੋਂ ਉਂਜ ਵੀ ਨਹੀਂ ਖਾਣੀਆਂ ਚਾਹੀਦੀਆਂ।

ਸੰਗੀਤ—ਕਿਉਂ ?

ਰੁਕਮਣੀ—ਤੈਨੂੰ ਦੱਸਿਆ ਤਾਂ ਹੈ ਕਿ ਮਾਘ ਦੇ ਮਹੀਨੇ ਦੀ ਪਹਿਲੀ ਕਿਰਨ ਸਾਡਾ ਖ਼ੂਨ ਗਰਮਾਉਣ ਲੱਗ ਪੈਂਦੀ ਏ, ਏਸ ਲਈ ਰਿਉੜੀਆਂ ਅਤੇ ਤਿਲ ਆਦਿ ਗਰਮ ਚੀਜ਼ਾਂ ਲੋਹੜੀ ਤੋਂ ਮਗਰੋਂ ਨਹੀਂ ਖਾਣੀਆਂ ਚਾਹੀਦੀਆਂ। ਪੋਹ ਮਹੀਨੇ ਦੀਆਂ ਸਾਰੀਆਂ ਬਚੀਆਂ ਰਿਉੜੀਆਂ ਅਤੇ ਤਿਲ ਆਦਿ ਚੀਜ਼ਾਂ ਲੋਹੜੀ ਦੀ ਧੂਣੀ ਵਿਚ ਸੁੱਟ ਦੇਣੀਆਂ ਚਾਹੀਦੀਆਂ ਨੇ, ਤਾਂ ਜੋ ਕੋਈ ਬੱਚਾ ਗਲਤੀ ਨਾਲ ਨਾ ਖਾ ਲਵੇ।

ਸੰਗੀਤ—ਕਮਾਲ ਏ, ਮੈਂ ਤਾਂ ਧੂਣੀ ਵਿਚ ਰਿਉੜੀਆਂ ਸੁੱਟਣ ਵਾਲੀਆਂ ਨੂੰ ਮੂਰਖ ਹੀ ਸਮਝਦੀ ਸਾਂ।

ਰੁਕਮਣੀ—ਬੇਟਾ ! ਜਦ ਅਸਲੀ ਗੱਲ ਦਾ ਪਤਾ ਨਾ ਹੋਵੇ ਤਾਂ ਗਲਤੀ ਲੱਗ ਹੀ ਜਾਇਆ ਕਰਦੀ ਏ। ਅੱਛਾ ਆਪਣੇ ਪਿਤਾ ਜੀ ਨੂੰ ਸੱਦ ਲਿਆ।

(ਬਹੁਤ ਤੇਜ਼ ਹਵਾ ਚੱਲਣ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਸੰਗੀਤ—ਮੈਨੂੰ ਤਾਂ ਠੰਢ ਲੱਗਦੀ ਏ।

ਰੁਕਮਣੀ—ਏਸ ਉਮਰ ਵਿਚ ਐਨੀ ਠੰਢ ਨਹੀਂ ਮੰਨੀ ਦੀ।

ਸੰਗੀਤ—ਲੈ ਪਿਤਾ ਜੀ ਆਪੇ ਆ ਗਏ।

(ਹਰੀ ਸਿੰਘ ਆਉਂਦਾ ਹੈ।)

ਰੁਕਮਣੀ—ਮੈਂ ਕਿਹਾ ਸੰਗੀਤ ਦੇ ਭਾਈਆ ਕੁੜੀ ਨੂੰ ਤਿਉਹਾਰ ਭੇਜਣੈ। ਚੀਜ਼ਾਂ ਲੈ ਆਉਂਦਾ।

ਹਰੀ ਸਿੰਘ—ਅਜੇ ਤਾਂ ਬੜੇ ਦਿਨ ਨੇ।

ਰੁਕਮਣੀ—ਲੋਹੜੀ ਤਾਂ ਆਈ ਖੜੀ ਏ। ਸਿਆਲ ਦਾ ਦਿਨ ਤਾਂ ਅੱਖ ਝਮਕਦਿਆਂ ਲੰਘ ਜਾਂਦਾ ਏ। ਨਾਲੇ ਕੁੜੀ ਨੂੰ ਬਜ਼ਾਰ ਦੀਆਂ ਚੀਜ਼ਾਂ ਨਹੀਂ ਭੇਜਣੀਆਂ। ਪਤਾ ਨਹੀਂ

ਬਜ਼ਾਰ ਵਾਲੇ ਘਿਉ ਦੀ ਥਾਂ ਕਿਹੜਾ ਤੇਲ ਜਾਂ ਚਰਬੀ ਪਾਉਂਦੇ ਨੇ। ਮੈਂ ਤਾਂ ਸਾਰੀਆਂ ਚੀਜ਼ਾਂ ਘਰ ਬਣਾਉਣੀਆਂ ਨੇ।

ਹਰੀ ਸਿੰਘ—ਘਰ ਹੀ ਬਣਾ ਲਈਂ, ਪਰ ਕੀ ਕੁਝ ਚਾਹੀਦੈ ?

ਰੁਕਮਣੀ—ਕੁੜੀ ਲਈ ਰੇਸ਼ਮੀ ਸੂਟ, ਪ੍ਰਾਹੁਣੇ ਲਈ ਪੱਗ। ਪੰਜ ਕਿੱਲੋ ਮੂੰਗੀ ਦੀਆਂ ਪਿੰਨੀਆਂ, ਪੰਜ ਕਿੱਲੋ ਚੌਲਾਂ ਦੀਆਂ ਪਿੰਨੀਆਂ। ਇੱਕੀ ਵੱਡੀਆਂ ਮੱਠੀਆਂ, ਇਕ ਕਿੱਲੋ ਮੂੰਗਫਲੀ. ਇਕ ਕਿੱਲੋ ਖੰਡ ਦੀਆਂ ਰਿਉੜੀਆਂ, ਇਕ ਕਿੱਲੋ ਖਜੂਰਾਂ, ਪਾ ਭੁੱਗਾ, ਪਾ ਚਿੜਵੇ, ਇਕ ਕਿੱਲੋ ਚੌਲ ਅਤੇ ਇਕ ਕਿੱਲੋ ਮੋਠ।

ਹਰੀ ਸਿੰਘ– ਐਨਾ ਕੁਝ ?

ਰੁਕਮਣੀ—ਇਹ ਕਿਤੇ ਬਹੁਤੈ ? ਸੁੱਖ ਨਾਲ ਕੁੜੀ ਦਾ ਪਹਿਲਾ ਤਿਉਹਾਰ ਏ। ਕੁੜੀ ਨੇ ਆਪਣੇ ਸ਼ਰੀਕਾਂ ਵਿਚ ਵੰਡਣੀ ਏਂ। ਰਸਦ ਪਹਿਲਾਂ ਲਿਆ ਦਿਉ, ਬਾਕੀ ਚੀਜ਼ਾਂ ਭਾਵੇਂ ਲੋਹੜੀ ਤੋਂ ਇਕ ਦਿਨ ਪਹਿਲਾਂ ਲਿਆ ਦੇਣੀਆਂ। ਚੌਲ ਅਤੇ ਮੋਠ ਘਰ ਹੈਗੇ ਨੇ।

ਹਰੀ ਸਿੰਘ – ਕਲ੍ਹ ਲਿਆ ਦਿਆਂਗਾ, ਕਲ੍ਹ ਮੈਂ ਜਸਵੰਤ ਵੱਲ ਜਾਣੈ। ਜ਼ਮੀਨ ਦੀ ਵਟਾਈ ਦਾ ਹਿਸਾਬ-ਕਿਤਾਬ ਵੀ ਤਾਂ ਲੋਹੜੀ ਨੂੰ ਹੀ ਕਰਨਾ ਹੁੰਦੈ।

ਰੁਕਮਣੀ—ਕਹਿ ਆਓ ਜ਼ਿਮੀਂਦਾਰਾਂ ਦਾ ਅਸਲੀ ਵਰ੍ਹਾ ਮਾਘੀ ਤੋਂ ਆਰੰਭ ਹੁੰਦੈ। ਆਪਣਾ ਕਮਾਦ ਤਾਂ ਐਤਕੀਂ ਮਾਰਿਆ ਗਿਆ ਏ, ਏਸ ਲਈ ਕਿਸੇ ਨੂੰ ਰਹੁ ਲਈ ਕਹਿ ਛੱਡਿਉ ਹੁਣੇ। ਲੋਕ ਅੱਜ ਕਲ੍ਹ ਗੰਨੇ ਪੀੜਦੇ ਨਹੀਂ, ਮਿੱਲ ਵਿਚ ਸੁੱਟ ਆਉਂਦੇ ਨੇ।

(ਹਰੀ ਸਿੰਘ ਜਾਂਦਾ ਹੈ।)

ਹਰੀ ਸਿੰਘ—(ਜਾਂਦਾ ਹੋਇਆ) ਚਿਤਾ ਨਾ ਕਰ, ਕਿਸੇ ਨੂੰ ਕਹਿ ਕੇ ਪਿੜਾ ਲਵਾਂਗਾ ਇਕ ਪੂਲਾ ਗੰਨਿਆਂ ਦਾ।

ਸੰਗੀਤ—ਬੀਬੀ ਜੀ, ਭਲਾ ਚੌਲ ਅਤੇ ਮੋਠ ਕੀ ਕਰਨੇ ਨੇ ?

ਰੁਕਮਣੀ—ਲੋਹੜੀ ਵਾਲੀ ਰਾਤ ਖਿੱਚੜੀ ਧਰਨ ਲਈ।

ਸੰਗੀਤ—ਇਹ ਕਿਹੜੀ ਜੁਗਾਤ ਹੋਈ ਭਲਾ ?

ਰੁਕਮਣੀ—ਧੀਏ ! ਇਹ ਹਿਕਮਤ ਦਾ ਸ਼ਗਨ ਏ।

ਸੰਗੀਤ—ਸ਼ਗਨ ?

ਰੁਕਮਣੀ– ਹਾਂ ਬੇਟਾ ! ਤੈਨੂੰ ਦੱਸਿਆ ਤਾਂ ਏ ਕਿ ਮਾਘੀ ਦੀ ਪਹਿਲੀ ਕਿਰਨ ਨਾਲ ਸਾਡੇ ਲਹੂ ਵਿਚ ਗਰਮੀ ਆਉਣ ਲੱਗ ਪੈਂਦੀ ਏ। ਇਸ ਲਈ ਮਾਘੀ ਨੂੰ ਸਵੇਰੇ ਸਾਡਾ ਪੇਟ ਸਾਫ਼ ਹੋਣਾ ਚਾਹੀਦੈ। ਇਸ ਲਈ ਲੋਹੜੀ ਵਾਲੀ ਰਾਤ ਰਹੁ ਦੀ ਖੀਰ, ਸਰ੍ਹੋਂ ਦਾ ਸਾਗ ਅਤੇ ਮੋਠਾਂ ਦੀ ਖਿਚੜੀ ਰਿੰਨ੍ਹੇ ਜਾਂਦੇ ਨੇ। ਤਿੰਨੇ ਪੇਟ ਸਾਫ਼ ਕਰਦੇ ਨੇ।

ਸੰਗੀਤ—ਤਾਂ ਤੇ ਬਹੁਤ ਵਧੀਆ ਗੱਲ ਏ। ਸਾਡੀ ਭੈਣ ਜੀ ਨੇ ਤਾਂ ਸਾਨੂੰ ਕਦੀ ਇਉਂ ਦੱਸਿਆ ਨਹੀਂ।

ਰੁਕਮਣੀ—ਉਹ ਵਿਚਾਰੀ ਨਵੇਂ ਜ਼ਮਾਨੇ ਦੀ ਏ। ਉਸ ਨੂੰ ਕੀ ਪਤੈ ਕਿ ਸਾਡੇ ਬਜ਼ੁਰਗਾਂ ਨੇ ਹਰ ਰਸਮ, ਹਰ ਸ਼ਗਨ ਸਰੀਰ ਦੀ ਅਰੋਗਤਾ ਅਤੇ ਸਾਂਝੇ ਸਮਾਜ ਦੀ ਭਲਾਈ ਲਈ ਬਣਾਏ ਸਨ. ਪਰ ਅਸੀਂ ਸਭ ਕੁਝ ਭੁਲਾ ਦਿੱਤਾ ਏ। (ਬਦਲ ਕੇ) ਅਸੀਂ ਆਪਣਾ ਵਿਰਸਾ ਵਿਸਾਰ ਕੇ ਦੁਖੀ ਹੋ ਰਹੇ ਹਾਂ। ਹਰ ਰਸਮ, ਆਪਣੇ ਦੇਸ਼ ਦੇ ਹਵਾ ਪਾਣੀ, ਸੋਚ ਵਿਚਾਰ ਅਤੇ ਧਾਰਮਿਕ ਅਕੀਦਿਆਂ ਅਨੁਸਾਰ ਹੁੰਦੀ ਏ। ਇਹ ਰਸਮਾਂ ਸਾਨੂੰ ਇਕ ਮੁੱਠ ਰੱਖਦੀਆਂ ਹਨ।

ਕੁੜੀਆਂ ਦੀ ਆਵਾਜ਼—ਨੀ ਸੰਗੀਤ, ਤੂੰ ਅਜੇ ਅੰਦਰ ਹੀ ਬੈਠੀ ਏਂ। ਝੱਟਪੱਟ ਆ ਲੋਹੜੀ ਮੰਗਣ ਜਾਣੈ।

(ਕੁੜੀਆਂ ਦੇ ਆਉਣ ਦੀਆਂ ਆਵਾਜ਼ਾਂ, ਕੁੜੀਆਂ ਦੇ ਗਹਿਣਿਆਂ ਦੇ ਛਣਕਾਰ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਸੰਗੀਤ—ਲੋਹੜੀ ਵਿਚ ਤਾਂ ਅਜੇ ਪੰਦਰਾਂ ਦਿਨ ਨੇ।

ਕੁੜੀਆਂ—ਨੀ ਪੰਦਰਾਂ ਦਿਨ ਬਹੁਤੇ ਨੇ ?

ਸੰਗੀਤ—ਬੀਬੀ ਜੀ ! ਘਰ-ਘਰ ਜਾ ਕੇ ਪਾਥੀਆਂ ਮੰਗਣ ਦਾ ਕੀ ਮਤਲਬ ਏ ? ਇਕ ਦੋ ਘਰਾਂ ਤੋਂ ਬਾਲਣ ਇਕੱਠਾ ਨਾ ਕਰ ਲਈਏ ?

ਰੁਕਮਣੀ—ਬੇਟੀ ! ਸਾਰੇ ਪਿੰਡ ਦੀਆਂ ਸੁਆਣੀਆਂ ਅਤੇ ਧੀਆਂ ਦੀਆਂ ਪੱਥੀਆਂ ਪਾਥੀਆਂ ਨਾਲ ਬਾਲੀ ਸਾਂਝੀ ਧੂਣੀ ਦੀ ਅੱਗ ਹੀ ਸਾਡੀ ਸੱਭਿਆਚਾਰਕ ਸਾਂਝ ਸਿਰਜ ਸਕਦੀ ਏ। ਸਾਨੂੰ ਪੂਰਨ ਪੰਜਾਬੀ ਬਣਾ ਸਕਦੀ ਏ।

ਕੁੜੀਆਂ—ਨੀ ਆ ਵੀ, ਕੀ ਕਹਾਣੇ ਪਾਉਣ ਲੱਗ ਪਈ ਏਂ।

ਰੁਕਮਣੀ—ਜਾ ਬੇਟਾ, ਕੁੜੀਆਂ ਨਾਲ ਰਲ ਕੇ ਲੋਹੜੀ ਮੰਗ। ਰਲ ਕੇ ਲੋਹੜੀ ਮੰਗਣ ਨਾਲ ਸਭ ਭੇਦ ਮਿੱਟ ਜਾਂਦੇ ਨੇ। ਤਦੇ ਸਾਡੇ ਵਡੇਰੇ ਲੋਹੜੀ ਮੰਗਣ ਨੂੰ ਬਾਲ-ਭਗਤੀ ਕਿਹਾ ਕਰਦੇ ਸਨ। (ਬਦਲ ਕੇ) ਨਾਲੇ ਕੁੜੀਆਂ ਨਾਲ ਰਲ ਕੇ ਹੱਸਣ ਖੇਡਣ ਦਾ ਵੇਲਾ ਮੁੜ ਕਿੱਥੋਂ ਲੱਭਣੈਂ। ਕਈਆਂ ਨੇ ਤਾਂ ਅਗਲੇ ਸਾਲ ਡਾਰੋਂ ਵਿੱਛੜ ਜਾਣੈਂ। ਕੁੜੀਆਂ ਤਾਂ ਚਿੜੀਆਂ ਦਾ ਚੰਬਾ ਹੁੰਦੈ, ਪਤਾ ਨਹੀਂ ਕਦੋਂ ਉੱਠ ਜਾਵੇ।

(ਕੁੜੀਆਂ ਦੇ ਜਾਣ ਦੀ ਆਵਾਜ਼)

ਰੁਕਮਣੀ—ਕੁੜੀਓ, ਕੋਈ ਘਰ ਨਾ ਛੱਡਿਓ।

ਇਕ ਕੁੜੀ—(ਦੂਰੋਂ) ਤਾਈ, ਅਸੀਂ ਲੰਬੜਾਂ ਦੇ ਨਹੀਂ ਜਾਣਾ। ਹੋਰ ਸਭ ਘਰੀਂ ਜਾਵਾਂਗੀਆਂ।

ਰੁਕਮਣੀ—ਕਿਉਂ ?

ਕੁੜੀ—ਉਹਨਾਂ ਦੀ ਧੀ ਸਾਡੇ ਨਾਲ ਸਿੱਧੇ ਮੂੰਹ ਗੱਲ ਨਹੀਂ ਕਰਦੀ।

ਰੁਕਮਣੀ—ਕੋਈ ਗੱਲ ਨਹੀਂ। ਰਲ ਕੇ ਲੋਹੜੀ ਮੰਗਣ ਨਾਲ ਅਤੇ ਘਰ-ਘਰ ਜਾਣ ਨਾਲ ਸਭ ਗੁੱਸੇ ਮਿੱਟ ਜਾਣਗੇ। ਇਹੋ ਤਾਂ ਲੋਹੜੀ ਦਾ ਕਮਾਲ ਏ। ਇਹ ਤਿਉਹਾਰ ਭੇਦ ਮਿਟਾ ਕੇ ਸਾਂਝਾਂ ਉਸਾਰਨ ਲਈ ਬਜ਼ੁਰਗਾਂ ਨੇ ਬਣਾਇਆ ਏ। ਸੋ ਸਭ ਦੇ ਜਾਓ। ਹੱਸਦੀਆਂ ਜਾਓ, ਗਾਉਂਦੀਆਂ ਜਾਓ। ਹਸਾਉਂਦੀਆਂ ਜਾਓ।

(ਫੇਡ ਆਊਟ)

(ਫੇਡ ਇੰਨ) (ਕੁੜੀਆਂ ਦੇ ਗਹਿਣਿਆਂ ਦੇ ਛਣਕਾਰ ਦਾ ਸੰਗੀਤ ਉੱਭਰਦਾ ਹੈ। ਨਾਲ ਗੀਤ ਚਲਦਾ ਹੈ।)

ਕੁੜੀਆਂ—ਅਸੀਂ ਆਈਆਂ ਕੁੜੇ।
ਆਈਆਂ ਲੰਬੜਾਂ ਦੇ ਵਿਹੜੇ ਕੁੜੇ।
ਆਈਆਂ ਨੂੰ ਲੇਪ ਤੁਲਾਈਆਂ ਕੁੜੇ।
ਲੇਪੀਂ ਕੌਣ ਕੌਣ ਸੁੱਤਾ ਕੁੜੇ ?
ਸੁੱਤਾ ਇਹਦਾ ਵੀਰਾ ਕੁੜੇ।
ਵੀਰੇ ਨੂੰ ਕੌਣ ਜਗਾਵੇ ਕੁੜੇ।
ਜਗਾਵੇ ਇਹਦੀ ਬੰਨੋ ਕੁੜੇ।
ਲਿਆਵੇ ਦੁੱਧ ਦਾ ਛੰਨਾ ਕੁੜੇ।
ਛੰਨੇ ਦੇ ਵਿਚ ਮੇਵਾ ਕੁੜੇ।
ਜੁੱਗ ਜੁਗ ਜੀਵੇ ਬੱਚੜਾ ਤੇਰਾ ਕੁੜੇ।

ਅੰਦਰੋਂ ਆਵਾਜ਼—ਬੇਟੀ, ਦੇਹ ਇਹਨਾਂ ਨੂੰ ਪਾਥੀਆਂ।

ਸਾਰੀਆਂ—ਅਸੀਂ ਬੋਹਣੀ ਕਰਨੀ ਏਂ, ਪੰਜ ਲੈਣੀਆਂ ਨੇ।

ਅੰਦਰੋਂ—ਕਾਕਾ, ਇਹਨਾਂ ਨੂੰ ਦੇਹ ਪੰਜ ਪਾਥੀਆਂ।

(ਕੁੜੀਆਂ ਜਾਂਦੀਆਂ ਹਨ।)

ਕੁੜੀਆਂ—ਘਟਨਾ ਘਟਨਾ ਘਟਨਾ।
ਗਲ ਸੋਨੇ ਦਾ ਬਟਨਾ।
ਤੜਾਗੀ ਘੁੰਗਰੂ ਵਾਲੀ।
ਲੰਗੋਟੀ ਮੱਛਰ ਵਾਲੀ।
ਤੂੰ ਮੋਹਰ ਗੁੰਦਾ ਲੈ ਪੱਟੀਆਂ।
ਤੂੰ ਖਾ ਪੁੱਤਾਂ ਦੀਆਂ ਖੱਟੀਆਂ।
ਅਲ੍ਹੜੀ ਲੋਹੜੀ, ਸੁਲੱਖਣੀ ਲੋਹੜੀ।
ਦਾਣਾ ਫੱਕਾ ਲੈਣਾ ਨਾਹੀਂ,
ਲੈਣੀ ਗੁੜ ਦੀ ਰੋੜੀ।

ਕੁੜੀਆਂ—ਟੋਪੀ ਵਜ਼ੀਰਿਆ ਟੋਪੀ ਵੇ।
ਤੇਰੀ ਟੋਪੀ ਨੂੰ ਸੌ ਲੱਖ ਮੋਤੀ ਵੇ।
ਤੂੰ ਭਾਈਆਂ ਦਾ ਭਾਈ ਵੀਰਾ।
ਤੂੰ ਸਹੁਰੇ ਦਾ ਜੁਆਈ ਵੀਰਾ।
ਤੂੰ ਆਂਦੀ ਡੋਲੇ ਪਾ ਵੀਰਾ।
ਤੇਰਾ ਡੋਲਾ ਛਣ-ਛਣ ਵੱਜੇ ਵੀਰਾ।
ਸ਼ਰੀਕਣੀਆਂ ਨੂੰ ਸੱਦੇ ਵੀਰਾ।

ਅੰਦਰੋਂ—ਬੇਟਾ, ਦੇਹ ਇਹਨਾਂ ਨੂੰ ਬਾਲਣ।

ਕੁੜੀਆਂ—ਅਸੀਂ ਬਾਲਣ ਨਹੀਂ ਲੈਣਾ, ਪਾਥੀਆਂ ਨਹੀਂ ਲੈਣੀਆਂ, ਗੁੜ ਲੈਣੈ।

ਅੰਦਰੋਂ—ਗੁੜ ਲੋਹੜੀ ਵਾਲੇ ਦਿਨ ਦਿਆਂਗੇ।

ਕੁੜੀਆਂ—ਅੱਜ ਵੀ ਦਿਓ, ਭਾਵੇਂ ਇਕ ਪੇਸੀ ਦਿਓ।

ਆਵਾਜ਼—ਲਓ ਗੁੜ ਦੀ ਭੇਲੀ ਤੇ ਪਾਥੀਆਂ।

(ਜਾਂਦੀਆਂ ਹਨ।)

ਮੁੰਡੇ—(ਆਉਂਦੇ ਹੋਏ)
ਸੁੰਦਰ ਮੁੰਦਰੀਏ ਹੋ, ਤੇਰਾ ਕੌਣ ਵਿਚਾਰਾ ਹੋ।
ਦੁੱਲਾ ਭੱਟੀ ਵਾਲਾ ਹੋ, ਦੁੱਲੇ ਧੀ ਵਿਆਹੀ ਹੋ।
ਸੇਰ ਸ਼ੱਕਰ ਆਈ ਹੋ, ਕੁੜੀ ਦੇ ਬੋਝੇ ਪਾਈ ਹੋ।
ਕੁੜੀ ਦਾ ਲਾਲ ਪਟਾਕਾ ਹੋ, ਕੁੜੀ ਦਾ ਸਾਲੂ ਪਾਟਾ ਹੋ।
ਸਾਲੂ ਕੌਣ ਸਮੇਟੇ ਹੋ, ਚਾਚਾ ਗਾਲ੍ਹਾਂ ਦੇਵੇ ਹੋ।
ਚਾਚੇ ਚੂਰੀ ਕੁੱਟੀ ਹੋ, ਜ਼ਿਮੀਂਦਾਰਾਂ ਲੁੱਟੀ ਹੋ।
ਜ਼ਿਮੀਂਦਾਰ ਸਦਵਾਓ ਹੋ, ਗਿਣ-ਗਿਣ ਪੌਲੇ ਲਾਓ ਹੋ।
ਇਕ ਪੌਲਾ ਘਟ ਗਿਆ ਹੋ, ਜ਼ਿਮੀਂਦਾਰ ਨੱਸ ਗਿਆ ਹੋ।

ਅੰਦਰੋਂ—ਕਾਕਾ, ਇਹਨਾਂ ਬੱਚਿਆਂ ਨੂੰ ਲੋੜੀ ਲਈ ਲੱਕੜਾਂ ਦੇਹ। ਇਹ ਸਾਂਦਲਬਾਰ ਦੇ ਦੁੱਲਾ ਭੱਟੀ ਦਾ ਜੱਸ ਗਾਉਂਦੇ ਨੇ। ਕਿਵੇਂ ਉਸ ਨੇ ਪੰਜਾਬ ਦੀ ਧੀ ਜ਼ਾਲਮਾਂ ਹੱਥੋਂ ਖੋਹ ਕੇ ਆਪਣੀ ਧੀ ਬਣਾ ਕੇ ਵਿਆਹੀ ਸੀ। ਬੇਟਾ, ਤੁਸੀਂ ਆਪਣੇ ਦੇਸ਼ ਦੀਆਂ ਧੀਆਂ ਭੈਣਾਂ ਦੀ ਇਉਂ ਹੀ ਰਾਖੀ ਕਰਨੀ ਏਂ।

ਮੁੰਡੇ—ਅਸੀਂ ਗੁੜ ਵੀ ਲੈਣੈ।
ਅੰਦਰੋਂ—ਗੁੜ ਲੋਹੜੀ ਵਾਲੇ ਦਿਨ ਦਿਆਂਗੇ। (ਫੇਡ ਆਊਟ)

(ਫੇਡ ਇੰਨ)

ਲਾਗੀ—(ਆਉਂਦਾ ਹੋਇਆ) ਬਈ ਭਗਵਾਨੀ ਦਾ ਘਰ ਕਿਹੜਾ ਏ?

ਕੁੜੀ ਦੀ ਆਵਾਜ਼—ਨਾਲ ਦਾ ਏ।

ਕੁੜਮਣੀ—ਰਾਜਾ ਵਹਿੰਗੀ ਲੈ ਕੇ ਆ, ਇਹੋ ਘਰ ਏ।

ਲਾਗੀ—ਅੱਛਾ ਜੀ।

ਭਗਵਾਨੀ—ਬੇਬੇ ਰਤਾ ਅਟਕ, ਤੇਲ ਤਾਂ ਚੋ ਲੈਣ ਦੇਹ।

ਝਿਊਰੀ —(ਨੱਠੀ ਆਉਂਦੀ ਹੋਈ) ਬੇਬੇ ਕੁੜਮਣੀਏਂ, ਅਟਕੀਂ ਰਤਾ, ਮੈਂ ਕੁਝ ਲੈ ਕੇ ਆਈ।

ਕੁੜਮਣੀ—ਲੈ ਆ।

ਝੀਊਰੀ—ਲਓ ਜੀ, ਕੁਝ ਵਿਚ ਪਾਓ ਮਾਇਆ ਅਤੇ ਲੰਘੋ।

ਕੁੜਮਣੀ—(ਚਾਂਦੀ ਦੇ ਪੰਜ ਰੁਪਏ ਪਾਉਂਦੀ ਹੋਈ) ਲਓ। (ਰੁਪਏ ਡਿੱਗਣ ਦਾ ਖੜਾਕ)

ਭਗਵਾਨੀ—ਤੁਸੀਂ ਤਾਂ ਸਾਡਾ ਘਰ ਭਰ ਦਿੱਤੈ। ਐਨਾ ਕੁਝ ਲਿਆਂਦੈ। ਦੋ ਟੋਕਰੀਆਂ ਪਿੰਨੀਆਂ ਦੀਆਂ, ਇੱਕੋ ਮੱਠੀਆਂ, ਰੇਉੜੀਆਂ, ਚੌਲ, ਮੋਠ, ਚਿੜਵੇ, ਭੁੱਗਾ, ਕਈ ਕੁਝ ਤਾਂ ਹੈ ਅਤੇ ਰਾਣੀ ਲਈ ਵਧੀਆ ਸੂਟ।

ਕੁੜਮਣੀ—ਜੋ ਏਸ ਦੇ ਭਾਗਾਂ ਵਿਚ ਸੀ ਬਣ ਗਿਆ।

ਭਗਵਾਨੀ—ਠੀਕ ਏ ਬੇਬੇ, ਚੰਗੇ ਸਾਕ ਭਾਗਾਂ ਨਾਲ ਮਿਲਦੇ ਨੇ।

ਕੁੜਮਣੀ—ਅਸੀਂ ਹੁਣ ਮੁੜ ਜਾਣੈ।

ਭਗਵਾਨੀ—ਐਨੀ ਛੇਤੀ ?

ਕੁੜਮਣੀ—ਘਰ ਕੋਈ ਨਹੀਂ।

ਭਗਵਾਨੀ—ਚਾਹ ਪਾਣੀ ਤਾਂ ਪੀਓ।

ਕੁੜਮਣੀ—ਲੋੜ ਨਹੀਂ ਬੇਬੇ।

(ਕੁੜਮਣੀ ਅਤੇ ਲਾਗੀ ਦੇ ਜਾਣ ਦੀ ਆਵਾਜ਼।)

(ਜ਼ਨਾਨੀਆਂ ਹੱਸਦੀਆਂ ਗੱਲਾਂ ਕਰਦੀਆਂ ਹਨ।)

ਪਹਿਲੀ—ਐਤਕੀਂ ਬੜੀਆਂ ਨੂੰ ਲੋਹੜੀ ਦੇ ਤਿਉਹਾਰ ਆਏ ਨੇ।

ਦੂਜੀ—ਆਉਣੇ ਹੀ ਸਨ। ਐਤਕੀਂ ਮੱਘਰ ਵਿਚ ਮੁੰਡਿਆਂ ਦੇ ਵਿਆਹ ਹੀ ਬੜੇ ਹੋਏ ਨੇ।

ਤੀਜੀ—ਪਿੰਡ ਵਹਿੰਗੀਆਂ ਆਉਂਦੀਆਂ ਬੜੀਆਂ ਪਿਆਰੀਆਂ ਲੱਗਦੀਆਂ ਨੇ।

ਪਹਿਲੀ—ਭਗਵਾਨੀ ਦੀ ਕੁੜਮਣੀ ਨੇ ਬੜਾ ਕੁਝ ਲਿਆਂਦਾ ਏ।

ਦੂਜੀ—ਭੈਣੇ ਚਾਅ ਦੀ ਗੱਲ ਏ। (ਫੇਡ ਆਊਟ)

(ਫੇਡ ਇੰਨ)

(ਕੁੜੀਆਂ ਦੀਆਂ ਝਾਂਜਰਾਂ ਦਾ ਛਣਕਾਰ ਉੱਭਰਦਾ ਹੈ।)

ਕੁੜੀਆਂ—ਜੁਗ ਜੁਗ ਚੰਬਾ ਲੋੜੀਦਾ
ਭਾਬੋ ਮੇਰੀ ਪੁੱਤ ਜਣੇ
ਹੀਰੇ ਮੋਤੀ ਲਾਲ ਜਣੇ
ਭੰਨ ਘਰੋੜੀ ਅੰਦਰ ਬਾਹਰ
ਅੰਦਰ ਲਿੱਪਾਂ ਬਾਹਰ ਲਿੱਪਾਂ
ਲਿੱਪਾਂ ਘਰ ਦੀ ਆਲ ਦੁਆਲ
ਵੀਰ ਤੇਰਾ ਵਿਆਹੁਣ ਚਲਿਆ
ਰਤੇ ਚੀਰੇ ਨਾਲ ।

ਹੋਰ ਕੁੜੀ—ਹੁੱਲੇ ਨੀ ਮਾਏ ਹੁੱਲੇ ।
ਦੋ ਬੇਰੀ ਦੇ ਪੱਤਰ ਝੁੱਲੇ ।
ਦੋ ਝੁੱਲ ਪਈਆਂ ਖਜੂਰਾਂ ।
ਵੀਰ ਵਿਆਹ ਲਿਆਏ ਹੂਰਾਂ ।

ਹੋਰ ਆਵਾਜ਼—ਇਸ ਮੁੰਡੇ ਦਾ ਕਰੋ ਮੰਗੇਵਾ
ਮੁੰਡੇ ਦੀ ਵਹੁਟੀ ਨਿੱਕੜੀ
ਘਿਓ ਖਾਂਦੀ ਚੂਰੀ ਕੁੱਟਦੀ
ਕੁੱਟ-ਕੁੱਟ ਚੂਰੀ ਭਰਿਆ ਥਾਲ
ਵਹੁਟੀ ਬਹੇ ਨਨਾਣਾਂ ਨਾਲ ।

(ਇਹ ਕੁੜੀਆਂ ਜਾਂਦੀਆਂ ਹਨ, ਹੋਰ ਕੁੜੀਆਂ ਆਉਂਦੀਆਂ ਹਨ ।)

ਕੁੜੀਆਂ—ਕੰਡਾ ਨੀ ਲੋਗੜੀਓ ਕੰਡਾ ਨੀ
ਕੰਡੇ ਦੇ ਮੁੱਢ ਲਕੀਰਾਂ ਨੀ
ਜੁਗ ਜੁਗ ਜੀਵੇ ਭੈਣ ਦਾ ਵੀਰਾ ਨੀ
ਵੀਰ ਨੇ ਪਾ ਲਈ ਹੱਟੀ ਨੀ
ਉਹਦੀ ਮੌਲੀ ਤੇ ਮਹਿੰਦੀ ਅੱਛੀ ਨੀ ।

ਕੁੜੀਆਂ (ਹੋਰ ਤਰਜ਼)—ਰੱਤੜਾ ਪਲੰਘ ਰੱਤੜੇ ਪਾਵੇ ।
ਲੈ ਵਹੁਟੀ ਮੁੰਡਾ ਘਰ ਆਵੇ ।

ਅੰਦਰੋਂ—ਅੱਜ ਪਾਥੀਆਂ ਲੈ ਜਾਓ, ਕਲ੍ਹ ਲੋਹੜੀ ਏ, ਕਲ੍ਹ ਗੁੜ ਲੈ ਜਾਣਾ । (ਫੇਡ ਆਊਟ) ।

(ਫੇਡ ਇੰਨ)

ਕੁੜੀਆਂ—ਤਿਲ ਚੌਲੀਏ ਗੀਗਾ ਮੌਲੀਏ
ਗੀਗਾ ਜੰਮਿਆ ਸੀ ਰਾਤ,
ਗੁੜ ਪਾ ਲਿਆ ਪਰਾਤ ।

ਗੀਗਾ ਜੰਮਿਆ ਸੀ ਉਹਲੇ,
ਗੁੜ ਪਾ ਲਿਆ ਭੜੋਲੇ ।
ਦੇ ਗੁੜ ਦੀਆਂ ਰੋੜੀਆਂ,
ਆਉਣ ਭਰਾਵਾਂ ਦੀਆਂ ਜੋੜੀਆਂ ।
ਸਾਡੇ ਪੈਰਾਂ ਹੇਠ ਰੋੜ,
ਸਾਨੂੰ ਛੇਤੀ-ਛੇਤੀ ਤੋਰ ।
ਸਾਡੇ ਪੈਰਾਂ ਹੇਠ ਕੜੀਆਂ,
ਅਸੀਂ ਕੌਣ ਵੇਲੇ ਦੀਆਂ ਖੜੀਆਂ ।
ਤਾਣਾ ਵੀ ਤਾਣਾ,
ਗੁੜ ਲੈ ਕੇ ਜਾਣਾ ।

ਸੁਆਣੀ—ਲਓ ਚਾਰ ਪੇਸੀਆਂ ਗੁੜ ਦੀਆਂ ।

ਬੱਚੇ—ਅਸੀਂ ਘੱਟੋ ਘੱਟ ਦਸ ਲੈ ਕੇ ਜਾਣੀਆਂ ਨੇ ।

ਸੁਆਣੀ—ਲਓ ਦਸ ਹੀ ਲੈ ਲਓ ।

(ਬੱਚੇ ਜਾਂਦੇ ਹਨ ।)

ਕੁੜੀਆਂ—(ਆਉਂਦੀਆਂ ਹੋਈਆਂ)

ਮਾਈ ਦੇਹ ਗੁੜ ਕਰ ਨਾ ਦੇਰ,
ਸਾਡੀ ਵਰ੍ਹੇ ਦਿਨਾਂ ਦੀ ਫੇਰੀ ।
ਭਲਕੇ ਕਿੰਨ ਆਉਣਾ ਏਂ ।

ਗੁੜ ਮਿੱਠਾ ਤੇ ਪੁੱਤ ਪਿਆਰਾ,
ਅੱਜ ਵੰਡ ਗੁੜ ਦਾ ਭੰਡਾਰਾ ।
ਭਲਕੇ ਕਿੰਨ ਆਉਣਾ ਏਂ ।

ਆਵਾਜ਼—ਲਓ ਕੁੜੀਓ ਗੁੜ ।

ਕੁੜੀਆਂ—ਥਾਲੀ ਵਿਚ ਮੇਵਾ ਕੁੜੇ, ਜੁਗ ਜੁਗ ਜੀਵੇ ਬੱਚੜਾ ਤੇਰਾ ਕੁੜੇ । (ਫੇਡ ਆਊਟ)
(ਫੇਡ. ਇੰਨ)

(ਬਲਦਾਂ ਦੀਆਂ ਟੱਲੀਆਂ ਦੀਆਂ ਆਵਾਜ਼ਾਂ, ਸੰਖ ਅਤੇ ਘੜਿਆਲ ਦੀਆਂ ਆਵਾਜ਼ਾਂ ਆਉਂਦੀਆਂ ਹਨ ।)

ਆਵਾਜ਼—ਕੁੜੀਓ, ਇਕੱਠਾ ਕੀਤਾ ਬਾਲਣ ਲਿਆਓ । ਵਹੁਟੀਆਂ ਸ਼ਿੰਗਾਰ ਕਰ ਕੇ ਨਵੇਂ ਜੰਮੇ ਬੱਚਿਆਂ ਨੂੰ ਨਾਲ ਲੈ ਕੇ ਆਉਣ ।

ਭਗਵਾਨੀ—ਕੁੜੇ, ਪਹਿਲਾਂ ਝਾੜੂ ਨਾਲ ਥਾਂ ਸਾਫ਼ ਕਰੋ ।

ਕੁੜੀਆਂ—ਤਾਈ ਸਾਫ਼ ਕਰ ਦਿੱਤੈ ।

ਭਗਵਾਨੀ—ਕਾਕਾ ਕਿਰਨਦੀਪ, ਰਤਾ ਆਈਂ ਕਹੀ ਲੈ ਕੇ। ਤੇਰਾ ਵਿਆਹ ਹੋਇਆ ਏ। ਤੂੰ ਨਵੀਂ ਵਹੁਟੀ ਲਿਆਇਆ ਏਂ। ਤੂੰ ਲੋਹੜੀ ਉਖਣੀ ਏਂ।

ਕਿਰਨਦੀਪ—ਲੈ ਆਇਆਂ ਕਹੀ, ਦੱਸੋ ਕਿੱਥੇ ਟੱਕ ਲਾਵਾਂ ?

ਭਗਵਾਨੀ—ਬੱਸ ਕੋਈ ਪੰਜ ਕੁ ਹੱਥ ਚੌੜਾ ਹੋਵੇ ਗੋਲ ਚੱਕਰ।

(ਕਿਰਨਦੀਪ ਟੱਕ ਲਾਉਂਦਾ ਹੈ, ਟਕ ਲਾਉਣ ਦੀ ਆਵਾਜ਼ ਆਉਂਦੀ ਹੈ।)

ਕੁੜੀਆਂ—ਨੀ ਲੋਹੜੀ ਕਿਨ ਉਖਣੀ,
ਕਿਨ ਪਰਬਤ ਚੰਬਾ ਲਾਇਆ,
ਨੀ ਲੋਹੜੀ ਕਿਨ ਉਖਣੀ।
ਨੀ ਕਿਰਨ ਲੋਹੜੀ ਉਖਣੀ,
ਜੀਤ ਪ੍ਰਬਤ ਚੰਬਾ ਲਾਇਆ,
ਨੀ ਲੋਹੜੀ ਕਿਨ ਉਖਣੀ।
ਖਿੜਿਆ ਚੰਬਾ ਖਿੜੀ ਫੁਲਕਾਰੀ,
ਵੀਰਾ ਜਾਵਾਂ ਮੈਂ ਬਲਿਹਾਰੀ,
ਨੀ ਲੋਹੜੀ ਕਿਨ ਉਖਣੀ।

ਭਗਵਾਨੀ—ਕੁੜੇ ਥਾਂ ਪੱਧਰਾ ਕਰ ਕੇ ਪਾਥੀਆਂ ਚਿਣੋਂ। ਵਿਚ ਵਿਰਲ ਰੱਖੋ। ਵਿਰਲਾਂ ਵਿਚ ਕੱਚੀਆਂ ਲੱਕੜਾਂ ਅਤੇ ਬੇਰਾਂ ਰੱਖੋ।

ਕੁੜੀਆਂ—ਤਾਈ ਸਭ ਕੁਝ ਕਰ ਦਿੱਤਾ ਏ।

(ਸੁਆਣੀਆਂ ਦੇ ਆਉਣ ਦੀਆਂ ਆਵਾਜ਼ਾਂ ਅਤੇ ਉਹਨਾਂ ਦੇ ਗਹਿਣਿਆਂ ਦੇ ਛਣਕਾਰ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਭਗਵਾਨੀ—ਲਓ ਮੈਂ ਅੱਗ ਲਾਉਣ ਲੱਗੀ ਹਾਂ। ਸਭ ਦੇ ਚੁੱਲ੍ਹੇ ਤਪਦੇ ਰੱਖੀਂ। ਸਭ ਦੇ ਘਰੀਂ ਦੀਵੇ ਬਲਦੇ ਰਹਿਣ। ਘਰ ਪੁੱਤਰਾਂ ਨਾਲ ਸ਼ਿੰਗਾਰੇ ਜਾਣ।

(ਲੱਕੜਾਂ ਦੇ ਤਿਕੜਣ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਕੁੜੀਆਂ ਭਾਬੀ ਲੈ ਸੁੱਟ ਤਿਲ ਅੱਗ ਵਿਚ, ਜਿੰਨੇ ਤਿਲ ਸੁੱਟੇਂਗੀ, ਓਨੇ ਲਾਲ ਤੇਰੀ ਗੋਦੀ ਖੇਡਣਗੇ।

(ਗੰਨਿਆਂ ਦੇ ਪਟਾਖਿਆਂ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਭਗਵਾਨੀ—ਨਵੇਂ ਲਾਲ ਦੀ ਲੋਹੜੀ ਏ, ਗਾਓ ਨਾ।

ਕੁੜੀਆਂ—ਹਰਿਆ ਨੀ ਮਾਏ ਹਰਿਆ ਨੀ ਭੈਣੇ,
ਹਰਿਆ ਤਾਂ ਭਾਗੀਂ ਭਰਿਆ।
ਜਿਤ ਦਿਹਾੜੇ ਮੇਰਾ ਹਰਿਆ ਨੀ ਜੰਮਿਆ,
ਸੋਈ ਦਿਹਾੜਾ ਭਾਗੀਂ ਭਰਿਆ।
ਜੰਮਦਿਆਂ ਹਰਿਆ ਪੱਟ ਨੀ ਵਲ੍ਹੇਟਿਆ,
ਕੁੱਛੜ ਦਿਓ ਦਿਹਨਾਂ ਮਾਈਆਂ।

ਮਾਈਆਂ ਤੇ ਦਾਈਆਂ ਹਰਿਆ ਨੀ ਚੁੰਮਿਆ,
ਹੋਰ ਚਾਚੇ ਤਾਏ ਜਾਈਆਂ ।
ਕੀ ਕੁਝ ਦਿਆਂ ਇਹਨਾਂ ਦਾਈਆਂ ਤੇ ਮਾਈਆਂ ?
ਕੀ ਦਿਆਂ ਸਕੀਆਂ ਭਰਜਾਈਆਂ ?
ਪੰਜ ਰੁਪਏ ਇਨ੍ਹਾਂ ਦਾਈਆਂ ਤੇ ਮਾਈਆਂ ।
ਸੁੱਚੇ ਤਿਉਰ ਭਰਜਾਈਆਂ ।
(ਗੰਨੇ ਦੇ ਪਟਾਖ਼ਿਆਂ ਦੀਆਂ ਆਵਾਜ਼ਾਂ ਆ ਰਹੀਆਂ ਹਨ ।)

ਕੁੜੀ—ਮੈਨੂੰ ਭਤੀਜੇ ਦੀ ਲੋਹੜੀ ਤੇ ਨੱਚ ਲੈਣ ਦੇਹ,
ਨੀ ਮੈਨੂੰ ਵਾਂਗ ਮਿਤਾਬੀ ਮਚ ਲੈਣ ਦੇਹ ।
ਲਾਟਾਂ ਨੱਚਣ ਨਾਰੀਆਂ ਨੱਚਣ,
ਗਲ ਹਵੇਲਾਂ ਸਾਰੀਆਂ ਨੱਚਣ ।
ਰੱਜ-ਰੱਜ ਮੈਨੂੰ ਹੱਸ ਲੈਣ ਦੇਹ ।

ਭਗਵਾਨੀ—ਕੁੜੀਓ ਤੁਸੀਂ ਮੰਗਿਆ ਗੁੜ ਵੰਡ ਲਿਆ ਏ ?

ਕੁੜੀਆਂ—ਵੰਡ ਲਿਐ ਤਾਈ ।

(ਸੁਆਣੀਆਂ ਦੇ ਜਾਣ ਦੀ ਆਵਾਜ਼ ਆਉਂਦੀ ਹੈ ।) (ਫੇਡ ਆਊਟ)
(ਫੇਡ ਇਨ)

ਭਗਵਾਨੀ—ਕਾਕਾ, ਉਠ ਰੋਟੀ ਖਾ ਲੈ ।

ਕਾਕਾ—ਮਾਂ, ਭੁੱਖ ਨਹੀਂ, ਰਾਤ ਦੀਆਂ ਰੇਉੜੀਆਂ ਨਾਲ ਢਿੱਡ ਭਰਿਆ ਹੋਇਐ ।

ਭਗਵਾਨੀ—ਰਾਤੀਂ ਸਰ੍ਹੋਂ ਦੇ ਸਾਗ ਨਾਲ ਰੋਟੀ ਵੀ ਨਹੀਂ ਖਾਧੀ । ਠੰਢੀ ਖੀਰ ਖਾ ਲੈ । ਠੰਢੀ ਦਹੀਂ ਨਾਲ ਖਿੱਚੜੀ ਖਾ ਲੈ । ਸਾਰਾ ਸਾਲ ਤੇਰਾ ਵਾਲ ਵਿੰਗਾ ਨਹੀਂ ਹੋਵੇਗਾ ।

ਕਾਕਾ—ਖਾ ਲੈਨਾ ਵਾਂ ਮਾਂ । (ਫੇਡ ਆਊਟ)

(ਫੇਡ ਇਨ) (ਦੁੱਧ ਰਿੜਕਣ, ਚੱਕੀ ਪੀਹਣ, ਕੁੱਕੜ ਦੇ ਬਾਂਗ ਦੇਣ ਦੀਆਂ ਆਵਾਜ਼ਾਂ ਆਉਂਦੀਆਂ ਹਨ ਜਿਵੇਂ ਸਵੇਰਾ ਹੋ ਗਿਆ ਹੋਵੇ ।)

ਸੁਆਣੀ—ਬੇਬੇ ਭਗਵਾਨੀਏ ! ਆ ਚਲੀਏ ਨਦੀ ਉੱਤੇ ਇਸ਼ਨਾਨ ਕਰ ਆਈਏ ।

ਭਗਵਾਨੀ—ਮੈਂ ਤਾਂ ਕਰ ਲਿਆ ਏ ਇਸ਼ਨਾਨ ।

ਸੁਆਣੀ—ਆ ਫੇਰ ਪਹਿਲਾਂ ਪਹਿਲਾਂ ਲੈ ਆਈਏ ਪਵਿੱਤਰ ਲੋਹੜੀ ਦੀ ਵਿਭੂਤ । ਫੇਰ ਤਾਂ ਓਥੇ ਕੁਝ ਨਹੀਂ ਰਹਿਣਾ । ਸੁੱਚੇ ਜਲ ਦਾ ਗੜਵਾ ਨਾਲ ਫੜ ਲੈ ।
(ਦੋਵੇਂ ਜਾਂਦੀਆਂ ਹਨ ।)
(ਧੂਣੀ ਦੀ ਸੁਆਹ ਉੱਤੇ ਪਾਣੀ ਛਿੜਕਣ ਨਾਲ ਸੂੰ ਸੂੰ ਦੀਆਂ ਆਵਾਜ਼ਾਂ ਆਉਂਦੀਆਂ ਹਨ ।)

ਰੁਕਮਣੀ—ਲੈ ਬੇਬੇ, ਕਰ ਪੱਲਾ।

ਭਗਵਾਨੀ ਲੈ ਪਾ ਦੇਹ।

ਰੁਕਮਣੀ—ਜੁਆਲੀਏ ! ਤੂੰ ਵੀ ਲੈ ਜਾ। ਇਹ ਬੜੀ ਪਵਿੱਤਰ ਹੁੰਦੀ ਏ। ਸਾਰੇ ਪਿੰਡ ਦੇ ਘਰਾਂ 'ਚੋਂ ਮੰਗੀਆਂ ਪਾਥੀਆਂ ਦੀ ਸੁਆਹ, ਜਿਨ੍ਹਾਂ ਨੇ ਇੱਥੇ ਰਲ ਕੇ ਬਲ ਕੇ ਨਿੱਘ ਬਖ਼ਸ਼ਿਆ ਏ। ਸਾਂਝੇ ਜੀਵਨ ਦੀ ਸੁਰੱਖਿਆ ਅਤੇ ਕੁਲ ਦੇ ਵਾਧੇ ਲਈ ਕੁਰਬਾਨ ਹੋਈਆਂ ਹਨ। ਜਿਨ੍ਹਾਂ ਦੀ ਅੱਗ ਸਭ ਨੇ ਸੇਕੀ ਹੈ। ਜਿਨ੍ਹਾਂ ਦੀ ਅੱਗ ਦੇ ਚਾਨਣ ਵਿਚ ਨਵ-ਵਿਆਹੀਆਂ ਨੇ ਅਤੇ ਨਵ-ਜੰਮੇ ਬੱਚਿਆਂ ਨੇ ਆਪਣੇ ਮੁਖੜੇ ਧੋਤੇ ਨੇ। ਸੁਆਣੀਓ ! ਇਹ ਸੁਆਹ ਸਾਲ ਭਰ ਤੁਹਾਡੀ ਰਾਖੀ ਕਰੇਗੀ।

ਜੁਆਲੀ—ਮੈਂ ਤਾਂ ਸਮਝਿਆ ਸੀ ਤੁਸੀਂ ਇਹ ਸੁਆਹ ਭਾਂਡੇ ਮਾਂਜਣ ਲਈ ਵਰਤਣੀ ਏਂ।

ਰੁਕਮਣੀ—ਇਹ ਭਾਂਡੇ ਮਾਂਜਣ ਵਾਲੀ ਨਹੀਂ, ਦੁੱਖ ਦਲਿੱਦਰ ਦੂਰ ਕਰਨ ਵਾਲੀ ਏ। ਸੁੱਖ ਤੇ ਸਾਂਝ ਦੀ ਗਵਾਹੀ ਭਰਨ ਵਾਲੀ ਏ।

ਸਾਰੀਆਂ—ਲੋਹੜੀ ਸੁਲੱਖਣੀ ਨੀ,
ਵੀਰਾ ਭਾਬੋ ਲਿਆਇਆ,
ਭਾਬੋ ਗੀਗਾ ਜਾਇਆ,
ਹਰ ਘਰ ਤੋਂ ਪਾਥੀ ਆਈ,
ਪਾਥੀਆਂ ਰਲ ਧੂਣੀ ਲਾਈ,
ਧੂਣੀ ਸਾਂਝੀ ਜੋਤ ਜਗਾਈ,
ਸਭ ਵੈਰ ਵਿਰੋਧ ਮਿਟਾਇਆ,
ਲੋਹੜੀ ਸੁਲੱਖਣੀ ਨੀ।

(ਫੇਡ ਆਊਟ)

## ਅਭਿਆਸ

**1. ਦੱਸੋ**—1. ਹਵਾ ਕਿਹੋ ਜਿਹੀ ਚਲਦੀ ਹੈ ?
2. ਲੋਹੜੀ ਦੀ ਧੂਣੀ ਕਦੋਂ ਬਾਲੀ ਜਾ ਸਕਦੀ ਹੈ ?
3. ਮੰਤਰ ਦੇ ਅਰਥ ਲਿਖੋ।
4. ਮਾਘ ਦੀ ਸੰਗਰਾਂਦ ਨੂੰ ਸੂਰਜ ਕਿਸ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ ?
5. ਲੋਹੜੀ ਅਸਲ ਵਿਚ ਕਾਹਦਾ ਤਿਉਹਾਰ ਹੈ ?
6. ਧੂਣੀ ਵਿਚ ਰਿਉੜੀਆਂ ਕਿਉਂ ਸੁੱਟੀਆਂ ਜਾਂਦੀਆਂ ਹਨ ?
7. ਰੁਕਮਣੀ ਨੇ ਕੁੜੀ ਲਈ ਕੀ ਕੁਝ ਮੰਗਿਆ ?
8. ਲੋਹੜੀ ਵਾਲੀ ਰਾਤ ਸਰ੍ਹੋਂ ਦਾ ਸਾਗ, ਮੋਠਾਂ ਦੀ ਖਿੱਚੜੀ ਅਤੇ ਰਹੁ ਦੀ ਖੀਰ ਕਿਉਂ ਬਣਾਈ ਜਾਂਦੀ ਹੈ ?

9. ਰਲ ਕੇ ਲੋਹੜੀ ਮੰਗਣ ਨਾਲ ਕੀ ਲਾਭ ਹੁੰਦਾ ਹੈ ?
10. ਦੁੱਲਾ ਭੱਟੀ ਕਿੱਥੋਂ ਦਾ ਸੀ ?
11. ਲੋਹੜੀ ਕਿਸ ਉਖਣੀ ਸੀ ?
12. ਧੂਣੀ ਦੀ ਸੁਆਹ ਕਿਉਂ ਸਾਲ ਭਰ ਸਾਂਭੀ ਜਾਂਦੀ ਹੈ ?
13. ਮੰਚ ਨਾਟਕ ਅਤੇ ਰੇਡੀਓ ਫ਼ੀਚਰ ਵਿਚ ਕੀ ਅੰਤਰ ਹੁੰਦਾ ਹੈ ?

**2. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਠੱਕਾ, ਸਾਂਝੀ, ਨਿਰਾਲੇ, ਸੀਤ, ਲਾਲ ਰਤਾਣੂ, ਦੂਰ ਅੰਦੇਸ਼, ਰੰਗੀਲਾ, ਸਤਿਕਾਰ, ਕਮਲੀਆਂ, ਸੁਆਦੀ, ਮੂਰਖ, ਤਿਓਹਾਰ, ਸ਼ਰੀਕ, ਪੂਲਾ, ਸੁਗਾਤ, ਅਰੋਗਤਾ, ਅਨੁਸਾਰ, ਵਿਰਸਾ, ਮਤਲਬ, ਸੱਭਿਆਚਾਰਕ, ਪੇਸੀ, ਵਹਿੰਗੀ, ਵਿਰਲ ।

**3. ਹੇਠ ਲਿਖੇ ਵਾਕ ਪੂਰੇ ਕਰੋ :**

1. ਸਾਂਝੇ ਜੀਵਨ ਦੀ ਸੁਰੱਖਿਆ ਅਤੇ ਕੁਲ ਦੇ ਵਾਧੇ ਲਈ......।
2. ਕੀ ਲੋਹੜੀ ਦੀ ਧੂਣੀ ਪਹਿਲਾਂ ਬਾਲੀ......?
3. ਹੇ ਸੂਰਜ ਭਗਵਾਨ ! ਆਪਣੀਆਂ ਕਿਰਨਾਂ ਰਾਹੀਂ ਐਨਾ ਨਿੱਘ ਭੇਜ ਕਿ......।
4. ਨਿਰੇ ਸਿਆਣੇ ਹੀ ਨਹੀਂ..... ।
5. ਚੰਗੀ ਮਿੱਠੀ ਸੁਆਦੀ ਚੀਜ਼ ਨੂੰ ਸਾੜਨਾ......।
6. ਮਾਘੀ ਦੀ ਪਹਿਲੀ ਕਿਰਨ ਨਾਲ ਸਾੜੇ......।
7. ਸਾਂਝੀ ਧੂਣੀ ਦੀ ਅੱਗ ਹੀ......।
8. ਕਈਆਂ ਨੇ ਅਗਲੇ ਸਾਲ......।
9. ਜਿਤ ਦਿਹਾੜੇ ਮੇਰਾ ਹਰਿਆ ਨੀ ਜੰਮਿਆ......।
10. ਮੈਨੂੰ ਭਤੀਜੇ ਦੀ ਲੋਹੜੀ ਉੱਤੇ ਨੱਚ ਲੈਣ ਦੇਹ......।

**4. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਪੰਦਰਾਂ ਦਿਨਾਂ ਵਿਚ ਸਾਡੀ......ਜੰਮ ਜਾਊ । (ਕੁਲਫ਼ੀ, ਬਰਫ਼)
2. ਮੰਤਰ ਰਾਹੀਂ ਸੂਰਜ ਅੱਗੇ......ਕਰਦੇ ਸਨ । (ਬੇਨਤੀ, ਅਰਦਾਸ)
3. ਲੋਹੜੀ ਵੰਡਣੀ ਜੀਵਨ ਦੇ......ਦੀ ਪੂਜਾ ਹੈ । (ਨਿੱਘ, ਰਸ)
4. ਇਸ ਲਈ ਮਾਘੀ ਨੂੰ......ਸਾਡਾ ਪੇਟ ਸਾਫ਼ ਹੋਣਾ ਚਾਹੀਦਾ ਹੈ । (ਸਵੇਰੇ, ਸ਼ਾਮ)
5. ਇਹ ਰਸਮਾਂ ਸਾਨੂੰ......ਰੱਖਦੀਆਂ ਸਨ । (ਇਕ ਮੁੱਠ, ਵੱਖ ਵੱਖ)
6. ਕਈਆਂ ਨੇ ਅਗਲੇ ਸਾਲ......ਵਿੱਛੜ ਜਾਣੇਂ । (ਡਾਰੋਂ, ਘਰੋਂ)

**5. 'ਸੁ' ਅਗੇਤਰ ਲਾ ਕੇ ਉਦਾਹਰਨ ਵਾਂਗ ਹੋਰ ਸ਼ਬਦ ਬਣਾਓ :**

1. ਰੱਖਿਆ—ਸੁਰੱਖਿਆ
2. ਪਤਨੀ—

3. ਪੁੱਤਰ—
4. ਭਾਗ—
5. ਢੱਜ—
6. ਮਤ—
7. ਲੱਖਣਾ—

6. **ਕਿਰਿਆ ਦੀਆਂ ਕਿਸਮਾਂ ਦੱਸੋ ਅਤੇ ਇਨ੍ਹਾਂ ਕਿਰਿਆਵਾਂ ਦੇ ਨਾਂਵ ਬਣਾਓ :**
   1. ਸਜਾਉਣਾ—
   2. ਸ਼ਿੰਗਾਰਨਾ—
   3. ਕੱਤਣਾ—
   4. ਕੱਟਣਾ—
   5. ਤੁਰਨਾ—
   6. ਸੰਗਣਾ—
   7. ਪਹੁੰਚਣਾ—
   8. ਵਟਾਉਣਾ—
   9. ਬਾਲਣਾ—
   10. ਪਕਾਉਣਾ—

7. **ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ-ਭਾਵਾਂ ਵਾਲੇ ਸ਼ਬਦ ਲਿਖੋ :**
   1. ਠੰਢ—
   2. ਅਖ਼ੀਰਲੀ—
   3. ਰਾਤ—
   4. ਪਰਬਤ—
   5. ਸਵੇਰੇ—
   6. ਅਰੋਗ—
   7. ਸੱਤਾ—
   8. ਰਤਾ—
   9. ਖਿੜਿਆ—
   10. ਬਦਲਦੇ—

8. **ਅਖ਼ੀਰਲੇ ਗੀਤ ਦੇ ਅਰਥ ਕਰੋ।**

9. **ਇਹ ਫ਼ੀਚਰ ਖੇਡੋ।**

□ □

## ਪਾਠ ਉੱਨੀਵਾਂ

# ਪਾਕਿਸਤਾਨ ਦੇ ਬਜ਼ਾਰ

ਪਾਕਿਸਤਾਨ ਦੇ ਕੁਝ ਛੋਟੇ-ਵੱਡੇ ਸ਼ਹਿਰਾਂ ਨੂੰ ਤੱਕਣ ਦਾ ਅਵਸਰ ਮਿਲਿਆ। ਇਹ ਸ਼ਹਿਰ, ਹਸਨ ਅਬਦਾਲ (ਪੰਜਾ ਸਾਹਿਬ), ਨਨਕਾਣਾ ਸਾਹਿਬ, ਰਾਵਲਪਿੰਡੀ ਅਤੇ ਲਾਹੌਰ ਹਨ। ਲਾਹੌਰ ਦੇ ਅਨਾਰਕਲੀ ਬਜ਼ਾਰ ਨੂੰ ਛੱਡ ਕੇ, ਬਾਕੀ ਸਾਰੇ ਬਜ਼ਾਰ ਰੁੰਡੇ ਦਿਖਾਈ ਦੇਂਦੇ ਹਨ। ਇਹ ਕਥਨ ਬਾਕੀ ਸ਼ਹਿਰਾਂ ਦੀ ਵੀ ਹਕੀਕਤ ਬਿਆਨ ਕਰਦਾ ਹੈ। ਪਾਕਿਸਤਾਨ ਦੇ ਬਜ਼ਾਰਾਂ ਦਾ ਰੁੰਡੇਪਾ ਇਸਲਾਮੀ ਸ਼ਿਸ਼ਟਾਚਾਰ ਦੀ ਦੇਣ ਹੈ। ਇਸ ਨਾਲੋਂ ਕਿਤੇ ਵੱਧ ਇਹ ਮੌਲਾਨਾ ਸ਼ਰੇਣੀ ਦੇ ਸਿਆਸਤ ਉੱਪਰ ਗ਼ਲਬੇ ਦਾ ਨਤੀਜਾ ਹੈ। ਜ਼ਿੰਦਗੀ ਦੇ ਹਰ ਖੇਤਰ ਵਿਚ, ਪੱਛਮੀ ਤਹਿਜ਼ੀਬ ਦੇ ਦਖ਼ਲ ਦੇ ਬਾਵਜੂਦ ਪਾਕਿਸਤਾਨੀ ਔਰਤ ਜ਼ਾਤ ਅੱਜ ਤਕ ਪਰਦੇ ਤੋਂ ਆਪਣਾ ਪਿੱਛਾ ਨਹੀਂ ਛੁਡਾ ਸਕੀ। ਉਹ ਬੁਰਕੇ ਦੀ ਗ਼ੁਲਾਮ ਹੈ। ਸ਼ਹਿਰਾਂ ਦੇ ਬਜ਼ਾਰਾਂ ਵਿਚ ਖ਼ਰੀਦੋ-ਫ਼ਰੋਖ਼ਤ ਕਰਨ ਦੀ, ਘੁੰਮਣ-ਫਿਰਨ ਦੀ ਉਹਨੂੰ ਮੁਕੰਮਲ ਆਜ਼ਾਦੀ ਨਹੀਂ। ਘਰ ਦੀ ਚਾਰ ਦੀਵਾਰੀ ਅਤੇ ਚੁੱਲ੍ਹਾ-ਚੌਂਕਾ ਹੀ ਉਸ ਦੇ ਦੋ ਸਾਥੀ ਹਨ। ਸੇਲਜ਼ ਕਾਊਂਟਰ ਜਾਂ ਦਫ਼ਤਰ ਤਕ ਰਸਾਈ ਹਾਸਲ ਕਰਨ ਲਈ ਅਜੇ ਉਹਨੂੰ ਇਕ ਸਦੀ ਹੋਰ ਜਦੋਜਹਿਦ ਕਰਨੀ ਪਵੇਗੀ।

ਗਲੀਆਂ ਬਜ਼ਾਰਾਂ ਵਿਚ ਔਰਤ ਜ਼ਾਤ ਦੀ ਗ਼ੈਰ-ਹਾਜ਼ਰੀ ਅਤਿਅੰਤ ਖਟਕਦੀ ਹੈ। ਦਿਲ ਵਿਚ ਸੁਨਸਾਨ ਪੈਦਾ ਕਰਦੀ ਹੈ। ਮਾਨਸਿਕ ਤ੍ਰਿਪਤੀ ਨਹੀਂ ਹੁੰਦੀ। ਬਜ਼ਾਰਾਂ ਵਿਚ ਰੰਗੀਨੀ ਦਿਖਾਈ ਨਹੀਂ ਦਿੰਦੀ। ਰੌਣਕ ਵਾਲੇ ਸ਼ਹਿਰ ਵੀ ਬੇ ਰੌਣਕ ਦਿੱਸਦੇ ਹਨ। ਆਦਮੀਆਂ ਦੀਆਂ ਭੀੜਾਂ, ਉਹਨਾਂ ਦੀਆਂ ਵਹੀਰਾਂ, ਸਾਰਾ ਕੁਝ ਅਕਾਊ ਪ੍ਰਤੀਤ ਹੁੰਦਾ ਹੈ। ਹਰ ਪਾਸੇ ਪਾਕਿਸਤਾਨੀ ਲੋਕ ਕੁਰਤੇ ਸਲਵਾਰ ਵਿਚ ਉਦਾਸ ਦਿਖਾਈ ਦੇਂਦੇ ਹਨ। ਪਾਕਿਸਤਾਨ ਦੀ ਕੌਮੀ ਪੋਸ਼ਾਕ (ਮਰਦਾਂ ਲਈ ਲੰਮਾ ਕੁਰਤਾ ਅਤੇ ਪਠਾਣੀ ਸਲਵਾਰ) ਛੋਟੇ-ਵੱਡੇ, ਅਮੀਰ-ਗ਼ਰੀਬ ਦੇ ਭਿੰਨ-ਭੇਦ ਮਿਟਾਉਂਦੀ ਹੈ। ਇਹ ਇਕਸਾਰਤਾ ਪ੍ਰਗਟਾਉਂਦੀ ਹੈ। ਇਸ ਦੇ ਬਾਵਜੂਦ ਇਹ ਦਿਲਕਸ਼ ਨਹੀਂ। ਇਹ ਵੰਨ-ਸੁਵੰਨਤਾ ਦੀ ਕੁਦਰਤੀ ਦਿੱਖ ਤੋਂ ਵਾਂਝੀ ਹੈ।

ਲਿਬਾਸ ਵਿਚ ਵੰਨ-ਸੁਵੰਨਤਾ, ਇਹਦੇ ਰੰਗਾਂ ਦੀ ਖ਼ੂਬਸੂਰਤੀ ਮਨੁੱਖ ਦੇ ਸੁਹਜ-ਸੁਆਦ ਨੂੰ ਟੁੰਬਦੀ ਹੈ। ਇਨਸਾਨ ਨੂੰ ਆਕਰਸ਼ਿਤ ਬਣਾਉਂਦੀ ਹੈ। ਪਾਕਿਸਤਾਨ ਦੇ ਭਰੇ ਬਜ਼ਾਰ ਇਸ ਦ੍ਰਿਸ਼ਟੀ ਤੋਂ ਵੀ ਸੁੰਞੇ ਪ੍ਰਤੀਤ ਹੁੰਦੇ ਹਨ। ਇਹ ਬਜ਼ਾਰ ਸੱਚ ਮੁੱਚ ਰੁੰਡ-ਮਰੁੰਡ ਰੁੱਖ ਵਾਕਰ ਸੱਖਣੇ ਹਨ। ਦਰੱਖ਼ਤ ਦੇ ਸਰਸਬਜ਼ ਪੱਤੇ, ਉਨ੍ਹਾਂ ਦੀਆਂ

ਟਹਿਣੀਆਂ, ਫੁੱਲ-ਪਤੀਆਂ ਇੰਜ ਲੱਗਦਾ, ਜਿਵੇਂ ਕੋਈ ਤੋੜ-ਮਰੋੜ ਕੇ ਲੈ ਗਿਆ ਹੋਵੇ। ਅਜੀਬ ਹਾਲਤ ਹੈ ਪਾਕਿਸਤਾਨ ਦੇ ਬਜ਼ਾਰਾਂ ਦੀ, ਬਜ਼ਾਰਾ ਦੀਆਂ ਸੜਕਾਂ ਦੀ, ਸਜੀਆਂ ਦੁਕਾਨਾਂ ਦੀ, ਇਹਨਾਂ ਸੜਕਾਂ ਉੱਤੇ ਘੁੰਮਣ ਵਾਲਿਆਂ ਦੀ। ਦੁਕਾਨਾਂ ਤੋਂ ਮਾਲ ਖ਼ਰੀਦਣ ਵਾਲੇ ਸਭ ਇੱਕੋ ਜਿਹੇ ਬੰਦੇ ਹਨ। ਇਹ ਦੁਕਾਨਦਾਰਾਂ ਲਈ, ਸੈਲਾਨੀਆਂ ਲਈ ਅਕਾਊ ਦ੍ਰਿਸ਼ ਪੇਸ਼ ਕਰਦੇ ਹਨ।

ਪਾਕਿਸਤਾਨ ਦੀ ਇਸਲਾਮੀ ਸਟੇਟ, ਉੱਥੋਂ ਦੇ ਲੋਕਾਂ ਲਈ ਬੇਸ਼ਕ ਇਕ ਵਰਦਾਨ ਹੋਵੇਗੀ, ਉਹਨਾਂ ਨੂੰ ਦਿਲ ਦਾ ਸਕੂਨ ਮਿਲਦਾ ਹੋਵੇਗਾ, ਪਰ ਮੈਨੂੰ ਇਹ ਸਰਾਪੀ ਹੋਈ ਧਰਤੀ ਲੱਗਦੀ ਏ, ਸਾਂਝੇ ਪੰਜਾਬੀ ਸਭਿਆਚਾਰਕ ਰੰਗੀਨੀ ਦਿੱਖ ਤੋਂ ਸੱਖਣੀ। ਕੋਈ ਸਮਾਂ ਸੀ ਜਦੋਂ ਮਹਿੰਜੋਦਾੜੋ ਅਤੇ ਤਕਸ਼ਿਲਾ ਦੀ ਸੱਭਿਅਤਾ ਨੇ, ਇਸ ਧਰਤੀ ਨੂੰ ਭਰਪੂਰ ਕੀਤਾ ਸੀ। ਇਸਲਾਮੀ ਅਤੇ ਹਿੰਦੂ ਸੱਭਿਆਚਾਰਾਂ ਦੀ ਸਾਂਝ ਨੇ ਇਹਨੂੰ ਅਮੀਰੀ ਬਖ਼ਸ਼ੀ ਸੀ। ਬਾਬਾ ਫ਼ਰੀਦ ਅਤੇ ਗੁਰੂ ਨਾਨਕ ਦੇਵ ਜੀ ਦੇ ਕਲਾਮ ਨੇ ਸੜਦੇ ਬਲਦੇ ਲੋਕਾਂ ਨੂੰ ਅਮਨ ਅਤੇ ਸ਼ਾਂਤੀ ਦਾ ਸੰਦੇਸ਼ ਦਿੱਤਾ ਸੀ। ਵਖਰੇਵਿਆਂ ਨੂੰ ਦੂਰ ਕੀਤਾ ਸੀ। ਭਰਾਤਰੀ ਭਾਵ ਪੈਦਾ ਕੀਤਾ ਸੀ। ਬਾਬਾ ਬੁਲ੍ਹੇ ਸ਼ਾਹ ਦੀ ਮੁਰਸ਼ਦ-ਭਗਤੀ ਅਤੇ ਸੱਯਦ ਵਾਰਿਸ ਸ਼ਾਹ ਦੀ ਹੀਰ ਨੇ ਪੰਜਾਬੀਆਂ ਨੂੰ ਸਿਦਕ-ਈਮਾਨ ਦੀ ਜਾਚ ਸਿਖਾਈ ਸੀ। ਓਦੋਂ ਪੰਜਾਬੀ ਧਾਰਮਿਕ ਕੱਟੜਤਾ ਦੇ ਝੇੜਿਆਂ ਤੋਂ ਮੁਕਤ ਸਨ ਅਤੇ ਉਹ ਏਕਤਾ-ਮਾਰਗ ਦੇ ਪਾਂਧੀ ਸਨ। ਮਜ਼ਹਬੀ ਵਿਤਕਰੇ ਓਦੋਂ ਹਾਕਮ ਜਮਾਤ ਜ਼ਰੂਰ ਕਰਦੀ ਸੀ। ਉਹ ਸੱਤਾ ਕਾਇਮ ਰੱਖਣ ਲਈ ਜ਼ੁਲਮ ਵੀ ਢਾਉਂਦੀ ਸੀ, ਪਰ ਪੰਜਾਬ ਦੀ ਧਰਤੀ ਦੇ ਹਿੰਦੂ, ਮੁਸਲਿਮ, ਸਿੱਖ ਸੰਤਾਂ ਦੇ ਡੇਰਿਆਂ ਉੱਤੇ, ਸੂਫ਼ੀਆਂ ਦੇ ਤਕੀਏ ਉੱਤੇ ਰਲ-ਮਿਲ ਬੈਠਦੇ ਸਨ। ਤ੍ਰਿੰਞਣਾਂ ਵਿਚ ਸੰਤੀ, ਬੰਤੀ, ਸਲੇਮੋ ਇਕੱਠੀਆਂ ਬੈਠ ਕੇ, ਸਾਰੀ ਸਾਰੀ ਰਾਤ ਪਿਆਰ ਦੀਆਂ ਤੰਦਾਂ ਛੁਹੰਦੀਆਂ, ਪੂਣੀਆਂ ਕੱਤਦੀਆਂ ਸਨ। ਚਰਖ਼ਿਆਂ ਦੀ ਘੂਕਰ ਵਿਚ ਲੋਕ-ਗੀਤ ਗਾਉਂਦੀਆਂ ਸਨ। ਉਹ ਬੀਰੂ ਅਤੇ ਨੂਰੇ ਦੇ ਵਿਹੜਿਆਂ ਦੀਆਂ ਧੀਆਂ-ਭੈਣਾਂ ਸਨ। ਉਹਨਾਂ ਵਿਹੜਿਆਂ ਦੀਆਂ ਸਾਂਝੀਆਂ ਰੌਣਕਾਂ ਸਨ। ਸਾਵਣ ਦੀਆਂ ਝੜੀਆਂ ਵਿਚ ਪਿੱਪਲਾਂ ਹੇਠ ਨੱਚਦੀਆਂ ਪੰਜਾਬੀ ਮੁਟਿਆਰਾਂ ਓਦੋਂ 'ਭਾਰਤੀ' ਅਤੇ 'ਪਾਕਿਸਤਾਨੀ' ਨਹੀਂ ਸਨ। ਓਦੋਂ ਭਰਾਈਆਂ ਦੇ ਢੋਲ ਰੌਣਕੀ ਅਤੇ ਰਸ਼ੀਦੇ ਨੂੰ ਇੱਕੋ ਪਿੜ ਵਿਚ ਨੱਚਣ ਲਈ, ਭੰਗੜੇ ਪਾਉਣ ਲਈ ਉਕਸਾਉਂਦੇ ਸਨ। ਜਨਮ-ਮਰਨ ਦੀਆਂ ਰੀਤਾਂ ਸਾਂਝੀਆਂ ਸਨ। ਵਿਆਹ ਦੀਆਂ ਰਸਮਾਂ ਵੀ, ਥੋੜ੍ਹੇ ਬਹੁਤ ਫ਼ਰਕ ਨਾਲ ਮਿਲਦੀਆਂ ਜੁਲਦੀਆਂ ਸਨ। ਸਾਡੇ ਦਿਨ-ਦਿਹਾਰ ਅਤੇ ਮੇਲੇ-ਮੁਸਾਹਿਬੇ ਸਭ ਸਾਂਝੇ ਸਨ। ਗੁਰੂ, ਪੀਰ, ਫ਼ਕੀਰ ਅਤੇ ਭਗਤ ਸਾਂਝੇ ਸਨ। ਕੱਤਕ ਦੀ ਪੂਰਨਮਾਸ਼ੀ ਉੱਤੇ ਹਿੰਦੂ, ਮੁਸਲਮਾਨ, ਸਿੱਖ ਗੁਰਦੁਆਰਾ ਨਨਕਾਣਾ ਸਾਹਿਬ, 'ਜਨਮ ਸਥਾਨ' ਵਿਚ ਜੁੜਦੇ ਸਨ। ਇੱਥੇ ਮੱਥਾ ਟੇਕਣ ਅਤੇ ਕੀਰਤਨ ਸੁਣਨ ਪਿੱਛੋਂ ਉਹ ਮੇਲੇ ਦੀ ਰੌਣਕ ਦਾ ਸ਼ਿੰਗਾਰ ਬਣਦੇ ਸਨ। ਪੰਜਾ ਸਾਹਿਬ ਦੀ ਵਿਸਾਖੀ ਰਲ ਕੇ ਮਨਾਉਂਦੇ ਸਨ। ਪੀਰ ਦੀ ਦਰਗਾਹ ਉੱਤੇ ਹਾਜ਼ਰ ਹੋ ਕੇ ਪੰਜਾਬੀ ਮਨ ਦੀਆਂ ਮੁਰਾਦਾਂ ਹਾਸਲ ਕਰਦੇ ਸਨ।

ਅੱਜ ਪਾਕਿਸਤਾਨ ਦੇ ਬਜ਼ਾਰਾਂ ਦੀਆਂ 'ਟੁੱਟੀਆਂ ਬਾਹਵਾਂ' ਮੇਰੇ ਸੀਨੇ ਵਿਚ ਦਰਦ ਪੈਦਾ ਕਰਦੀਆਂ ਹੋਈਆਂ, ਮਨ ਨੂੰ ਤੜਫ਼ਾ ਰਹੀਆਂ ਸਨ। ਮੇਰੀਆਂ ਅੱਖਾਂ ਵਿਚ ਨਮੀ ਸੀ। ਦਿਲ ਉੱਤੇ ਭਾਰ ਸੀ, ਮਣਾਂ-ਮੂੰਹੀਂ। ਪਾਕਿਸਤਾਨ ਦੇ ਰੰਡੇ ਬਜ਼ਾਰਾਂ ਵਿੱਚੋਂ ਗੁਜ਼ਰਦਿਆਂ, ਮੈਨੂੰ ਕੈਦੋਂ ਲੰਙੇ ਦੇ ਛਲ ਖੇਡਣ ਦੀ ਕਹਾਣੀ ਚੇਤੇ ਆ ਗਈ। ਪੰਜਾਬੀਆਂ ਨਾਲ ਹੁਣ ਤੀਕ ਕਿੰਨੇ 'ਕੈਦੋਆਂ' ਨੇ ਛਲ ਖੇਡਿਆ ? ਕਿਹੜੇ-ਕਿਹੜੇ 'ਕੈਦੋਆਂ' ਨੇ ਭਰਾਵਾਂ ਨੂੰ ਵਿਛੋੜਿਆ? ਇਹ ਸਭ ਕੁਝ ਪੰਜਾਬ ਦੀ ਤਵਾਰੀਖ਼ ਵਿਚ ਦਰਜ ਹੈ। ਪੰਜਾਬੀ ਸ਼ਾਇਦ ਹੀ ਉਹਨਾਂ ਨੂੰ ਬਖ਼ਸ਼ਣ। ਪੰਜਾਬੀਆਂ ਦੀ ਕਹਾਣੀ ਉਹਨਾਂ ਨੂੰ ਘਰੋਂ ਬੇ-ਘਰ ਕਰਨ, ਭਰਾਵਾਂ ਨੂੰ ਵਿਛੋੜਨ ਅਤੇ 'ਹੀਰ' ਨੂੰ ਉਧਾਲਣ ਤਕ ਸੀਮਤ ਨਹੀਂ। ਇਹ ਕਹਾਣੀ ਬਹੁਤ ਲੰਮੀ ਹੈ ਅਤੇ ਦਰਦਨਾਕ ਵੀ। ਨਵੇਂ ਦੌਰ ਵਿਚ, ਇਹ ਕਹਾਣੀ ਆਪਣਾ ਰੂਪ ਬਦਲ ਕੇ, ਨਵੀਆਂ ਜੁੱਗਤਾਂ ਦੁਆਰਾਂ ਦੁਹਰਾਈ ਜਾ ਰਹੀ ਹੈ। ਹੁਣ ਇਸ ਕਹਾਣੀ ਦੇ 'ਰਚਣਹਾਰ' ਪੰਜਾਬੀਆਂ ਦਾ ਸੱਭਿਆਚਾਰਕ ਖੁਰਾ-ਖੋਜ ਮਿਟਾਉਣ ਦੀ ਕੋਸ਼ਿਸ਼ ਵਿਚ ਹਨ। 'ਕਹਾਣੀਕਾਰ' ਪੰਜਾਬੀਆਂ ਦੀ ਸ਼ਨਾਖ਼ਤ ਮਿਟਾਉਣ ਦੀਆਂ ਗੋਂਦਾਂ ਗੁੰਦ ਰਹੇ ਹਨ।

ਪਾਕਿਸਤਾਨ ਦੇ ਬਜ਼ਾਰਾਂ ਦੀਆਂ ਦੀਵਾਰਾਂ ਉੱਤੇ, ਇਹ ਕਹਾਣੀ ਘਸਮੈਲੇ ਸ਼ਬਦਾਂ ਵਿਚ ਅੰਕਿਤ ਸੀ। ਮੈਂ ਇਹਦੇ ਅੱਖਰ ਉਠਾਲਣ ਦੀ ਕੋਸ਼ਿਸ਼ ਵਿਚ ਸਾਂ। ਥੋੜ੍ਹੇ ਜਿਹੇ ਲਫ਼ਜ਼ਾਂ ਦੀ ਇਬਾਰਤ ਪੜ੍ਹ ਕੇ, ਕਾਫ਼ੀ ਕੁਝ ਸਮਝ ਗਿਆ ਸਾਂ। ਭੋਲੇ ਭਾਲੇ ਪੰਜਾਬੀਆਂ ਨੂੰ, ਉਦੋਂ ਦੇ ਅਦੀਬਾਂ ਨੂੰ, ਚਾਲ੍ਹੀ ਸਾਲ ਪਹਿਲਾਂ ਘੜੀ ਗਈ ਇਸ ਸਾਜ਼ਿਸ਼ੀ ਕਹਾਣੀ ਦੇ ਕਥਾਨਕ ਦੀ ਉੱਕਾ ਹੀ ਸਮਝ ਨਹੀਂ ਸੀ। ਇਹ ਕਿਸੇ ਦੇ ਚਿੱਤ-ਚੇਤੇ ਵੀ ਨਹੀਂ ਸੀ ਕਿ ਆਪਣੀ ਜੰਮਣ ਭੋਇੰ ਤੋਂ ਸਦਾ ਲਈ ਵਿੱਛੜਨਾ ਪਵੇਗਾ। ਦੁਨੀਆਂ ਵਿਚ ਰਾਜ਼-ਪਲਟੇ ਆਉਂਦੇ ਹਨ। ਹਕੂਮਤਾਂ ਬਦਲਦੀਆਂ ਹਨ, ਪਰ ਲੋਕਾਂ ਦਾ, ਉਹਨਾਂ ਦੀਆਂ ਜਾਇਦਾਦਾਂ ਦਾ ਤਬਾਦਲਾ ਕਦੇ ਨਹੀਂ ਹੁੰਦਾ। ਪੰਜਾਬੀ ਆਪਣੇ ਹੀ ਦੇਸ਼ ਵਿਚ ਪਰਦੇਸੀ ਬਣਦੇ ਕਦੇ ਕਿਸੇ ਨਹੀਂ ਦੇਖੇ ਸਨ। ਪਾਕਿਸਤਾਨ ਦੇ ਬਜ਼ਾਰ ਚਾਲ੍ਹੀ ਸਾਲ ਪਹਿਲਾਂ ਸੱਖਣੇ ਹੋ ਗਏ ਸਨ। ਸੁੰਞ-ਮਸਾਣ ਬਣ ਗਏ ਸਨ। ਰੰਡੇ ਹੋ ਗਏ ਸਨ। ਕਿਉਂ ? ਕੁਝ ਵਹਿਸ਼ੀ ਦਰਿੰਦਿਆਂ ਨੇ ਪੰਜਾਬ ਦੀਆਂ ਸਾਂਝੀਆਂ ਧੀਆਂ ਭੈਣਾਂ ਦੀ ਇੱਜ਼ਤ, ਦਿਨ-ਧੌਲੇ ਇਹਨਾਂ ਬਜ਼ਾਰਾਂ ਵਿਚ ਲੁੱਟੀ ਸੀ। ਧੀਆਂ-ਭੈਣਾਂ ਦੇ ਸੁਹਾਗ ਇੱਥੇ ਲੁੱਟੇ ਗਏ ਸਨ। ਇਹਨਾਂ ਬਜ਼ਾਰਾਂ ਦੀ ਰੌਣਕ ਵਧਾਉਣ ਵਾਲੀਆਂ 'ਪੱਗਾਂ' ਸਰ੍ਹੇ-ਬਜ਼ਾਰ ਰੋਲੀਆਂ-ਮਧੋਲੀਆਂ ਗਈਆਂ। (ਭਾਰਤ ਦੇ ਬਜ਼ਾਰਾਂ ਵਿਚ ਕੁੱਲੇਦਾਰ ਪੱਗਾਂ ਸੜੀਆਂ, ਬੁਰਕਿਆਂ ਦਾ ਘੋਰ ਅਪਮਾਨ ਹੋਇਆ)। ਕੁੱਲੇਦਾਰ ਪੱਗਾਂ ਤੋਂ ਵੱਖ ਕਰ ਕੇ, ਇਹਨਾਂ ਨੂੰ ਸਾੜਿਆ-ਫੂਕਿਆ ਗਿਆ। 'ਪੱਗ' ! ਆਬਰੂ ! ਪੰਜਾਬ ਦੀ 'ਪੱਗ' ਸਾੜੀ ਗਈ। 'ਚੀਰੇ' ਵਾਲੀ ਅਤੇ 'ਸ਼ਮਲੇ' ਵਾਲੀ ਪੱਗ ! 'ਸਿਆਸੀ ਭੂਤਾਂ' ਦੇ ਆਖੇ ਲੱਗ, ਉਹਨਾਂ ਦੀਆਂ ਚਾਲਾਂ ਵਿਚ ਫਸ ਕੇ, ਇਕ ਭਰਾ ਨੇ ਦੂਜੇ ਭਰਾ ਦੀ 'ਪੱਗ' ਨੂੰ ਹੱਥ ਪਾਇਆ। ਪੰਜਾਬੀ ਮਾਂ ਦੇ ਜਾਇਆਂ ਨੇ, ਉਹਦੇ ਵਾਰਿਸਾਂ ਨੇ ਆਪਣੇ ਹੱਥੀਂ ਆਪਣੀ ਪੱਗ ਰੋਲੀ।

ਪੰਜਾਬ ਦੀ ਅਣਖ ਮਿੱਟੀ ਵਿਚ ਮਿਲ ਗਈ।

ਇਸ ਤੋਂ ਪਹਿਲਾਂ, ਤਵਾਰੀਖ਼ ਗਵਾਹ ਹੈ, ਪੰਜਾਬੀਆਂ ਦੀ ਅਣਖ ਨੂੰ ਜਦੋਂ ਵੀ ਕਿਸੇ ਵਿਦੇਸ਼ੀ ਹਮਲਾਵਰ ਨੇ ਵੰਗਾਰਿਆ, ਤਾਂ ਉਹਨੂੰ ਮੂੰਹ ਦੀ ਖਾਣੀ ਪਈ। ਪੰਜਾਬੀਆਂ ਦੀ ਪੱਗ ਨੂੰ ਹੱਥ ਪਾਉਣ ਦੀ ਕੋਸ਼ਿਸ਼ ਜਦੋਂ ਵੀ ਕੋਈ ਧਾੜਵੀ ਜਾਂ ਲੁਟੇਰੇ ਕਰਦੇ ਸਨ, ਪੰਜਾਬੀ ਉਹਨਾਂ ਦੇ ਦੰਦ ਖੱਟੇ ਕਰ ਦੇਂਦੇ ਸਨ। ਪਰ ਸੰਨ ਸੰਤਾਲੀ ਦੀ 'ਭੂਤ-ਮੰਡਲੀ' ਦੀ ਖੇਡ ਬੇ-ਮਿਸਾਲ ਸੀ। ਇਸ ਖੇਡ ਨੇ ਪਾਕਿਸਤਾਨ ਦੇ ਬਜ਼ਾਰਾਂ ਨੂੰ ਰੰਡੇਪੇ ਦਾ ਸ਼ਿਕਾਰ ਬਣਾ ਦਿੱਤਾ।

ਪਾਕਿਸਤਾਨ ਦੇ ਬਜ਼ਾਰਾਂ ਦਾ ਰੰਡੇਪਾ ਵੀ 'ਨਈ ਰੌਸ਼ਨੀ ਤਾਲੀਮੀ ਲਹਿਰ' (ਪਾਕਿਸਤਾਨ ਵਿਚ 'ਨਵੀਂ ਰੌਸ਼ਨੀ ਤਾਲੀਮੀ ਲਹਿਰ' ਅਧੀਨ ਕੁਝ ਸਕੂਲ ਖੋਹਲੇ ਗਏ ਹਨ। ਇਸ ਲਹਿਰ ਦਾ ਸਿਆਸੀ ਪ੍ਰਾਪੇਗੰਡਾ ਵਧੇਰੇ ਅਤੇ ਪ੍ਰਾਪਤੀਆਂ ਘੱਟ ਹਨ)। ਕੱਟ ਸਕੇਗੀ? ਇਸ ਸਵਾਲ ਦਾ ਜਵਾਬ ਬਹਿਸ ਦਾ ਮਜ਼ਮੂਨ ਤਾਂ ਬਣ ਸਕਦਾ ਹੈ, ਪਰ ਇਹ ਹਾਂ-ਪੱਖੀ ਨਹੀਂ ਹੋ ਸਕਦਾ। ਪਾਕਿਸਤਾਨ ਦੀ 'ਨਵੀਂ ਰੌਸ਼ਨੀ ਤਾਲੀਮੀ ਲਹਿਰ' ਅਧੀਨ ਜਿਹੜੇ ਸਕੂਲ ਖੁੱਲ੍ਹੇ ਹਨ ਉਹਨਾਂ ਵਿਚ ਪੜ੍ਹਨ ਵਾਲੀਆਂ ਲੜਕੀਆਂ ਦੀ ਗਿਣਤੀ ਬਹੁਤ ਘੱਟ ਹੈ। ਦੂਜੇ ਇਹ ਸਕੂਲ ਮੁੱਢਲੀ ਵਿੱਦਿਆ ਨਾਲ ਸੰਬੰਧਤ ਹਨ। ਇਸ ਕਰ ਕੇ ਇਹਨਾਂ ਦਾ ਪ੍ਰਭਾਵ ਵਿੱਦਿਅਕ-ਖੇਤਰ ਵਿਚ ਨਾਂ-ਮਾਤਰ ਹੈ। ਇਸ ਲਹਿਰ ਦੀ ਰੌਸ਼ਨੀ ਜਦੋਂ ਤਕ ਪਿੰਡ-ਪਿੰਡ ਨਹੀਂ ਪਹੁੰਚਦੀ, ਇਹਨਾਂ ਮੁੱਢਲੀ ਵਿੱਦਿਆ ਦੇ ਸਕੂਲਾਂ ਨੂੰ ਉਚੇਰੀ ਵਿੱਦਿਆ ਦੇ ਸਕੂਲਾਂ ਨਾਲ ਸੰਬੰਧਤ ਨਹੀਂ ਕੀਤਾ ਜਾਂਦਾ, ਲੜਕੀਆਂ ਨੂੰ ਸਕੂਲ ਅਤੇ ਕਾਲਜ ਪੱਧਰ ਉੱਤੇ ਪੜ੍ਹਨ ਲਈ ਵੱਧ ਤੋਂ ਵੱਧ ਵਸੀਲੇ ਅਤੇ ਸਹੂਲਤਾਂ ਪੈਦਾ ਨਹੀਂ ਕੀਤੀਆਂ ਜਾਂਦੀਆਂ, ਓਦੋਂ ਤਕ ਇਹ ਲਹਿਰ ਸਫਲ ਨਹੀਂ ਹੋਵੇਗੀ। ਵੱਧ ਤੋਂ ਵੱਧ ਇਹ ਰੇਡੀਓ ਜਾਂ ਟੈਲੀਵਿਜ਼ਨ ਉੱਤੇ ਸਰਕਾਰੀ ਕਾਰਗੁਜ਼ਾਰੀ, ਅੰਕੜਿਆਂ ਵਿਚ ਪੇਸ਼ ਕਰ ਕੇ, ਦਮ ਤੋੜ ਜਾਵੇਗੀ। ਇਸ ਤੋਂ ਇਲਾਵਾ ਇਹ ਹੋਰ ਕਿਸੇ ਪ੍ਰਕਾਰ ਦੇ ਚੰਗੇ ਨਤੀਜੇ ਪੈਦਾ ਨਹੀਂ ਕਰ ਸਕੇਗੀ। ਪਾਕਿਸਤਾਨ ਵਿਚ ਔਰਤ ਜ਼ਾਤ ਨੂੰ ਜਦੋਂ ਤਕ ਪਰਦੇ ਤੋਂ ਨਿਜਾਤ ਹਾਸਲ ਨਹੀਂ ਹੁੰਦੀ, ਓਦੋਂ ਤਕ ਨਵੀਂ ਰੌਸ਼ਨੀ ਉਹਦੇ ਦਿਮਾਗ਼ ਨੂੰ ਕਿਵੇਂ ਰੁਸ਼ਨਾ ਸਕੇਗੀ? ਪਾਕਿਸਤਾਨ ਅਤੇ ਭਾਰਤ ਦੇ ਵਿੱਦਿਆ-ਮਾਹਿਰ ਜਾਂ ਵਿਦਵਾਨ ਮੈਕਾਲੇ ਦੀ ਸੋਚ ਤੋਂ ਅੱਗੇ ਨਹੀਂ ਵਧ ਸਕੇ। ਉਹ ਅਮਰੀਕਨ ਖੋਜ ਤਕਨੀਕ ਦੀਆਂ ਕਲਮਾਂ ਕੱਟ ਕੇ ਆਪੋ ਆਪਣੇ ਦੇਸ਼ ਦੇ ਵਿੱਦਿਅਕ-ਬਗੀਚਿਆਂ ਵਿਚ ਲਾ ਰਹੇ ਹਨ। ਇਹਨਾਂ ਕਲਮਾਂ ਤੋਂ ਕਿੰਨੇ ਕੁ ਵੇਲ-ਬੂਟੇ ਫੁੱਟਦੇ ਹਨ, ਇਹ ਵਕਤ ਦੱਸੇਗਾ। ਇਨ੍ਹਾਂ ਵੇਲਾਂ ਅਤੇ ਬੂਟਿਆਂ ਨੂੰ ਫੁੱਲ ਲੱਗਣ ਦੀ ਗੱਲ ਅਜੇ ਬਹੁਤ ਦੂਰ ਹੈ। ਪਾਕਿਸਤਾਨ ਦੀ 'ਨਵੀਂ ਰੌਸ਼ਨੀ ਤਾਲੀਮੀ ਲਹਿਰ' ਜਾਂ ਭਾਰਤ ਦੀ ਵਿੱਦਿਅਕ-ਪ੍ਰਣਾਲੀ ਨੂੰ ਲਾਰਡ ਮੈਕਾਲੇ ਦੀ ਲਾਲਟੈਨ ਤੋਂ ਮਾੜੀ-ਮੋਟੀ ਰੌਸ਼ਨੀ ਮਿਲਦੀ ਹੈ। ਰੌਸ਼ਨੀ ਉਹੋ ਹੈ। ਨਵਾਂ-ਪਣ ਕਿੱਥੋਂ ਆਇਆ? ਪਾਕਿਸਤਾਨ ਵਿਚ 'ਨਵੀਂ ਰੌਸ਼ਨੀ' ਦੇ ਅਰਥ ਇਸ ਤੋਂ ਵੱਧ ਹੋਰ ਕੁਝ ਨਹੀਂ ਕਿ ਸਾਰੀ-ਸਾਰੀ ਰਾਤ ਦੀਵੇ ਅਤੇ ਲਾਲਟੈਨਾਂ ਜਗਾ

ਕੇ ਪੜ੍ਹਨ ਵਾਲੇ ਪੁਰਾਣੇ ਪੜ੍ਹਾਕੂਆਂ ਦੀ ਬਜਾਏ, ਹੁਣ ਨਵੇਂ ਪੜ੍ਹਾਕੂ ਬਿਜਲੀ ਦੇ ਲਾਟੂਆਂ ਦੀ ਰੌਸ਼ਨੀ ਵਿਚ ਪੜ੍ਹਦੇ ਘੱਟ ਹਨ, ਟੈਲੀਵਿਜ਼ਨ ਉੱਤੇ ਫ਼ਿਲਮਾਂ ਵਧੇਰੇ ਦੇਖਦੇ ਹਨ।

ਪਾਕਿਸਤਾਨ ਦੇ ਬਜ਼ਾਰਾਂ ਦਾ ਰੰਡੇਪਾ ਅਜੇ ਕੁਝ ਸਮਾਂ ਹੋਰ ਕਾਇਮ ਰਹੇਗਾ। ਇਹ ਰੰਡੇਪਾ ਉਸ ਧਰਤੀ ਨੂੰ ਹੰਢਾਉਣਾ ਪਵੇਗਾ। ਉਹ ਧਰਤੀ ਨਜ਼ਰਾਈ ਤੇ ਪਥਰਾਈ ਗਈ ਹੈ। ਉਸ ਧਰਤੀ ਦੇ ਬਜ਼ਾਰਾਂ ਨੂੰ ਔਰਤ ਜ਼ਾਤ ਨੇ 'ਸਰਾਪ' ਦੇ ਦਿੱਤਾ ਹੈ। ਉਸ ਔਰਤ ਨੇ, ਜਿਸ ਨੂੰ ਉੱਥੇ ਬੇਪੱਤ ਕੀਤਾ ਗਿਆ ਸੀ। ਉਸ ਧਰਤੀ ਦੇ ਬਜ਼ਾਰਾਂ ਵਿਚ ਕਦਮ ਰੱਖਦਿਆਂ ਪਾਕਿਸਤਾਨੀ ਔਰਤ ਸ਼ਰਮ ਮਹਿਸੂਸ ਕਰਦੀ ਹੈ। ਉਹਨੂੰ 'ਭੂਤ' ਦੇ ਪਰਛਾਵੇਂ ਪਰੇਸ਼ਾਨ ਕਰਦੇ ਹਨ। ਉਹ ਹਮ-ਜ਼ਾਤ ਦੀ ਨਿਰਾਦਰੀ ਕਿਵੇਂ ਭੁੱਲ ਸਕਦੀ ਹੈ ?

ਪਾਕਿਸਤਾਨ ਦੇ ਬਜ਼ਾਰਾਂ ਨੂੰ ਚਾਲ੍ਹੀ ਸਾਲ ਪਹਿਲਾਂ ਜਿਹੜੀ 'ਕਾਲੀ ਨਜ਼ਰ' ਲੱਗੀ ਸੀ, ਉਸ ਕੁਲਹਿਣੀ ਨਜ਼ਰ ਤੋਂ ਪੂਰਬੀ ਪੰਜਾਬ ਦੇ ਬਜ਼ਾਰਾਂ ਨੂੰ ਬਚਾਉਣ ਦੀ ਸਖ਼ਤ ਜ਼ਰੂਰਤ ਹੈ। ਜੇ ਵੇਲੇ ਸਿਰ ਕੋਈ 'ਮਾਂਦਰੀ' ਨਾ ਬਹੁੜਿਆ, ਜਾਂ ਝਾੜੇ-ਝਪਟੇ ਦਾ ਪ੍ਰਬੰਧ ਨਾ ਹੋਇਆ, ਤਾਂ ਕੁਲੱਛਣੀ ਸਿਆਸਤ ਕੋਈ ਹੋਰ 'ਭਾਣਾ' ਵਰਤਾ ਦੇਵੇਗੀ। ਪਾਕਿਸਤਾਨ ਦੇ ਬਜ਼ਾਰਾਂ ਦਾ ਰੰਡੇਪਾ, 'ਭੂਤਾਂ' ਦੇ 'ਪਰਛਾਵਿਆਂ' ਵਾਕਰ, ਮੇਰੇ ਮਨ ਵਿਚ ਕਈ ਪ੍ਰਕਾਰ ਦੇ ਖ਼ੌਫ਼ ਪੈਦਾ ਕਰ ਰਿਹਾ ਹੈ......। ਰੱਬ, ਖ਼ੈਰ ਕਰੇ !

—ਪ੍ਰੋ: ਸਵਰਨ ਸਿੰਘ ਗ. ਤ. ਬ. ਕਲਜ ਦਿੱਲੀ।
(ਨਾਵਣ ਚਲੇ ਤੀਰਥੀਂ ਵਿੱਚੋਂ)

## ਅਭਿਆਸ

1. **ਦੱਸੋ**—1. ਲਿਖਾਰੀ ਨੇ ਕਿਹੜੇ ਕਿਹੜੇ ਸ਼ਹਿਰ ਦੇਖੇ ਸਨ ?

2. ਪਾਕਿਸਤਾਨ ਦੇ ਸ਼ਹਿਰਾਂ ਦੇ ਰੰਡੇਪੇ ਦਾ ਕੀ ਕਾਰਨ ਹੈ ?

3. ਲਿਖਾਰੀ ਨੂੰ ਕਿਸ ਦੀ ਗ਼ੈਰਹਾਜ਼ਰੀ ਬਜ਼ਾਰਾਂ ਵਿਚ ਖਟਕਦੀ ਹੈ ?

4. ਪਾਕਿਸਤਾਨੀਆਂ ਨੇ ਕਿਹੜਾ ਪਹਿਰਾਵਾ ਪਾਇਆ ਹੋਇਆ ਸੀ ?

5. ਬਾਬਾ ਫ਼ਰੀਦ ਅਤੇ ਵਾਰਿਸ ਸ਼ਾਹ ਦੇ ਸਮੇਂ ਪੰਜਾਬੀ ਕਿਸ ਚੀਜ਼ ਤੋਂ ਮੁਕਤ ਸਨ ?

6. ਲਿਖਾਰੀ ਨੂੰ ਕਿਸ ਦੀ ਕਹਾਣੀ ਚੇਤੇ ਆਈ ਸੀ ?

7. ਪਾਕਿਸਤਾਨੀ ਔਰਤ ਨੂੰ ਰੌਸ਼ਨੀ ਕਦੋਂ ਪ੍ਰਾਪਤ ਹੋ ਸਕਦੀ ਹੈ ?

8. ਨਵੇਂ ਪੜ੍ਹਾਕੂ ਹੁਣ ਦੀਵੇ ਦੀ ਲੋ ਵਿਚ ਪੜ੍ਹਨ ਦੀ ਥਾਂ ਬਿਜਲੀ ਦੀ ਲੋ ਵਿਚ ਕੀ ਕਰਦੇ ਹਨ ?

9. ਲਿਖਾਰੀ ਅਨੁਸਾਰ ਪਾਕਿਸਤਾਨ ਦੇ ਬਜ਼ਾਰਾਂ ਨੂੰ ਕਿਸ ਨੇ ਸਰਾਪ ਦਿੱਤਾ ਹੈ ?
10. ਪਾਕਿਸਤਾਨ ਅਤੇ ਭਾਰਤ ਦੇ ਵਿੱਦਿਆ-ਮਾਹਿਰ ਕਿਸ ਦੀ ਸੋਚ ਤੋਂ ਅੱਗੇ ਨਹੀਂ ਵੱਧ ਸਕੇ ?

**2. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਖ਼ਰੀਦੋ-ਫ਼ਰੋਖ਼ਤ, ਮੁਕੰਮਲ, ਰਸਾਈ, ਵਹੀਰਾਂ, ਇਕਸਾਰਤਾ, ਭਿੰਨ-ਭੇਦ, ਵਰਦਾਨ, ਸਕੂਨ, ਸਰਾਪੀ, ਹਾਸਲ, ਨਮੀ, ਮਣਾਂ ਮੂੰਹੀ, ਘਰੋਂ ਬੇਘਰ, ਦਰਦਨਾਕ, ਖੁਰਾ ਖੋਜ, ਇਬਾਰਤ, ਸਰੇ ਬਜ਼ਾਰ ॥

**3. ਵਾਕ ਪੂਰੇ ਕਰੋ :**

1. ਲਾਹੌਰ ਦੇ ਅਨਾਰਕਲੀ ਬਜ਼ਾਰ ਨੂੰ ਛੱਡ ਕੇ ਬਾਕੀ ਸਾਰੇ ਬਜ਼ਾਰ......।
2. ਘਰ ਦੀ ਚਾਰ ਦੀਵਾਰੀ ਤੇ ਚੁੱਲ੍ਹਾ ਚੌਂਕਾ ਹੀ......।
3. ਇਹ ਵੰਨ-ਸੁਵੰਨਤਾ ਦੀ ਕੁਦਰਤੀ ਦਿੱਖ......।
4. ਸੈਲਾਨੀਆਂ ਲਈ ਅਕਾਊ ਦ੍ਰਿਸ਼......।
5. ਓਦੋਂ ਪੰਜਾਬੀ ਧਾਰਮਿਕ ਕੱਟੜਤਾ ਦੇ ਝੇੜਿਆਂ ਤੋਂ ਮੁਕਤ ਸਨ ਅਤੇ......।
6. ਚਰਖ਼ਿਆਂ ਦੀ ਘੂਕਰ ਵਿਚ ਲੋਕ-ਗੀਤ......।
7. ਪਾਕਿਸਤਾਨ ਦੇ ਰੰਡੇ ਬਜ਼ਾਰਾਂ ਵਿੱਚੋਂ ਗੁਜ਼ਰਦਿਆਂ......।
8. ਹੁਣ ਇਸ ਕਹਾਣੀ ਦੇ ਰਚਨਹਾਰ ਪੰਜਾਬੀਆਂ ਦਾ......।

**4. ਬਰੇਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਪਾਕਿਸਤਾਨ ਦੇ ਬਜ਼ਾਰਾਂ ਦੀਆਂ ਦੀਵਾਰਾਂ ਉੱਤੇ ਇਹ ਕਹਾਣੀ ਘਸਮੈਲੇ ਸ਼ਬਦਾਂ ਵਿਚ......ਸੀ। (ਅੰਕਿਤ, ਲਿਖੀ)
2. ਇਸ ਸਾਜ਼ਿਸ਼ੀ ਕਹਾਣੀ ਦੇ......ਦੀ ਉੱਕਾ ਹੀ ਸਮਝ ਨਹੀਂ ਸੀ। (ਕਥਾਨਕ, ਕਿੱਸੇ)
3. ਪੰਜਾਬੀ ਹੀ ਦੇਸ ਵਿਚ......ਬਣਦੇ ਕਦੇ ਕਿਸੇ ਨਹੀਂ ਦੇਖੇ ਸਨ। (ਪਰਦੇਸੀ, ਓਪਰੇ)
4. ਧੀਆਂ ਭੈਣਾਂ ਦੇ......ਇੱਥੇ ਲੁਟੇ ਗਏ। (ਸੁਹਾਗ, ਗਹਿਣੇ)
5. ਪੰਜਾਬੀਆਂ ਦੀ ਅਣਖ ਨੂੰ ਜਦੋਂ ਵੀ ਕਿਸੇ ਵਿਦੇਸ਼ੀ ਹਮਲਾਵਰ ਨੇ ਵੰਗਾਰਿਆ, ਤਾਂ ਉਸ ਨੂੰ......ਦੀ ਖਾਣੀ ਪਈ। (ਮੂੰਹ, ਸਿਰ)

**5. ਹੇਠਾਂ ਦਿੱਤੇ ਸ਼ਬਦਾਂ ਦੇ ਅੱਗੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :**

1. ਸਿਆਸਤ—
2. ਗ਼ਲਬੇ—
3. ਖ਼ਰੀਦੋ-ਫ਼ਰੋਖ਼ਤ—
4. ਮੁਕੰਮਲ—
5. ਰਸਾਈ—
6. ਰੰਗੀਨੀ—
7. ਸਹੁਜ ਸੁਆਦ—
8. ਦ੍ਰਿਸ਼ਟੀ—
9. ਵਿਤਕਰੇ—
10. ਤਵਾਰੀਖ਼—
11. ਇੱਜ਼ਤ ਆਬਰੂ—
12. ਪਰੇਸ਼ਾਨ—

**6. 'ਬੇ' ਅਗੇਤਰ ਲਾ ਕੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

1. ਘਰ—ਬੇਘਰ
2. ਸ਼ੁਮਾਰ—
3. ਅੰਤ—
4. ਗੁਨਾਹ—
5. ਦਾਗ਼—
6. ਸਮਝ—
7. ਅਰਥ—
8. ਮੁਖ—

**7. ਹੇਠਾਂ ਦਿੱਤੇ ਉਦਾਹਰਣ ਵਾਂਗ ਨਾਂਵ ਨਾਲ ਹੋਰ ਸਮਾਸੀ ਸ਼ਬਦ ਬਣਾਓ :**

1. ਮੇਲੇ—ਮੇਲੇ ਮਸਾਵੇ
2. ਟਿਕਟ—
3. ਡਾਕ—
4. ਸਿਰ—
5. ਘੋੜ—
6. ਗਰ—
7. ਭੇਡ—
8. ਮਾਲ—
9. ਜਿੱਤ—

10. ਵਿਆਹ—
11. ਥਾਂ—
12. ਭੁੱਖ ਨੰਗ—

**8. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਇਨ੍ਹਾਂ ਦੇ ਵਿਸ਼ੇਸ਼ਣ ਲਿਖੋ :**

1. ਅੱਣਖ—
2. ਚੜ੍ਹਨਾ—
3. ਸੁਝਣਾ—
4. ਝਟਕਾਉਣਾ—
5. ਤਰਨ—
6. ਪਕਿਆਈ—
7. ਫ਼ਸਾਦ—
8. ਰਸੀਲਾ—
9. ਉਡਾਰੀ—
10. ਸੱਚ—

**9. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿੱਥੇ ਚੀਜ਼ ਵਿੱਕਦੀ ਹੈ। ( )
2. ਜਿਹੜਾ ਚੀਜ ਖ਼ਰੀਦਦਾ ਹੈ। ( )
3. ਜਿਹੜਾ ਚੀਜ਼ ਵੇਚਦਾ ਹੈ। ( )
4. ਜਿੱਥੇ ਦੁਕਾਨਾਂ ਹੁੰਦੀਆਂ ਹਨ। ( )
5. ਜਿਸ ਨਾਲ ਆਟਾ ਆਦਿ ਤੋਲਿਆ ਜਾਂਦਾ ਹੈ। ( )

□ □

ਪਾਠ ਵੀਹਵਾਂ

# ਇਕ ਵਿਲੱਖਣ ਸਾਹਿਤਕਾਰ

ਆਓ ਬੱਚਿਓ ! ਅੱਜ ਮੈਂ ਤੁਹਾਨੂੰ ਇਕ ਵਿਲੱਖਣ ਸਾਹਿਤਕਾਰ ਦੇ ਦਰਸ਼ਨ ਕਰਾਵਾਂ ਜਿਸ ਕੋਲ ਉੱਤਮ ਸਾਹਿਤ ਰਚਣ ਲਈ ਕਲਮ ਵੀ ਹੈ, ਮਨੋਵਿਗਿਆਨਕ ਸੋਚ ਵੀ ਹੈ ਅਤੇ ਨਾਲ ਸ਼ਿਕਾਰ ਖੇਡਣ ਲਈ ਹਥਿਆਰ ਵੀ ਹੈ। ਆਪਣੇ ਸ਼ਿਕਾਰ ਨੂੰ ਮਾਰਨ ਦੀ ਸਮਰੱਥਾ ਵੀ ਹੈ ਅਤੇ ਸ਼ਿਕਾਰ ਦੀ ਬਹਾਦਰੀ ਦੀ ਦਾਦ ਦੇਣ ਦੀ ਦਲੇਰੀ ਵੀ ਹੈ। ਜਿਸ ਕੋਲ ਅਮੀਰ ਵਿਰਸੇ ਦੀ ਸ਼ਾਨ ਵੀ ਹੈ ਅਤੇ ਆਪਣੇ ਸੇਵਾਦਾਰਾਂ ਨੂੰ ਸਤਿਕਾਰਨ ਵਾਲਾ ਦਿਲ ਵੀ ਹੈ। ਜਿਸ ਕੋਲ ਆਪਣੇ ਵੈਰੀ ਨੂੰ ਮਾਰਨ ਲਈ ਅਥਾਹ ਬਲ ਵੀ ਹੈ, ਪਰ ਵੈਰੀ ਦੀ ਆਤਮਾ ਨੂੰ ਪਛਾਣ ਕੇ ਉਸ ਨੂੰ ਖਿਮਾ ਕਰਨ ਦੀ ਅਦਭੁੱਤ ਹਿੰਮਤ ਵੀ ਹੈ।



ਇਸ ਵਿਲੱਖਣ ਸ਼ਖ਼ਸੀਅਤ ਦੇ ਮਾਲਕ ਸਾਹਿਤਕਾਰ ਦੀ ਜੀਵਨ ਕਥਾ ਬੜੀ ਵਿਲੱਖਣ ਹੈ। ਇਕ ਗਾਉਂਦੇ ਦਰਿਆ ਵਰਗੀ ਹੈ। ਇਹ ਡੂੰਘੇ ਸਾਗਰ ਦੀ ਛਲ ਵਰਗੀ ਹੈ। ਇਹ ਬ੍ਰਹਿਮੰਡ ਦੇ ਅਗੰਮੀ ਤਾਲ ਵਰਗੀ ਹੈ। ਇਹ ਮਾਨਵੀ ਰੁੱਖ ਦੀ ਖ਼ੁਸ਼ਬੂ ਵਰਗੀ ਹੈ।

ਸਾਵਨ ਦਾ ਮਹੀਨਾ ਸੀ। ਬੱਦਲਾਂ ਨੇ ਆਕਾਸ਼ ਸ਼ਿੰਗਾਰਿਆ ਹੋਇਆ ਸੀ। ਮੋਰ ਪੈਲਾਂ ਪਾ ਕੇ ਨੱਚ ਰਹੇ ਸਨ। ਪਸ਼ੂ ਪੰਛੀ ਠੰਢੀ ਹਵਾ ਵਿਚ ਕਲੋਲ ਕਰ ਰਹੇ ਸਨ। ਸਾਰੀ ਬਨਸਪਤੀ ਨੇ ਆਪਣੇ ਆਪ ਨੂੰ ਨਿਖਾਰਿਆ ਹੋਇਆ ਸੀ। ਸਾਰੇ ਪਾਸਿਆਂ ਤੋਂ ਭਿੱਜੀ-ਭਿੱਜੀ, ਮਿੱਠੀ-ਮਿੱਠੀ, ਮਿੰਨ੍ਹੀ-ਮਿੰਨ੍ਹੀ ਮਹਿਕ ਆ ਰਹੀ ਸੀ।

ਇਸ ਸੁਹਾਵਣੀ ਰੁੱਤ ਵਿਚ ਨਰਾਇਣ ਸਿੰਘ ਦੀ ਪੁੱਤਰੀ ਸ਼੍ਰੀਮਤੀ ਹਰਬੰਸ ਕੌਰ

ਸੁਪਤਨੀ ਸਰਦਾਰ ਪਿਆਰ ਸਿੰਘ ਨੇ ਇਕ ਬਾਲਕ ਨੂੰ ਤਿੰਨ ਅਗਸਤ 1931, ਦਿਨ ਸੋਮਵਾਰ ਨੂੰ ਪਿੰਡ ਓਗਰੇਵਾਲ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਜਨਮ ਦਿੱਤਾ।

ਜਾਗੀਰਦਾਰਾਂ ਦਾ ਘਰ ਹੋਣ ਕਰ ਕੇ ਲਾਡ ਨਾਲ ਇਸ ਬਾਲਕ ਨੂੰ ਲਾਲ ਜੀ ਅਤੇ ਟਿੱਕਾ ਜੀ ਕਿਹਾ ਜਾਂਦਾ ਸੀ। ਇਸ ਬਾਲਕ ਦਾ ਨਾਂ ਹਰੀ ਰਾਜ ਸਿੰਘ ਰੱਖਿਆ ਗਿਆ। ਇਹਨਾਂ ਦਾ ਗੋਤ ਸ਼ੇਰ ਗਿੱਲ ਸੀ। ਜਦ ਇਹ ਬਾਲਕ ਜੁਆਨ ਹੋਇਆ ਤਾਂ ਇਸ ਨੇ ਆਪਣੇ ਨਾਂ ਨਾਲੋਂ 'ਹਰੀ' ਵੀ ਲਾਹ ਦਿੱਤਾ, 'ਗੋਤ' ਨਾਲੋਂ ਸ਼ੇਰ ਵੀ ਲਾਹ ਦਿੱਤਾ ਅਤੇ ਆਪਣਾ ਨਾਂ 'ਰਾਜ ਗਿੱਲ' ਬਣਾ ਲਿਆ ਕਿਉਂਕਿ 'ਹਰੀ' ਅਤੇ 'ਸ਼ੇਰ' ਸ਼ਬਦਾਂ ਵਿੱਚੋਂ ਰਾਜ ਗਿੱਲ ਨੂੰ ਅਭਿਮਾਨ ਦੀ ਬੂ ਆਉਂਦੀ ਸੀ।

ਇਹ ਪਿੰਡ ਰਾਜ ਗਿੱਲ ਦਾ ਨਾਨਕਾ ਪਿੰਡ ਸੀ। ਉਸ ਦਾ ਦਾਦਕਾ ਪਿੰਡ ਇਕਤਾਲੀ ਗ. ਬ. ਤਹਿਸੀਲ ਸਮੁੰਦਰੀ ਜ਼ਿਲ੍ਹਾ ਲਾਇਲਪੁਰ (ਹੁਣ ਫ਼ੈਸਲਾਬਾਦ, ਪੰਜਾਬ ਪਾਕਿਸਤਾਨ) ਸੀ। ਇੱਥੇ ਉਸ ਦੇ ਵੱਡੇ ਬਜ਼ੁਰਗਾਂ ਨੂੰ ਜ਼ਮੀਨ ਮਿਲੀ ਹੋਈ ਸੀ।

ਰਾਜ ਗਿੱਲ ਦਾ ਜੱਦੀ ਪਿੰਡ ਜਗਦੇਵ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਹੈ। ਇਸ ਪਿੰਡ ਵਿਚ ਮਹਾਨ ਕਵੀ ਹਾਸ਼ਮ ਸ਼ਾਹ ਪੈਦਾ ਹੋਇਆ ਸੀ, ਜਿਸ ਦੀ ਮਹਾਂਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਬੜੀ ਉੱਚੀ ਪਦਵੀ ਸੀ।

ਇਹ ਪਿੰਡ ਖਾੜਕੂ ਬਾਗੀਆਂ ਦਾ ਪਿੰਡ ਹੈ। ਇਸ ਪਿੰਡ ਦੇ ਲੋਕ ਸਰਕਾਰੀ ਮਾਲ ਲੁੱਟਣਾ ਇਕ ਸ਼ੁਗਲ ਸਮਝਿਆ ਕਰਦੇ ਸਨ। ਅੰਗਰੇਜ਼ ਵੀ ਇਸ ਪਿੰਡ ਦੇ ਜੁਆਨਾਂ ਤੋਂ ਬੜੇ ਦੁਖੀ ਸਨ। ਇਕ ਵਾਰੀ ਕਰੋਧ ਵਿਚ ਆ ਕੇ ਅੰਗਰੇਜ਼ਾਂ ਨੇ ਇਸ ਪਿੰਡ ਨੂੰ ਤੋਪਾਂ ਨਾਲ ਉਡਾਉਣਾ ਚਾਹਿਆ। ਅੰਗਰੇਜ਼ ਦੇ ਫੌਜੀ ਤੋਪਾਂ ਲੈ ਕੇ ਆਏ, ਪਰ ਗਲਤੀ ਨਾਲ ਇਸ ਪਿੰਡ ਜਗਦੇਵ ਕਲਾਂ ਨੂੰ ਉਡਾਉਣ ਦੀ ਥਾਂ ਇਕ ਹੋਰ ਪਿੰਡ ਲਫੇਹ ਨੂੰ ਉਡਾ ਦਿੱਤਾ। ਗੁਰੂ ਕੇ ਬਾਗ ਦੇ ਮੋਰਚੇ ਵਿਚ ਵੀ ਇਸ ਪਿੰਡ ਦੇ ਖਾੜਕੂ ਜੁਆਨਾਂ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ। ਇਉਂ ਰਾਜ ਗਿੱਲ ਦੇ ਖ਼ਮੀਰ ਵਿਚ ਦੋ ਵਿਰੋਧੀ ਰੁਚੀਆਂ ਭਾਵ ਸਾਹਿਤਕ ਰੁਚੀਆਂ ਅਤੇ ਅਨਿਆਇ ਵਿਰੁੱਧ ਜੂਝਣ ਦੀਆਂ ਬਾਗੀ ਰੁਚੀਆਂ ਦਾ ਬਹੁਤ ਹੀ ਅਜੀਬ ਸੁਮੇਲ ਹੈ।

ਰਾਜ ਗਿੱਲ ਦੇ ਪਿਤਾ ਦੀ ਬਦਲੀ ਥਾਂ-ਥਾਂ ਹੁੰਦੀ ਰਹਿੰਦੀ ਸੀ ਜਿਸ ਕਰ ਕੇ ਉਸ ਦੀ ਮੁੱਢਲੀ ਪਾਲਣਾ ਅਤੇ ਪੜ੍ਹਾਈ ਸਿਆਲਕੋਟ, ਲਾਹੌਰ, ਰਾਵਲਪਿੰਡੀ ਅਤੇ ਕੁਹਾਟ ਆਦਿ ਵਿਖੇ ਹੋਈ। ਇਉਂ ਰਾਜ ਗਿੱਲ ਨੂੰ ਬਚਪਨ ਵਿਚ ਹੀ ਕਈ ਵੱਖ-ਵੱਖ ਸ਼ਹਿਰ ਵੇਖਣ ਦਾ ਸੁਨਹਿਰੀ ਮੌਕਾ ਮਿਲ ਗਿਆ ਅਤੇ ਉਸ ਦੀ ਅਵਲੋਕਣ ਸ਼ਕਤੀ ਪ੍ਰਚੰਡ ਹੋ ਗਈ।

ਦਸਵੀਂ ਉਸ ਨੇ ਇਕਤਾਲੀ ਗ. ਬ. ਸਰਕਾਰੀ ਸਕੂਲ ਤੋਂ ਪਾਸ ਕੀਤੀ। ਜਦ ਦਸਵੀਂ ਦਾ ਇਮਤਿਹਾਨ ਦਿੱਤਾ ਤਾਂ 1947 ਦੇ ਫ਼ਸਾਦ ਆਰੰਭ ਹੋ ਗਏ। ਇਮਤਿਹਾਨ

ਦਾ ਸੈਂਟਰ ਗੋਜਰੇ ਬਣਿਆ ਹੋਇਆ ਸੀ। ਸਾਰੇ ਵਿੱਦਿਆਰਥੀ ਡਰਦੇ ਘਰਾਂ ਨੂੰ ਦੌੜ ਗਏ ਅਤੇ ਇਮਤਿਹਾਨ ਵਿੱਚੇ ਛੱਡ ਗਏ। ਰਾਜ ਗਿੱਲ ਆਪਣੇ ਦਸ ਕੁ ਹੋਰ ਸਾਥੀਆਂ ਨਾਲ ਫ਼ਸਾਦਾਂ ਤੋਂ ਘਬਰਾ ਕੇ ਨਾ ਦੌੜਿਆ ਅਤੇ ਦਲੇਰੀ ਨਾਲ ਇਮਤਿਹਾਨ ਦੇ ਕੇ ਪਾਸ ਹੋਇਆ। ਇਹ ਦਲੇਰੀ ਉਸ ਦੇ ਜੱਦੀ ਪਿੰਡ ਦੇ ਵਸਨੀਕਾਂ ਦੀ ਦਲੇਰੀ ਕਾਰਨ ਅਚੇਤ ਹੀ ਉਸ ਦੇ ਰੋਮ-ਰੋਮ ਵਿਚ ਰਚੀ ਹੋਈ ਸੀ।

ਰਾਜ ਗਿੱਲ ਨੇ ਨੌਂ ਸਾਲ ਦੀ ਉਮਰ ਵਿਚ ਬੰਦੂਕ ਚਲਾਉਣੀ ਸਿੱਖ ਲਈ ਸੀ। ਉਹ ਛੋਟੀ ਉਮਰ ਵਿਚ ਹੀ ਸ਼ਿਕਾਰ ਖੇਡਣ ਲੱਗ ਪਿਆ ਸੀ। ਸ਼ਿਕਾਰ ਖੇਡਣ ਨੂੰ ਸ਼ਕਤੀ ਅਜ਼ਮਾਉਣ ਵਾਲੀ ਖੇਡ ਮੰਨਦਾ ਸੀ। ਜਾਨਵਰਾਂ ਨੂੰ ਮਾਰਨਾ ਉਸ ਦਾ ਸ਼ੁਗਲ ਨਹੀਂ ਸੀ, ਇਸ ਦੇ ਉਲਟ ਜਾਨਵਰ ਦਾ ਸ਼ਿਕਾਰੀ ਤੋਂ ਬਹਾਦਰੀ ਨਾਲ ਆਪਣਾ ਬਚਾਅ ਕਰਨ ਦੀ ਦਲੇਰੀ ਵੇਖਣਾ ਸੀ।

ਜੇ ਕੁੱਤੇ ਇਕ ਵਾਰ ਸਹੇ ਨੂੰ ਫੜ ਨਹੀਂ ਸਨ ਸਕਦੇ ਤਾਂ ਉਹ ਕੁੱਤਿਆਂ ਨੂੰ ਦੂਜੀ ਵਾਰ ਸਹੇ ਦੇ ਮਗਰ ਨਹੀਂ ਸੀ ਛੱਡਿਆ ਕਰਦਾ। ਉਹ ਕਿਹਾ ਕਰਦਾ ਸੀ 'ਸਹਿਆ ਦੌੜ ਵਿਚ ਜਿੱਤ ਗਿਆ ਹੈ। ਕੁੱਤੇ ਦੌੜ ਵਿਚ ਹਾਰ ਗਏ ਹਨ। ਹਾਰ ਸਵੀਕਾਰ ਕਰਨੀ ਚਾਹੀਦੀ ਹੈ। ਭਾਈ, ਜਿਹੜਾ ਵੈਰੀ ਦੀ ਬੀਰਤਾ ਸਲਾਹ ਨਹੀਂ ਸਕਦਾ ਅਤੇ ਆਪਣੀ ਹਾਰ ਹੱਸਦੇ ਮੱਥੇ ਮੰਨ ਨਹੀਂ ਸਕਦਾ ਉਹ ਪਾਪੀ ਵੀ ਹੈ ਅਤੇ ਬੁਜ਼ਦਿਲ ਵੀ ਹੈ।'

ਰਾਜ ਗਿੱਲ ਪਸ਼ੂ, ਪੰਛੀਆਂ ਦੇ ਹੁਸਨ ਦਾ ਆਸ਼ਕ ਹੈ। ਉਸ ਕੋਲੋਂ ਖਿੜੇ ਫੁੱਲਾਂ ਅਤੇ ਕਲੋਲ ਕਰਦੇ ਪੰਛੀਆਂ ਉੱਤੇ ਵਾਰ ਨਹੀਂ ਸੀ ਹੁੰਦਾ।

ਇਕ ਵਾਰੀ ਉਸ ਦੇ ਬੱਚਿਆਂ ਨੇ ਜ਼ਿੱਦ ਕੀਤੀ ਕਿ ਕੂੰਜ ਮਾਰ ਕੇ ਲਿਆਓ। ਬੱਚਿਆਂ ਨੂੰ ਖ਼ੁਸ਼ ਕਰਨ ਲਈ ਰਾਜ ਗਿੱਲ ਮੰਨ ਗਿਆ। ਉਹ ਅੱਧਾ ਕਿੱਲੋਮੀਟਰ ਇਕ ਨਿੱਕੀ ਜੇਹੀ ਰਾਲ ਵਿਚ ਰੀਂਗਦਾ ਹੋਇਆ ਗਿਆ। ਕੂੰਜਾਂ ਕੋਲ ਪੁੱਜ ਗਿਆ, ਜਿੱਥੇ ਉਹ ਆਪਣੀ ਮੌਜ ਵਿਚ ਕਲੋਲ ਕਰ ਰਹੀਆਂ ਸਨ। ਰਾਜ ਗਿੱਲ ਬੰਦੂਕ ਚਲਾਉਣ ਲੱਗਾ, ਪਰ ਉਸ ਦੀ ਆਤਮਾ ਨੇ ਬੰਦੂਕ ਚਲਾਉਣ ਦੀ ਆਗਿਆ ਨਾ ਦਿੱਤੀ। ਉਸ ਵਿਚ ਪੰਛੀਆਂ ਦੇ ਰੰਗ ਵਿਚ ਭੰਗ ਪਾਉਣ ਦੀ ਹਿੰਮਤ ਨਾ ਪਈ। ਉਸ ਨੂੰ ਇਉਂ ਜਾਪਿਆ ਕਿ ਕਿਸੇ ਦੀ ਖ਼ੁਸ਼ੀ ਨੂੰ ਬਰਬਾਦ ਕਰਨਾ ਸਵੈ-ਘਾਤ ਹੈ। ਉਹ ਬੰਦੂਕ ਚਲਾਉਣਾ ਭੁੱਲ ਕੇ ਪ੍ਰਕਿਰਤੀ ਦਾ ਅੰਗ ਬਣ ਗਿਆ। ਪ੍ਰਕਿਰਤੀ ਨਾਲ ਸੁਰ ਹੋ ਗਿਆ। ਕੂੰਜਾਂ ਨੱਚਦੀਆਂ ਟੱਪਦੀਆਂ ਰਾਜ ਗਿੱਲ ਕੋਲ ਅੱਪੜ ਗਈਆਂ ਅਤੇ ਉਸ ਨੂੰ ਵੇਖ ਕੇ ਉੱਡ ਗਈਆਂ। ਰਾਜ ਗਿੱਲ ਗਾਰੇ ਨਾਲ ਲਿੱਬੜਿਆ ਵਾਪਸ ਆ ਗਿਆ, ਪਰ ਉਹ ਇਉਂ ਅਨੁਭਵ ਕਰ ਰਿਹਾ ਸੀ ਜਿਵੇਂ ਉਹ ਆਤਮ ਇਸ਼ਨਾਨ ਕਰ ਕੇ ਆਇਆ ਹੋਵੇ। ਉਸ ਦਾ ਤਨ ਮਨ ਖਿੜ ਕੇ ਹੌਲਾ ਫੁੱਲ ਹੋ ਗਿਆ ਸੀ। ਰਾਜ ਗਿੱਲ ਨੇ ਆਪਣੇ ਬੱਚਿਆਂ ਨੂੰ ਨਾ ਦੱਸਿਆ ਕਿ ਉਸ ਨੇ ਕੂੰਜਾਂ ਉੱਤੇ ਗੋਲੀ ਕਿਉਂ ਨਹੀਂ ਸੀ ਚਲਾਈ।

ਰਾਜ ਗਿੱਲ ਪੰਛੀਆਂ ਅਤੇ ਪਸ਼ੂਆਂ ਦੀ ਸੁੰਦਰਤਾ ਦਾ ਪ੍ਰਸੰਸਕ ਹੈ। ਉਸ ਨੂੰ ਰੰਗ

ਬਰੰਗੇ ਪੰਛੀ ਵੇਖ ਕੇ ਬੜਾ ਅਨੰਦ ਆਉਂਦਾ ਹੈ। ਇਹੋ ਕਾਰਨ ਹੈ ਕਿ ਉਸ ਦੇ ਬੱਚੇ ਵੀ ਭਾਂਤ-ਭਾਂਤ ਦੇ ਰੰਗ-ਬਰੰਗੇ ਪੰਛੀ ਪਾਲਦੇ ਹਨ। ਉਹਨਾਂ ਦੀ ਬੋਲੀ ਸਮਝਣ ਦਾ ਯਤਨ ਕਰਦੇ ਹਨ।

ਜਿਵੇਂ ਮਿੱਟੀ ਦੇ ਭਾਂਡੇ ਦਾ ਰੂਪ ਅਸਲ ਵਿਚ ਘੁਮਿਆਰ ਦੀਆਂ ਉਂਗਲਾਂ ਦੀ ਕਰਾਮਾਤ ਹੁੰਦਾ ਹੈ, ਤਿਵੇਂ ਮਹਾਨ ਵਿਲੱਖਣ ਸ਼ਖ਼ਸੀਅਤ ਦੀ ਉਸਾਰੀ ਵਿਚ ਵੀ ਆਲੇ-ਦੁਆਲੇ ਦੀਆਂ ਘਟਨਾਵਾਂ ਦਾ ਬੜਾ ਡੂੰਘਾ ਹੱਥ ਹੋਇਆ ਕਰਦਾ ਹੈ।

ਰਾਜ ਗਿੱਲ 1947 ਵਿਚ ਚਲਦੀਆਂ ਗੋਲੀਆਂ ਦੀ ਛਾਂ ਵਿਚ ਬਹੁਤ ਦੁੱਖ ਸਹਿ ਕੇ ਪਿੰਡ ਅੱਪੜਿਆ ਸੀ। ਉਹ ਦੁਖੀ ਵੀ ਸੀ ਅਤੇ ਉਸ ਵਿਚ ਮਾਰਨ ਵਾਲਿਆਂ ਉੱਤੇ ਵਾਰ ਕਰਨ ਵਾਲਿਆਂ ਵਿਰੁੱਧ ਰੋਹ ਵੀ ਬਹੁਤ ਸੀ। ਉਸ ਦਾ ਇਕ ਮਿੱਤਰ ਮੁਸਲਮਾਨ ਜੁਲਾਹਾ ਜਾਨੀ ਸੀ। ਪਿੰਡ ਦੇ ਜੱਟਾਂ ਦੇ ਮੁੰਡੇ ਉਸ ਨੂੰ ਮਾਰਨਾ ਚਾਹੁੰਦੇ ਸਨ, ਪਰ ਇਹ ਉਸ ਨੂੰ ਬਚਾਉਂਦਾ ਸੀ।

ਪਾਕਿਸਤਾਨ ਤੋਂ ਆਉਂਦੇ ਹਿੰਦੂ ਸਿੱਖਾਂ ਦੀ ਕਟਾ-ਵਢੀ ਦੀਆਂ ਕਥਾਵਾਂ ਸੁਣ ਕੇ ਉਸ ਨੇ ਵੀ ਜਾਨੀ ਨੂੰ ਮਾਰਨ ਦਾ ਫ਼ੈਸਲਾ ਕਰ ਲਿਆ। ਰਾਜ ਗਿੱਲ ਨੇ ਉਸ ਨੂੰ ਆਪਣੇ ਮਾਲਟਿਆਂ ਦੇ ਬਾਗ਼ ਵਿਚ ਬੁਲਾ ਲਿਆ। ਆਪ ਤਲਵਾਰ, ਚਾਕੂ ਅਤੇ ਖੋਖਰੀ ਲੈ ਕੇ ਬੈਠ ਗਿਆ। ਜਾਨੀ ਆ ਗਿਆ।

ਰਾਜ ਗਿੱਲ ਨੇ ਪੁੱਛਿਆ, 'ਪਤੈ, ਮੈਂ ਤੈਨੂੰ ਕਿਉਂ ਬੁਲਾਇਆ ਏ ?'

'ਪਤੈ, ਤੂੰ ਮੈਨੂੰ ਮਾਰਨ ਲਈ ਬੁਲਾਇਆ ਏ। ਯਾਰ ਵੱਢ ਦੇਹ। ਯਾਰ ਦੀ ਯਾਰੀ ਲਈ ਕੁਰਬਾਨ ਹੋਣ ਨਾਲੋਂ ਹੋਰ ਕੀ ਉੱਤਮ ਚੀਜ਼ ਹੋ ਸਕਦੀ ਹੈ ?'

ਰਾਜ ਗਿੱਲ ਇਸ ਜੁਆਬ ਨਾਲ ਕੰਬ ਉੱਠਿਆ। ਉਸ ਨੂੰ ਮਾਲਟੇ ਦੇ ਕੇ ਵਾਪਸ ਭੇਜ ਦਿੱਤਾ ਅਤੇ ਆਪ ਕਿੰਨਾ ਚਿਰ ਰੋਂਦਾ ਰਿਹਾ। ਆਪਣੇ ਆਪ ਨੂੰ ਲਾਹਨਤਾਂ ਪਾਉਂਦਾ ਰਿਹਾ।

ਜਦ ਹਿੰਦੂ ਸਿੱਖਾਂ ਦੀਆਂ ਲੋਥਾਂ ਨਾਲ ਗੱਡੀਆਂ ਭਰੀਆਂ ਆਉਣ ਲੱਗੀਆਂ ਤਾਂ ਉਸ ਦਾ ਅੰਗ-ਅੰਗ ਗੁੱਸੇ ਵਿਚ ਤੜਪ ਉੱਠਿਆ। ਉਹ ਪਿਸਤੌਲ ਲੈ ਕੇ ਘਰੋਂ ਨਿਕਲਿਆ। ਸਾਹਮਣਿਉਂ ਇਕ ਬਹੁਤ ਤਕੜਾ ਮੁਸਲਮਾਨ ਆ ਗਿਆ।

'ਖੜਾ ਹੋ ਜਾਹ, ਆਈ ਗੋਲੀ।'

ਮੁਸਲਮਾਨ ਡਰਦਾ ਖੜਾ ਹੋ ਗਿਆ। ਉਸ ਦੀਆਂ ਅੱਖਾਂ ਸਿੱਲ੍ਹੀਆਂ ਸਨ। ਇਕ ਅਜੀਬ ਮਾਨਵੀ ਤਰਲਾ ਸੀ। ਰਾਜ ਗਿੱਲ ਨੇ ਉਸ ਦੀਆਂ ਅੱਖਾਂ ਵੱਲ ਵੇਖਿਆ ਤਾਂ ਮਹਿਸੂਸ ਕੀਤਾ ਜਿਵੇਂ ਉਹ ਉਸ ਦਾ ਆਪਣਾ ਹੀ ਇਕ ਰੂਪ ਹੋਵੇ। ਰਾਜ ਗਿੱਲ ਕੜਕਿਆ, 'ਜਾਹ ਭੱਜ ਜਾਹ ਆਪਣੇ ਦੇਸ਼, ਅਸੀਂ ਵੀ ਭੱਜ ਕੇ ਆਏ ਹਾਂ।'

ਇਕ ਦਿਨ ਰਾਜ ਗਿੱਲ ਦੇ ਬਾਬੇ ਸ: ਹਜ਼ਾਰਾ ਸਿੰਘ ਨੇ ਆਪਣੇ ਨੌਕਰ ਫ਼ਜ਼ਲਦੀਨ ਨੂੰ ਕਿਹਾ 'ਫ਼ਜ਼ਲਦੀਨ, ਮੇਰੀ ਘੋੜੀ ਉੱਤੇ ਕਾਠੀ ਪਾ ਦੇਹ।'

ਇਹ ਸੁਣ ਕੇ ਰਾਜ ਗਿੱਲ ਨੇ ਵੀ ਕਿਹਾ, 'ਫ਼ਜ਼ਲਦੀਨ, ਮੇਰੀ ਘੋੜੀ ਪਰ ਕਾਠੀ ਡਾਲ ਦੋ ?'

ਉਸ ਦੇ ਬਾਬੇ ਨੇ ਰਾਜ ਗਿੱਲ ਦਾ ਇਹ ਵਾਕ ਸੁਣ ਕੇ ਰਾਜ ਦੇ ਚਪੇੜ ਮਾਰੀ ਅਤੇ ਕਿਹਾ, 'ਜੇ ਅੱਜ ਤੋਂ ਮਗਰੋ ਆਪ ਤੋਂ ਵੱਡੇ ਨੂੰ, ਭਾਵੇਂ ਨੌਕਰ ਹੋਵੇ ਜਾਂ ਕੰਮੀ ਹੋਵੇ, ਅਦਬ ਨਾਲ ਨਾ ਬੁਲਾਇਆ ਤਾਂ ਮਾਰ-ਮਾਰ ਕੇ ਖੱਲ ਉਧੇੜ ਦਿਆਂਗਾ।' ਰਾਜ ਗਿੱਲ ਨੇ ਇਹ ਸਿੱਖਿਆ ਸਦਾ ਲਈ ਆਪਣੇ ਪੱਲੇ ਬੰਨ੍ਹ ਲਈ ਅਤੇ ਅੱਜ ਤੀਕ ਇਹ ਉੱਤਮ ਆਦਤ ਨਹੀਂ ਤਿਆਗੀ। ਉਹ ਅੱਜ ਵੀ ਆਪਣੇ ਨੌਕਰਾਂ, ਸੇਵਾਦਾਰਾਂ ਅਤੇ ਚਪੜਾਸੀਆਂ ਨੂੰ ਜੀ ਕਰ ਕੇ ਬੁਲਾਉਂਦਾ ਹੈ।

ਰਾਜ ਗਿੱਲ ਨੇ ਇਸ ਤੋਂ ਵੀ ਅੱਗੇ ਵਿਕਾਸ ਕੀਤਾ ਹੈ। ਉਹ ਊਚ ਨੀਚ ਵਿਚ ਭਰੋਸਾ ਨਹੀਂ ਰੱਖਦਾ। ਉਸ ਅਨੁਸਾਰ ਬ੍ਰਹਿਮੰਡ ਦੇ ਹਰ ਜੀਵ ਵਿਚ ਇੱਕੋ ਰੂਹ ਹੈ। ਉਸ ਦੇ ਘਰ ਉਸ ਦੇ ਨੌਕਰ ਬਾਕੀ ਪਰਿਵਾਰ ਦੇ ਨਾਲ ਕੁਰਸੀਆਂ ਉੱਤੇ ਬੈਠ ਕੇ ਟੀ. ਵੀ. ਵੇਖਦੇ ਹਨ। ਜਦ ਮਹਿਮਾਨ ਕਾਰਾਂ ਵਿਚ ਆਉਂਦੇ ਹਨ ਤਾਂ ਡਰਾਈਵਰਾਂ ਨੂੰ ਵੀ ਨਾਲ ਹੀ ਕੁਰਸੀਆਂ ਉੱਤੇ ਬਿਠਾ ਕੇ ਭੋਜਨ ਛਕਾਇਆ ਜਾਂਦਾ ਹੈ।

ਰਾਜ ਗਿੱਲ ਧਾਰਮਿਕ ਖ਼ਿਆਲਾਂ ਦਾ ਹੈ, ਪਰ ਕੱਟੜ ਧਰਮੀ ਨਹੀਂ। ਉਸ ਅਨੁਸਾਰ ਇਨਸਾਨ ਨੂੰ ਇਨਸਾਨ ਸਮਝਣਾ ਹੀ ਅਸਲੀ ਧਰਮ ਹੈ। ਉਸ ਦਾ ਮੱਤ ਇਹ ਹੈ ਕਿ ਅਸਲੀ ਧਾਰਮਿਕ ਇਨਸਾਨ ਉਹ ਹੈ ਜਿਹੜਾ ਹਰ ਜੀਵ, ਪਸ਼ੂ, ਪੰਛੀ ਅਤੇ ਕੀੜੇ ਦੀ ਪੀੜ ਨੂੰ ਵੀ ਆਪਣੀ ਪੀੜ ਸਮਝਦਾ ਹੈ ਅਤੇ ਕਿਸੇ ਨੂੰ ਵੀ ਦੁੱਖ ਨਹੀਂ ਦਿੰਦਾ।

ਰਾਜ ਗਿੱਲ ਨੂੰ ਪੜ੍ਹਨ ਦਾ ਜਮਾਂਦਰੂ ਹੀ ਬੜਾ ਸ਼ੌਂਕ ਸੀ। ਉਸ ਨੇ ਪਹਿਲੀ ਜਮਾਤ ਪਾਸ ਕਰਨ ਸਮੇਂ ਪ੍ਰਾਇਮਰੀ ਸਕੂਲ ਦੀ ਸਾਰੀ ਲਾਇਬਰੇਰੀ ਦੀਆਂ ਕਿਤਾਬਾਂ ਪੜ੍ਹ ਲਈਆਂ ਸਨ ਅਤੇ ਜਦ ਪ੍ਰਾਇਮਰੀ ਪਾਸ ਕੀਤੀ ਸੀ ਤਾਂ ਉਹ ਮਿਡਲ ਸਕੂਲ ਦੀ ਲਾਇਬਰੇਰੀ ਦੀਆਂ ਸਾਰੀਆਂ ਕਿਤਾਬਾਂ ਪੜ੍ਹ ਚੁੱਕਾ ਸੀ। ਕਾਲਜ ਪੜ੍ਹਨ ਸਮੇਂ ਉਹ ਸਦਾ ਲਾਇਬਰੇਰੀ ਵਿਖੇ ਵੱਖ-ਵੱਖ ਵਿਸ਼ਿਆਂ ਉੱਤੇ ਕਿਤਾਬਾਂ ਪੜ੍ਹਦਾ ਰਹਿੰਦਾ ਸੀ।

ਰਾਜ ਗਿੱਲ ਦੇ ਪਿਤਾ ਨੇ ਉਸ ਨੂੰ ਐਗਰੀਕਲਚਰ ਦੀ ਵਿੱਦਿਆ ਲਈ ਦਾਖ਼ਲ ਕਰਾ ਦਿੱਤਾ। ਉਸ ਨੂੰ ਇਹ ਵਿੱਦਿਆ ਚੰਗੀ ਨਹੀਂ ਸੀ ਲੱਗਦੀ। ਉਸ ਨੇ ਕਾਲਜ ਛੱਡ ਦਿੱਤਾ ਅਤੇ ਦਿੱਲੀ ਪੁੱਜ ਗਿਆ। ਇਸ ਖੇਤੀਬਾੜੀ ਦੀ ਵਿੱਦਿਆ ਨਾਲ ਉਸ ਨੂੰ ਕਿਤੇ ਨੌਕਰੀ ਨਾ ਮਿਲੀ।

ਉਹ ਵੱਖ-ਵੱਖ ਸਮੇਂ ਸਕੂਲ ਮਾਸਟਰੀ, ਕਲਰਕੀ, ਮੋਟਰ ਅਤੇ ਹਵਾਈ ਜਹਾਜ਼ ਦੀਆਂ ਵਰਕਸ਼ਾਪਾਂ ਦੀ ਮੈਨੇਜਰੀ ਵੀ ਕਰਦਾ ਰਿਹਾ ਅਤੇ ਨਾਲ-ਨਾਲ ਪੜ੍ਹਦਾ ਵੀ ਰਿਹਾ। ਬਿਨਾਂ ਛੁੱਟੀ ਲਿਆਂ ਉਸ ਐਫ਼. ਏ., ਬੀ. ਏ. ਅਤੇ ਐਮ. ਏ. (ਮਨੋਵਿਗਿਆਨ) ਆਦਿ ਡਿਗਰੀਆਂ ਪਾਸ ਕਰ ਲਈਆਂ ਅਤੇ ਹਿੰਦੁਸਤਾਨ ਟਾਈਮਜ਼ ਵਿਚ ਪੱਤਰਕਾਰ ਲੱਗ ਗਿਆ। ਅੱਜ ਕਲ੍ਹ ਉਥੇ ਸਹਾਇਕ ਸੰਪਾਦਿਕ ਹੈ।

ਰਾਜ ਗਿੱਲ ਵਿਚ ਸਾਹਿਤ ਸਿਰਜਨ ਦੀ ਪ੍ਰਤਿਭਾ ਜਮਾਂਦਰੂ ਹੈ। ਉਸ ਦੀ ਸਾਹਿਤਕ ਸਿਰਜਨਾ ਇਕ ਚਿੱਠੀ ਤੋਂ ਆਰੰਭ ਹੁੰਦੀ ਹੈ।

ਉਸ ਦਾ ਪਿਤਾ ਬਦਲੀ ਹੋਣ ਕਾਰਨ ਲਾਹੌਰ ਆ ਗਿਆ ਸੀ। ਸਾਰਾ ਪਰਿਵਾਰ ਰਾਜ ਗਿੱਲ ਦੇ ਚਾਚੇ ਦੇ ਘਰ ਠਹਿਰਿਆ ਹੋਇਆ ਸੀ। ਐਤਵਾਰ ਦਾ ਦਿਨ ਸੀ। ਸਾਰੇ ਮਹਿਮਾਨ ਕੈਰਮ ਖੇਡ ਰਹੇ ਸਨ। ਰਾਜ ਗਿੱਲ ਨੇ ਸਿਆਲਕੋਟ ਕਾਨਵੈਂਟ ਸਕੂਲ ਦੀ ਅਧਿਆਪਕਾ ਨੂੰ ਇਸ ਖੇਡ ਬਾਰੇ ਚਿੱਠੀ ਲਿਖੀ। ਚਿੱਠੀ ਵਿਚ ਬੈਠਕ ਦਾ ਹੁਲੀਆ, ਖੇਡ ਦਾ ਵਿਸਥਾਰ, ਕੌਣ ਜਿੱਤ ਰਿਹਾ ਹੈ ? ਕੌਣ ਹਾਰ ਰਿਹਾ ਹੈ, ਸਭ ਕੁਝ ਕਲਾਤਮਕ ਢੰਗ ਨਾਲ ਰੂਪਮਾਨ ਕੀਤਾ ਹੋਇਆ ਸੀ। ਅਧਿਆਪਕਾ ਚਿੱਠ ਪੜ੍ਹ ਕੇ ਦੰਗ ਰਹਿ ਗਈ ਸੀ। ਇਹ ਚਿੱਠੀ ਅੰਗਰੇਜ਼ੀ ਵਿਚ ਸੀ।

1954 ਵਿਚ ਰਾਜ ਗਿੱਲ ਦੀਆਂ ਉਰਦੂ ਅਤੇ ਅੰਗਰੇਜ਼ੀ ਵਿਚ ਕਹਾਣੀਆਂ ਛਪਣ ਲੱਗ ਪਈਆਂ ਸਨ।

1980 ਤਕ ਰਾਜ ਗਿੱਲ ਅੰਗਰੇਜ਼ੀ ਅਤੇ ਉਰਦੂ ਵਿਚ ਹੀ ਲਿਖਿਆ ਕਰਦਾ ਸੀ। 1981 ਵਿਚ ਉਸ ਨੇ ਮਹਿਸੂਸ ਕੀਤਾ ਕਿ ਅਸਲੀ ਸਾਹਿਤ ਕੇਵਲ ਆਪਣੀ ਮਾਤ ਭਾਸ਼ਾ ਵਿਚ ਹੀ ਰਚਿਆ ਜਾ ਸਕਦਾ ਹੈ। ਉਸ ਨੇ ਬਾਲ-ਬੋਧ ਮੰਗਵਾ ਕੇ ਪੰਜਾਬੀ ਪੜ੍ਹਨੀ ਅਤੇ ਲਿਖਣੀ ਸਿੱਖ ਕੇ ਬਹੁਤ ਛੇਤੀ ਪੰਜਾਬੀ ਵਿਚ ਲਿਖਣ ਦੀ ਨਿਪੁੰਨਤਾ ਹਾਸਲ ਕਰ ਲਈ।

ਉਹ ਅੱਜ ਤੀਕ 'ਸੱਜਰੀ ਪੈੜ', 'ਕਾਫ਼ਰ', 'ਦੇਗ ਤੇਗ', 'ਪ੍ਰਛਾਵੇਂ', 'ਔਂਤਰੇ', 'ਤਸਵੀਰ' ਆਦਿ ਪੰਜਾਬੀ ਨਾਵਲ ਛਾਪ ਚੁੱਕਾ ਹੈ। 'ਹਵਾ ਦਾ ਬੁੱਲਾ' ਕਹਾਣੀ ਸੰਗ੍ਰਹਿ ਵੀ ਛਪ ਚੁੱਕਾ ਹੈ।

'ਦੀ ਰੇਪ', 'ਦੀ ਗੋਲਡਨ ਡਾਨ', 'ਦੀ ਟਾਰਚ ਬੇਰਰ', 'ਜੋ ਬੋਲੇ' ਅਤੇ 'ਦੀ ਇੰਫਿਡਿਲ' ਪੰਜ ਅੰਗਰੇਜ਼ੀ ਨਾਵਲ ਛਪ ਚੁੱਕੇ ਹਨ। ਪੰਜਾਹ ਕਹਾਣੀਆਂ ਪੰਜਾਬੀ ਵਿਚ ਅਤੇ ਸੌ ਕਹਾਣੀਆਂ ਅੰਗਰੇਜ਼ੀ ਵਿਚ ਵੱਖ-ਵੱਖ ਪਰਚਿਆਂ ਅਤੇ ਮਾਸਕ ਪਰਚਿਆਂ ਵਿਚ ਛਪ ਚੁੱਕੀਆਂ ਹਨ।

'ਕਾਫ਼ਰ' ਨਾਵਲ ਨੂੰ ਦਿੱਲੀ ਪੰਜਾਬੀ ਅਕਾਡਮੀ ਵੱਲੋਂ ਅਤੇ 'ਤਸਵੀਰ' ਨੂੰ ਭਾਈ ਮੋਹਨ ਸਿੰਘ ਵੈਦ ਸਾਹਿਤ ਕੇਂਦਰ ਅੰਮ੍ਰਿਤਸਰ ਵੱਲੋਂ ਉੱਤਮ ਨਾਵਲ ਹੋਣ ਦੇ ਪੁਰਸ-ਕਾਰ ਮਿਲ ਚੁੱਕੇ ਹਨ।

ਰਾਜ ਗਿੱਲ ਦੀ ਗਲਪ ਕਲਾ ਬੜੀ ਵਿਲੱਖਣ ਹੈ। ਉਹ ਵਿਸ਼ੇ ਜੀਵਨ ਵਿੱਚੋਂ ਲੈਂਦਾ ਹੈ, ਪਰ ਇਉਂ ਬਰੀਕੀ ਨਾਲ ਪੇਸ਼ ਕਰਦਾ ਹੈ ਕਿ ਅਸਲੀ ਸੁਕਰਮਿਕ ਜੀਵਨ ਸਾਕਾਰ ਹੋ ਜਾਂਦਾ ਹੈ।

ਉਸ ਦੀ ਸ਼ੈਲੀ ਬੜੀ ਸਰਲ ਅਤੇ ਰੋਚਕ ਹੈ। ਉਹ ਨਿੱਕੇ-ਨਿੱਕੇ ਵਾਕਾਂ ਨਾਲ ਸਮਾਂ ਵੀ ਬੰਨ੍ਹ ਲੈਂਦਾ ਹੈ ਅਤੇ ਪਾਤਰ ਦਾ ਅੰਦਰ ਵੀ ਸਾਕਾਰ ਕਰ ਜਾਂਦਾ ਹੈ।

ਉਹ ਗਲਪ-ਰਚਨਾ ਵਿਚ ਲੁਕੋ-ਜੁਗਤੀ ਵਰਤਣ ਦਾ ਵੀ ਉਸਤਾਦ ਹੈ। ਇਉਂ ਉਹ ਇਕ ਚਮਤਕਾਰ ਸਿਰਜ ਕੇ ਮਾਨਵੀ ਕੀਮਤਾਂ ਦਾ ਵਿਸ਼ਲੇਸ਼ਣ ਕਰਨ ਵਿਚ ਸਫਲ ਹੋ ਜਾਂਦਾ ਹੈ।

ਉਸ ਕੋਲ ਅਜੀਬ ਅਵਲੋਕਣ ਸ਼ਕਤੀ ਹੈ। ਉਸ ਕੋਲ ਦੂਰ-ਦਰਸ਼ੀ ਅਤੇ ਪਾਰਦਰਸ਼ੀ ਦ੍ਰਿਸ਼ਟੀ ਹੈ। ਉਸ ਵਿਚ ਸੱਚ ਕਹਿਣ ਦੀ ਦਲੇਰੀ ਹੈ ਅਤੇ ਬਿਆਨ ਕਰਨ ਲਈ ਅਨੋਖੀ ਸ਼ਬਦ-ਜੜਤ ਹੈ।

ਉਸ ਦੀ ਗਲਪ-ਰਚਨਾ ਉਸ ਦੀ ਆਪਣੀ ਸ਼ਖ਼ਸੀਅਤ ਦਾ ਪਸਾਰ ਹੈ ਕਿਉਂਕਿ ਉਹ ਕਿਸੇ ਸਿਧਾਂਤ ਦੇ ਵਿਸ਼ਲੇਸ਼ਣ ਲਈ ਲਿਖਦਾ ਹੈ। ਕੋਈ ਕਹਾਣੀ ਸੁਣਾਉਣ ਲਈ ਲਿਖਦਾ ਹੈ। ਸਮਾਜਕ ਜੀਵਨ ਪੇਸ਼ ਕਰਨ ਲਈ ਨਹੀਂ ਲਿਖਦਾ ਹੈ। ਉਹ ਤਾਂ ਕੇਵਲ ਆਪਣੀਆਂ ਅਦਭੁੱਤ ਓਦਗਾਰਾਂ ਨੂੰ ਪੇਸ਼ ਕਰਨ ਲਈ ਲਿਖਦਾ ਹੈ। ਸਵੈ-ਸੰਪੂਰਨ ਹੋਣ ਲਈ ਲਿਖਦਾ ਹੈ।

ਰਾਜ ਗਿੱਲ ਬਹੁਤ ਮਿਲਾਪੜਾ ਬੰਦਾ ਹੈ। ਮਿੱਠਾ ਬੋਲਣ ਵਾਲਾ ਸੱਚਾ ਸੁੱਚਾ ਮਿੱਤਰ ਹੈ। ਚੰਗਾ ਪਿਤਾ ਹੈ। ਰਾਤ ਸਮੇਂ ਚਮਕਦੇ ਤਾਰਿਆਂ ਨੂੰ ਵੇਖ ਕੇ ਉਹ ਬ੍ਰਹਿਮੰਡ ਨਾਲ ਸੁਰ ਹੋ ਜਾਂਦਾ ਹੈ।

ਉਸ ਦੇ ਦੋ ਸ਼ੌਕ ਬੜੇ ਪਰਬਲ ਵੀ ਹਨ ਅਤੇ ਸਵੈ-ਵਿਰੋਧੀ ਵੀ ਹਨ। ਪਹਿਲਾ, ਇਕੱਲਿਆਂ ਜੰਗਲ ਵਿਚ ਸੈਰ ਕਰਨੀ ਜਾਂ ਰੇਗਿਸਤਾਨ ਵਿਚ ਸੈਰ ਕਰਨੀ ਅਤੇ ਜਾਂ ਸਮੁੰਦਰ ਦੇ ਕਿਨਾਰੇ ਖੜੇ ਹੋ ਕੇ ਸਮੁੰਦਰ ਦੀ ਵਿਸ਼ਾਲਤਾ ਵੇਖ ਕੇ ਅਨੰਦ ਲੈਣਾ। ਦੂਜਾ, ਘਰ ਬੈਠ ਕੇ ਪੜ੍ਹਨਾ ਲਿਖਣਾ।

ਰਾਜ ਗਿੱਲ ਨੂੰ ਜੰਗਲੀ ਜਾਨਵਰਾਂ ਨਾਲ ਪਿਆਰ ਹੈ, ਇਸ ਕਰ ਕੇ ਉਸ ਨੇ ਹੀ ਸਭ ਤੋਂ ਪਹਿਲਾਂ ਜੰਗਲੀ ਜਾਨਵਰਾਂ ਦੀ ਸੁਰੱਖਿਆ ਬਾਰੇ ਭਾਰਤੀ ਅਖ਼ਬਾਰਾਂ ਵਿਚ ਲਿਖਣਾ ਆਰੰਭਿਆ ਅਤੇ ਜੰਗਲੀ ਜਾਨਵਰਾਂ ਦੀਆਂ ਨਸਲਾਂ ਨੂੰ ਸੁਰੱਖਿਅਤ ਰੱਖਣ ਦਾ ਸੁਝਾਅ ਦਿੱਤਾ।

ਰਾਜ ਗਿੱਲ ਜਾਗੀਰਦਾਰਾਂ ਦੀ ਅਮੀਰੀ ਵਿਚ ਪਲ ਕੇ ਵੀ ਗ਼ਰੀਬਾਂ ਦਾ ਦਰਦੀ ਹੈ। ਕੁਦਰਤ ਦੇ ਹੁਸਨ ਦਾ ਆਸ਼ਕ ਹੈ। ਇਨਸਾਨੀਅਤ ਦੇ ਜਜ਼ਬੇ ਨਾਲ ਰਸਿਆ ਹੋਇਆ ਹੈ।

ਬਚਪਨ ਤੋਂ ਲੈ ਕੇ ਰਾਜ ਗਿੱਲ ਜਿਨ੍ਹਾਂ ਰਾਹਾਂ ਰਾਹੀਂ ਅੱਜ ਤੀਕ ਲੰਘ ਕੇ ਆਇਆ ਹੈ, ਉਹਨਾਂ ਰਾਹਾਂ ਵਿਚਲੀਆਂ ਉਸ ਦੀਆਂ ਪੈੜਾਂ ਵਿੱਚੋਂ ਮਿੱਠੀ-ਮਿੱਠੀ ਆਵਾਜ਼ ਆ ਰਹੀ ਹੈ—"ਜਿਹੜਾ ਹੱਥ ਵਿਚ ਪਿਸਤੌਲ ਲੈ ਕੇ ਵੀ ਇਨਸਾਨੀਅਤ ਨਹੀਂ ਤਿਆਗਦਾ, ਜਿਸ ਨੂੰ ਹਰ ਜੀਵ ਵਿਚ ਆਪਣਾ ਰੂਪ ਦਿੱਸਦਾ ਹੈ, ਜਿਹੜਾ ਹਰ ਜੀਵ ਦੀ ਪੀੜ ਆਪਣੀ ਬਣਾ ਕੇ ਮਾਨਣ ਦਾ ਬਲ ਰੱਖਦਾ ਹੈ, ਉਹ ਅਸਲੀ ਜੀਵਨ-ਮਈ ਲਿਖਾਰੀ ਹੁੰਦਾ ਹੈ।"

ਰਾਜ ਗਿੱਲ ਨੂੰ ਦੂਜਾ ਬੰਦਾ ਚੰਗਾ ਲੱਗਦਾ ਹੈ। ਉਹ ਹਰ ਆਦਮੀ ਕੋਲੋਂ ਕੁਝ ਪ੍ਰਾਪਤ ਕਰਨ ਦਾ ਉਸਤਾਦ ਹੈ।

ਆਓ ਬੱਚਿਓ ! ਇਸ ਆਵਾਜ਼ ਨੂੰ ਆਪਣੇ ਦਿਲ ਵਿਚ ਵਸਾਈਏ।

## ਅਭਿਆਸ

**1. ਦੱਸੋ**—1. ਲਿਖਾਰੀ ਜਿਸ ਦੇ ਦਰਸ਼ਨ ਕਰਾਉਣ ਲੱਗਾ ਹੈ, ਉਸ ਕੋਲ ਕਿਹੜੀਆਂ ਤਿੰਨ ਚੀਜ਼ਾਂ ਹਨ ?

2. ਉਸ ਦੀ ਜੀਵਨ ਕਥਾ ਕਿਸ ਵਰਗੀ ਹੈ ?
3. ਰਾਜ ਗਿੱਲ ਕਦੋਂ, ਕਿੱਥੇ ਅਤੇ ਕਿਸ ਦੇ ਘਰ ਪੈਦਾ ਹੋਇਆ ਸੀ ?
4. ਰਾਜ ਗਿੱਲ ਦਾ ਜੱਦੀ ਪਿੰਡ ਕਿਹੜਾ ਸੀ ਅਤੇ ਉਸ ਦੇ ਵਸਨੀਕਾਂ ਦਾ ਕੀ ਸੁਭਾਅ ਸੀ ?
5. ਅੰਗਰੇਜ਼ ਸਰਕਾਰ ਨੇ ਜਗਦੇਵ ਕਲਾਂ ਪਿੰਡ ਦੀ ਥਾਂ ਹੋਰ ਕਿਹੜਾ ਪਿੰਡ ਤੋਪਾਂ ਨਾਲ ਉਡਾ ਦਿੱਤਾ ਸੀ ?
6. ਰਾਜ ਗਿੱਲ ਨੇ ਕਿੰਨੀ ਉਮਰ ਵਿਚ ਬੰਦੂਕ ਚਲਾਉਣੀ ਸਿੱਖ ਲਈ ?
7. ਉਹ ਕੁੱਤਿਆਂ ਨੂੰ ਜੇ ਸਹਿਆ ਫੜ੍ਹਿਆ ਨਾ ਜਾਵੇ ਤਾਂ ਦੂਜੀ ਵਾਰ ਕਿਉਂ ਨਹੀਂ ਉਹਨਾਂ ਨੂੰ ਸਹੇ ਫੜ੍ਹਨ ਲਈ ਛੱਡਿਆ ਕਰਦਾ ?
8. ਰਾਜ ਗਿੱਲ ਨੇ ਕੂੰਜਾਂ ਨੂੰ ਕਿਉਂ ਨਾ ਮਾਰਿਆ ?
9. ਮੁਸਲਮਾਨ ਜੁਲਾਹੇ ਨੂੰ ਰਾਜ ਗਿੱਲ ਨੇ ਕਿੱਥੇ ਸੱਦਿਆ ਅਤੇ ਮਾਰਨ ਦੀ ਥਾਂ ਕੀ ਕੀਤਾ ?
10. ਰਾਜ ਗਿੱਲ ਨੇ ਆਪਣੇ ਵੱਡਿਆਂ ਨੂੰ ਸਤਿਕਾਰ ਨਾਲ ਬੁਲਾਉਣਾ ਕਿਸ ਘਟਨਾ ਤੋਂ ਸਿੱਖਿਆ ?
11. ਰਾਜ ਗਿੱਲ ਅੱਜ ਕਲ੍ਹ ਕਿੱਥੇ ਕੰਮ ਕਰ ਰਿਹਾ ਹੈ ?
12. ਰਾਜ ਗਿੱਲ ਨੇ ਕਿੰਨੇ ਨਾਵਲ ਪੰਜਾਬੀ ਵਿਚ ਛਾਪੇ ਹਨ ਅਤੇ ਕਿੰਨੇ ਅੰਗਰੇਜ਼ੀ ਵਿਚ ?
13. ਰਾਜ ਗਿੱਲ ਨੇ ਪੰਜਾਬੀ ਕਿਹੜੇ ਸਾਲ ਵਿਚ ਸਿੱਖੀ ਸੀ ?

**2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਭਿੱਜੀ-ਭਿੱਜੀ, ਮਾਨਵੀ, ਵੱਖ-ਵੱਖ, ਦਲੇਰੀ, ਵਸਨੀਕਾਂ, ਵੀਰਤਾ, ਸਿਰਜਨਾ, ਕਲੋਲ, ਹੋਲਾ-ਫੁੱਲ, ਉਸਾਰੀ, ਕੁਰਬਾਨ, ਪੀੜ, ਲਾਇਬਰੇਰੀ।

3. ਹੇਠ-ਲਿਖੇ ਵਾਕ ਪੂਰੇ ਕਰੋ :

1. ਵੈਰੀ ਨੂੰ ਮਾਰਨ ਲਈ ਅਥਾਹ ਬਲ ਵੀ ਹੈ, ਪਰ......
2. ਗੁਰੂ ਕੇ ਬਾਗ ਦੇ ਮੋਰਚੇ ਵਿਚ ਇਸ ਪਿੰਡ......
3. ਸਾਰੇ ਵਿੱਦਿਆਰਥੀ ਡਰ ਕੇ ਘਰਾਂ ਨੂੰ ਦੌੜ ਗਏ ਅਤੇ......
4. ਜਾਨਵਰਾਂ ਨੂੰ ਮਾਰਨਾ ਉਸ ਦਾ ਸ਼ੁਗਲ ਨਹੀਂ ਸੀ......
5. ਪਿੰਡ ਦੇ ਜੱਟਾਂ ਦੇ ਮੁੰਡੇ ਉਸ ਨੂੰ ਮਾਰਨਾ ਚਾਹੁੰਦੇ ਸਨ, ਪਰ......
6. ਜਦ ਹਿੰਦੂ ਸਿੱਖਾਂ ਦੀਆਂ ਲੋਥਾਂ ਨਾਲ ਗੱਡੀਆਂ ਭਰੀਆਂ ਆਉਣ ਲੱਗੀਆਂ ਤਾਂ......
7. ਜੇ ਅੱਜ ਤੋਂ ਮਗਰੋਂ ਆਪ ਤੋਂ ਵੱਡੇ ਨੂੰ ਭਾਵੇਂ ਨੌਕਰ ਹੋਵੇ ਜਾ ਕੰਮੀ ਹੋਵੇ, ਅਦਬ ਨਾਲ ਨਾ ਬੁਲਾਇਆ ਤਾਂ......
8. ਉਸ ਅਨੁਸਾਰ ਇਨਸਾਨ ਨੂੰ......
9. ਨਿੱਕੇ-ਨਿੱਕੇ ਵਾਕਾਂ ਨਾਲ ਸਮਾਂ ਵੀ ਬੰਨ੍ਹ ਲੈਂਦਾ ਹੈ ਅਤੇ......
10. ਉਹ ਡੁੱਬਦੇ-ਚੜ੍ਹਦੇ ਸੂਰਜ ਨੂੰ ਵੇਖਣਾ......।

4. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :

1. ਉਹ ਹਰ ਆਦਮੀ ਕੋਲੋਂ ਕੁਝ......ਕਰਨ ਦਾ ਉਸਤਾਦ ਹੈ। (ਲੈਣ, ਪ੍ਰਾਪਤ)
2. ਉਸ ਦੇ ਸ਼ੌਕ ਬੜੇ......ਵੀ ਹਨ। (ਪਰਬਲ, ਘਟੀਆ)
3. ਵੈਰੀ ਦੀ ਆਤਮਾ ਨੂੰ......ਉਸ ਨੂੰ ਖਿਮਾ ਕਰਨ ਦੀ ਅਦਭੁੱਤ ਹਿੰਮਤ ਵੀ ਹੈ। (ਪਛਾਣ ਕੇ, ਦੇਖ ਕੇ)
4. 'ਹਰੀ' ਤੇ 'ਸ਼ੇਰ' ਸ਼ਬਦਾਂ ਵਿਚ ਰਾਜ ਗਿੱਲ ਨੂੰ......ਦੀ ਬੂ ਆਉਂਦੀ ਸੀ। (ਅਭਿਮਾਨ, ਸਤਿਕਾਰ)
5. ਹਾਰ......ਕਰਨੀ ਚਾਹੀਦੀ ਹੈ। (ਸਵੀਕਾਰ, ਮੰਨਣੀ)
6. ਆਪਣੀ ਮੌਜ ਵਿਚ......ਕਰ ਰਹੀਆਂ ਸਨ। (ਕਲੋਲ, ਸ਼ੁਗਲ)

5. 'ਸਵੈ' ਅਗੇਤਰ ਲਾ ਕੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

1. ਜੀਵਨੀ—ਸਵੈ-ਜੀਵਨੀ
3. ਸਾਧਨਾ—
3. ਆਲੋਚਨਾ—
4. ਸੁਰੱਖਿਆ—
5. ਬਲ—
6. ਮਾਨ—
7. ਦੇਸ਼—
8. ਵਿਸ਼ਵਾਸ--

**6. ਕਿਰਿਆ ਕੀ ਹੁੰਦੀ ਹੈ ? ਕਿਰਿਆ ਦੇ ਕਿੰਨੇ ਰੂਪ ਹੁੰਦੇ ਹਨ ? ਉਦਾਹਰਣਾਂ ਨਾਲ ਸਪੱਸ਼ਟ ਕਰੋ ।**

**7. ਇਹਨਾਂ ਕਿਰਿਆਵਾਂ ਦੇ ਵਿਸ਼ੇਸ਼ਣ ਬਣਾਓ :**

1. ਉਲਾਰਨਾ—
2. ਸੁਧਾਰਨਾ—
3. ਸਾਂਭਣਾ—
4. ਸ਼ਰਮਾਉਣਾ—
5. ਅਟਕਣਾ—
6. ਕਰਨਾ—
7. ਛਾਪਣਾ—
8. ਠੱਗਣਾ—
9. ਤੋੜਨਾ—
10. ਝਾੜਨਾ—

□ □

## ਪਾਠ ਇੱਕੀਵਾਂ

# ਵਤਨ

ਪਿਆਰੇ ਵਤਨ ! ਸਾਈਂ ਤੈਨੂੰ ਭਾਗ ਲਾਏ,
ਦੇ ਕੇ ਬਰਕਤਾਂ ਸਭ ਸਾਮਾਨ ਸੋਹਣੇ।
ਤੇਰੇ 'ਸੋਹਣੇ ਦਰਿਆ', ਪਹਾੜ ਸੋਹਣੇ,
ਜੰਗਲ ਜੂਹ ਤੇ ਬਾਗ਼ ਮੈਦਾਨ ਸੋਹਣੇ।
ਸੋਹਣੇ ਫਲ ਮੇਵੇ ਤੇਰੇ ਆਏ ਵਿਰਸੇ,
ਬਾਂਕੇ ਗੱਭਰੂ ਛੈਲ ਜਵਾਨ ਸੋਹਣੇ।
ਜੰਮੇ, ਪਲੇ, ਖੇਡੇ ਤੇਰੀ ਗੋਦ ਅੰਦਰ,
ਧਨੀ ਤੇਗ ਦੇ ਬੀਰ ਬਲਵਾਨ ਸੋਹਣੇ।

ਪੈਦਾ ਕੀਤੇ ਨੀ ! ਸੂਰਮੇ ਮਹਾਂ ਯੋਧੇ,
ਰਾਜੇ, ਮਹਾਰਾਜੇ ਅਤੇ ਸੁਲਤਾਨ ਸੋਹਣੇ।
ਸਾਨੀ ਕੋਈ ਨਹੀਂ ਤੇਰਾ ਜਹਾਨ ਅੰਦਰ,
ਉੱਚੀ ਸ਼ਾਨ ਵਾਲੇ ਹਿੰਦੁਸਤਾਨ ਸੋਹਣੇ।

ਥਾਂ ਥਾਂ ਤੇ ਖ਼ੂਬ ਬਹਾਰ ਲਾਈ,
ਤੇਰੇ ਝਰਨਿਆਂ ਛੰਭਾਂ ਫ਼ੁਹਾਰਿਆਂ ਨੇ।
ਪਈਆਂ ਯਾਦ ਕਰਾਉਂਦੀਆਂ ਯਾਦਗਾਰਾਂ,
ਇੱਥੇ ਬੰਦਗੀ ਕੀਤੀ ਪਿਆਰਿਆਂ ਨੇ।
ਤੈਨੂੰ ਸੱਚਾ ਸਵਰਗ ਬਣਾ ਦਿੱਤਾ,
ਮੰਦਰ, ਮਸਜਦ ਅਤੇ ਗੁਰਦਵਾਰਿਆਂ ਨੇ।
ਤੇਰਾ ਜੱਗ ਅੰਦਰ ਉੱਘਾ ਨਾਂ ਕੀਤਾ,
ਜੁੱਧ, ਜੰਗ, ਭੇੜਾਂ, ਘਲੂਘਾਰਿਆਂ ਨੇ।

ਤੇਰੀ ਗੋਦ ਵਿਚ ਲੱਖਾਂ ਸ਼ਹੀਦ ਸੁੱਤੇ,
ਜਿਹੜੇ ਅੱਣਖ ਲਈ ਹੋਏ ਕੁਰਬਾਨ ਸੋਹਣੇ।
ਤੇਰੇ ਕਿਣਕਿਆਂ ਅੰਦਰ ਵੀਰਤਾ ਹੈ,
ਮੇਰੇ ਵਤਨ ਪਿਆਰੇ ਹਿੰਦੁਸਤਾਨ ਸੋਹਣੇ।

ਤੂੰ ਦਾਤਾਰ ਹੈਂ ਸਭ ਨੂੰ ਦਏਂ ਦਾਤਾਂ,
ਤੈਥੋਂ ਦਿਨੇ ਰਾਤੀਂ ਵਰੋਸਾਣ ਲੱਖਾਂ।
ਤੂੰ ਭੰਡਾਰ ਹੈਂ ਅੰਨ ਦਾ ਜੱਗ ਅੰਦਰ,
ਤੇਰੇ ਆਸਰੇ ਰੱਜ ਕੇ ਖਾਣ ਲੱਖਾਂ।
ਤੂੰ ਸਰਦਾਰ ਹੈਂ, ਬਲੀ ਹੈਂ ਤਾਣ ਵਾਲਾ,
ਜਿੱਤੇ ਜੱਗ ਤੇ ਤੂੰ ਹੈ ਘਮਸਾਣ ਲੱਖਾਂ।

ਤੈਨੂੰ ਸਵਰਗ ਆਖਾਂ ਜਾਂ ਬਹਿਸ਼ਤ ਆਖਾਂ,
ਤੂੰ ਹੈਂ ਸਾਰੇ ਸੁੱਖਾਂ ਦੀ ਖਾਨ ਸੋਹਣੇ।
'ਤੀਰ' ਦਿਲੋਂ ਇਹ ਸਦਾ ਅਸੀਸ ਨਿਕਲੇ,
ਘੁੱਗ ਵੱਸੇ ਮੇਰੇ ਹਿੰਦੁਸਤਾਨ ਸੋਹਣੇ।

(ਵਿਧਾਤਾ ਸਿੰਘ 'ਤੀਰ')

## ਅਭਿਆਸ

**1. ਦੱਸੋ**—1. ਵਤਨ ਦੀਆਂ ਕਿਹੜੀਆਂ ਚੀਜ਼ਾਂ ਸੋਹਣੀਆਂ ਹਨ ?
2. ਵਤਨ ਦੇ ਵਸਨੀਕ ਕਿਸ ਚੀਜ਼ ਦੇ ਧਨੀ ਹਨ ?
3. ਹਿੰਦੁਸਤਾਨ ਕੀ ਕੁਝ ਪੈਦਾ ਕਰਦਾ ਹੈ ?
4. ਕਿਹੜੀਆਂ ਚੀਜ਼ਾਂ ਯਾਦ ਆਉਂਦੀਆਂ ਹਨ ?
5. ਹਿੰਦੁਸਤਾਨ ਨੂੰ ਕਿਨ੍ਹਾਂ ਚੀਜ਼ਾਂ ਨੇ ਸਵਰਗ ਬਣਾਇਆ ?
6. ਹਿੰਦੁਸਤਾਨ ਦੀਆਂ ਕਿਹੜੀਆਂ ਚੀਜ਼ਾਂ ਨੇ ਜੱਗ ਵਿਚ ਨਾਂ ਪੈਦਾ ਕੀਤਾ ਹੈ ?
7. ਭਾਰਤ ਦੀ ਗੋਦ ਵਿਚ ਕੌਣ ਸੁੱਤਾ ਹੈ ?
8. ਭਾਰਤ ਦੇ ਕਿਣਕਿਆਂ ਵਿਚ ਕੀ ਲੁਕਿਆ ਹੋਇਆ ਹੈ ?
9. ਭਾਰਤ ਕਾਹਦਾ ਭੰਡਾਰ ਹੈ ?
10. ਕਵੀ ਅਨੁਸਾਰ ਭਾਰਤ ਕਾਹਦੀ ਖਾਨ ਹੈ ?

**2. ਹੇਠ ਲਿਖੀਆਂ ਤੁੱਕਾਂ ਪੂਰੀਆਂ ਕਰੋ :**

1. ਪਈਆਂ ਯਾਦ ਕਰਾਉਂਦੀਆਂ ਯਾਦਗਾਰਾਂ,......
2. ਸਾਨੀ ਕੋਈ ਨਹੀਂ ਤੇਰਾ ਜਹਾਨ ਅੰਦਰ,......
3. ਤੇਰੇ ਕਿਣਕਿਆਂ ਅੰਦਰ ਬੀਰਤਾ ਹੈ,......
4. 'ਤੀਰ' ਦਿਲੋਂ ਇਹ ਸਦਾ ਅਸੀਸ ਨਿਕਲੇ,......
5. ਪਿਆਰੇ ਵਤਨ ! ਸਾਈਂ ਤੈਨੂੰ ਭਾਗ ਲਾਏ,......

**3. ਹੇਠਾਂ ਦਿੱਤੇ ਉਦਾਹਰਣ ਵਾਂਗ 'ਮਹਾਂ' ਅਗੇਤਰ ਲਾ ਕੇ ਹੋਰ ਸ਼ਬਦ ਬਣਾਓ :**

1. ਰਾਜਾ—ਮਹਾਂਰਾਜਾ
2. ਜੱਗ—
3. ਦਾਨੀ—
4. ਆਤਮਾ—
5. ਪੁਰਖ—
6. ਵਲੀ—
7. ਧਨੀ—

**4. ਹੇਠ ਦਿੱਤੇ ਵਿਸ਼ੇਸ਼ਣਾਂ ਤੋਂ ਨਾਂਵ ਬਣਾਓ :**

1. ਸੋਹਣਾ—
2. ਸੱਚਾ—
3. ਹੋਣਾ—
4. ਭੜਕੀਲਾ—
5. ਲੁਟੇਰਾ—
6. ਪਿਆਰ—
7. ਭਰਮੀ—
8. ਲਿਖਤੀ—
9. ਚਮਕੀਲਾ—

**5. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਗੱਭਰੂ—
2. ਬਲਵਾਨ—
3. ਸੁਲਤਾਨ—
4. ਬਹਾਰ—
5. ਸਵਰਗ—
6. ਅੱਣਖ—
7. ਜਿੱਤ—
8. ਸੁੱਖ—

**6. ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।**

**7. ਤੀਜੇ ਬੰਦ ਦੇ ਅਰਥ ਕਰੋ ।**

**8. ਸਾਰੀ ਕਵਿਤਾ ਦਾ ਸਾਰ ਲਿਖੋ ।**

□ □

### ਪਾਠ ਬਾਈਵਾਂ

# ਸੁੰਜਾ ਮੋੜ

ਇਹ ਸੀਤਾ ਵਣੀ ਦੀ ਪ੍ਰਸਿੱਧ ਸੜਕ ਹੈ। ਇੱਕੋ ਹੀ ਸੜਕ ਹੈ ਇਸ ਵਣ ਵਿਚ, ਜਿਹੜੀ ਏਸ ਵੱਡੇ ਜੰਗਲ ਨੂੰ ਤੀਰ ਵਾਂਗ ਚੀਰਦੀ ਹੋਈ ਦੋ ਹਿੱਸਿਆਂ ਵਿਚ ਵੰਡ ਦਿੰਦੀ ਹੈ। ਇਹ ਵਣ ਬੜਾ ਮਹਾਨ ਵਣ ਹੈ। ਇਸ ਵਿਚ ਕਾਰਬਿਟ ਪਾਰਕੇ ਨੂੰ ਛੱਡ ਕੇ ਸਭ ਤੋਂ ਵੱਧ ਸ਼ੇਰ ਹਨ। ਹਾਥੀਆਂ ਦਾ ਤਾਂ ਇਹ ਗੜ੍ਹ ਹੈ।

ਪਰ ਹੁਣ ਏਸ ਮੋੜ ਕਰ ਕੇ, ਜੋ ਸੁੰਜਾ ਪਿਆ ਹੈ, ਇਹਦੀ ਮਹਾਨਤਾ ਅਤੇ ਵਿਸ਼ੇਸ਼ਤਾ ਹੋਰ ਵੱਧ ਹੋ ਗਈ ਹੈ। ਇੱਥੇ ਕੋਈ ਯਾਦ ਪੱਥਰ ਨਹੀਂ। ਕੋਈ ਯਾਦਗਾਰ ਨਹੀਂ। ਸੜਕ ਦਾ ਇਕ ਟੋਟਾ, ਨਿੱਕਾ ਜਿਹਾ, ਸੜਕ ਵਿੱਚੋਂ ਵੰਡ ਕੇ ਅੱਡ ਕਰ ਦਿੱਤਾ ਗਿਆ ਹੈ। ਸੜਕ ਵਿਚ ਇੱਥੇ ਬਿਨਾਂ ਲੋੜ ਦੇ ਵਲ ਪਾ ਦਿੱਤਾ ਗਿਆ ਹੈ। ਇਸ ਥਾਂ ਨੂੰ ਜੰਗਲ ਤੋਂ ਨਿਵੇਕਲਾ ਬਣਾਉਂਦੀ ਹੈ ਇਹਦੀ ਸੁੰਜੀ ਹਿੱਕ। ਜਦੋਂ ਸਾਰੀ ਸੀਤਾ ਵਣੀ ਵਿਚ ਇਕ ਉਂਗਲ ਥਾਂ ਸੁੱਕੀ ਜਾਂ ਖ਼ਾਲੀ ਨਹੀਂ ਲੱਭਦੀ, ਸਾਰੀ ਦੀ ਸਾਰੀ ਭੋਂ ਹਰੀ ਹੈ, ਇਹ ਚਤੇਹੀ ਬਰਾਬਰ ਥਾਂ ਸੁੱਕੀ ਹੈ। ਮੀਂਹ ਪੈਂਦੇ ਹਨ। ਮੌਸਮ ਬਦਲਦੇ ਹਨ, ਪਰ ਇੱਥੇ ਕੁਝ ਨਹੀਂ ਉੱਗਦਾ। ਨਾ ਘਾਹ, ਨਾ ਭੱਖੜਾ ਅਤੇ ਨਾ ਹੀ ਕੋਈ ਹੋਰ ਜੜੀ ਬੂਟੀ। ਇਦਾਂ ਇਹ ਥਾਂ ਇਕ ਯਾਦਗਾਰ ਬਣ ਕੇ ਰਹਿ ਗਈ ਹੈ। ਯਾਦਗਾਰ, ਜਿਸ ਦਾ ਸੰਬੰਧ ਇਕ ਗਾਰਡ ਨਾਲ ਹੈ, ਗਾਰਡ ਜ਼ਿਲੇ ਸਿੰਘ।

ਗਾਰਡ ਜ਼ਿਲੇ ਸਿੰਘ ਬੜਾ ਹੀ ਹਰਮਨ ਪਿਆਰਾ ਬੰਦਾ ਸੀ ਅਤੇ ਆਪਣੀ ਜ਼ਿੰਮੇਂ-ਵਾਰੀ ਨੂੰ ਪਾਠ ਜਿੰਨਾ ਮਹਾਨ ਅਤੇ ਪਵਿੱਤਰ ਸਮਝਦਾ ਸੀ। ਉਹਨੂੰ ਜਾਨਵਰਾਂ ਨਾਲ ਵੀ ਏਨੀ ਉਨਸ ਸੀ ਜਿੰਨੀ ਕੁ ਬੰਦਿਆਂ ਨਾਲ। ਇਹ ਹੀ ਕਾਰਨ ਸੀ ਕਿ ਸਾਰਾ ਮਹਿਕਮਾ ਉਹਦੀ ਉਡੀਕ ਵਿਚ ਰਹਿੰਦਾ ਸੀ। ਜਦ ਉਹ ਜੰਗਲ ਵਿੱਚੋਂ ਚੱਕਰ ਲਾ ਕੇ ਵਾਪਸ ਦਫ਼ਤਰ ਆਉਂਦਾ ਸੀ, ਸਾਰੇ ਦਫ਼ਤਰੀ ਮਾਹੌਲ ਵਿਚ ਇਕ ਖ਼ੁਸ਼ੀ ਦੀ ਲਹਿਰ ਦੌੜ ਜਾਂਦੀ ਸੀ। ਹਰ ਕੋਈ ਉਹਨੂੰ ਉਹਦੇ ਜੰਗਲੀ ਦੋਸਤਾਂ ਬਾਰੇ ਪੁੱਛਦਾ ਸੀ, ਖ਼ਾਸ ਕਰ ਕੇ ਮੋਹਣ ਬਾਰੇ।

'ਹਾਂ ਬਈ ਜ਼ਿਲੇ ਸਿੰਹਾਂ, ਕੀ ਹਾਲ ਏ ਤੇਰੇ ਮੋਹਣ ਦਾ?' ਪਹਿਲਾ ਬੰਦਾ ਜਿਹੜਾ ਜ਼ਿਲੇ ਨੂੰ ਸੀਤਾ ਵਣੀ ਵਿੱਚੋਂ ਵਾਪਸ ਆਉਂਦਿਆਂ ਮਿਲਦਾ, ਉਹ ਜ਼ਰੂਰ ਪੁੱਛਦਾ। 'ਫੰਨੇ ਆ ਫੰਨੇ', ਜ਼ਿਲੇ ਦਾ ਇੱਕੋ ਉੱਤਰ ਹੁੰਦਾ। ਪਰ ਹੁਣ ਨਾ ਕੋਈ ਉਹਨੂੰ ਪੁੱਛਦਾ ਹੈ ਅਤੇ ਨਾ ਹੀ ਉਹਦਾ ਉੱਤਰ ਸੁਣਦਾ ਹੈ, ਸਗੋਂ ਹਰ ਆਦਮੀ ਏਸ ਵਿਸ਼ੇ ਤੋਂ ਬਚਦਾ ਹੈ

ਕਿ ਕਿਤੇ ਭੁੱਲ ਕੇ ਵੀ ਇਹਦਾ ਜ਼ਿਕਰ ਨਾ ਕਰ ਬੈਠੇ।

ਜ਼ਿਲੇ ਹੁਣ ਇਕ ਚੀਸਾਂ ਭਰੀ ਯਾਦ ਬਣ ਕੇ ਰਹਿ ਗਿਆ ਹੈ ਅਤੇ ਮੋਹਣ ਇਕ ਪਰੇਤ। ਜ਼ਿਲੇ ਦੀ ਕਮਲੀ ਹੋਈ ਵਹੁਟੀ ਹੁਣ ਹਰ ਇਕ ਨੂੰ ਉਹ ਨਸੀਹਤ ਹੀ ਦਿੰਦੀ ਹੈ, ਜਿਹੜੀ ਉਹ ਜ਼ਿਲੇ ਨੂੰ ਦਿੰਦੀ ਰਹੀ ਸੀ, ਭਾਵ ਕਿ ਜੰਗਲੀ ਕਿਸੇ ਦੇ ਮੀਤ ਨਹੀਂ ਹੁੰਦੇ। ਉਹਨਾਂ ਕੋਲੋਂ ਬਚ ਕੇ ਹੀ ਰਹਿਣਾ ਚਾਹੀਦਾ ਹੈ। ਭਾਵੇਂ ਜ਼ਿਲਾ ਇਹਦੇ ਉਲਟ ਕਹਿੰਦਾ ਸੀ। ਉਹ ਕਹਿੰਦਾ ਸੀ ਕਿ ਹਰ ਜੀਵ ਦੀ ਰੂਹ ਇਕ ਹੈ ਚਾਹੇ ਉਹ ਬੰਦਾ ਹੈ ਚਾਹੇ ਜਾਨਵਰ। ਉਹ ਭਗਵਾਨ ਦੀ ਦਾਤ ਹੈ ਅਤੇ ਭਗਵਾਨ ਨੇ ਰੂਹ ਨੂੰ ਇਕ ਸਾਂਚੇ ਵਿਚ ਹੀ ਘੜਿਆ ਸੀ, ਦੋਹਾਂ ਜਾਂ ਤਿੰਨਾਂ ਵਿਚ ਨਹੀਂ। ਉਹ ਰੂਹ ਕਿੱਥੇ ਪ੍ਰਵੇਸ਼ ਕਰਦੀ ਹੈ। ਉਹਦੇ ਨਾਲ ਉਸ ਦੀ ਆਤਮਕ ਜਾਂ ਪਰਮਾਤਮਕ ਵਿਸ਼ੇਸ਼ਤਾ ਘੱਟਦੀ ਨਹੀਂ, ਕਿਉਂਕਿ ਭਗਵਾਨ ਨੂੰ ਇਕ ਇੱਲ, ਕੁੱਤਾ, ਘੋੜਾ, ਸੱਪ, ਮੱਛੀ ਨਾਲ ਓਨਾ ਹੀ ਪਿਆਰ ਹੈ ਜਿੰਨਾ ਕਿ ਆਦਮੀ ਦੇ ਨਾਲ। ਪਰ ਹੁਣ ਤਾਂ ਬਹਿਸ ਹੀ ਨਹੀਂ ਰਹੀ। ਇਸ ਕਰ ਕੇ ਕੌਣ ਕਹਿ ਸਕਦਾ ਹੈ ਕਿ ਕੌਣ ਸੱਚਾ ਹੈ, ਜ਼ਿਲੇ ਜਾਂ ਉਹਦੀ ਵਹੁਟੀ।

ਗੱਲ ਬਹਿਸ ਦੀ ਨਹੀਂ। ਨਾ ਹੀ ਇਹ ਕੋਈ ਦਾਰਸ਼ਨਿਕ ਗੱਲ ਹੈ। ਗਲ ਖਰ੍ਹੀ ਸਿੱਧੀ ਹੈ, ਮੋਹਣ ਦੀ ਅਤੇ ਜ਼ਿਲੇ ਦੀ। ਹੈ ਨਹੀਂ, ਹੁੰਦੀ ਸੀ, ਹੁਣ ਨਹੀਂ ਹੈ। ਸਭ ਇਸ ਗੱਲ ਨੂੰ ਭੁੱਲ ਕੇ ਰਾਜ਼ੀ ਨੇ, ਪਰ ਹੁਣ ਜਦ ਇਹਦਾ ਜ਼ਿਕਰ ਆ ਹੀ ਗਿਆ ਤਾਂ ਮੈਂ ਦੱਸ ਹੀ ਦਿੰਦਾ ਹਾਂ।

ਜ਼ਿਲੇ ਸਿੰਘ ਜੰਗਲਾਤ ਦੇ ਮਹਿਕਮੇ ਦਾ ਇਕ ਗਾਰਡ ਸੀ, ਜਿਸ ਨੂੰ ਜੰਗਲੀ ਜਾਨਵਰਾਂ ਨਾਲ ਬੜਾ ਪ੍ਰੇਮ ਸੀ। ਇਸ ਕਰ ਕੇ ਹੀ ਉਹਨੂੰ ਜੰਗਲਾਤ ਦੇ ਮਹਿਕਮੇਂ ਵਿੱਚੋਂ ਕੱਢ ਕੇ ਜੰਗਲੀ ਜਾਨਵਰਾਂ ਦੀ ਰੱਖਿਆ ਦੇ ਮਹਿਕਮੇਂ ਵਿਚ ਪਾ ਦਿੱਤਾ ਗਿਆ ਸੀ। ਫੇਰ ਉਸ ਨੂੰ ਉਸ ਖ਼ਾਸ ਵਣ ਵਿਚ ਲਾਇਆ ਗਿਆ ਸੀ, ਜਿਸ ਦਾ ਨਾਂ ਸੀਤਾ ਵਣੀ ਸੀ। ਇਹ ਵਣ ਹਾਥੀਆਂ ਅਤੇ ਸ਼ੇਰਾਂ ਦਾ ਖ਼ਾਸ ਪ੍ਰਿਅ ਵਣ ਸੀ। ਏਥੋਂ ਦੇ ਲੋਕ ਪੈਸੇ ਦੇ ਲੋਭ ਵਿਚ ਹਾਥੀਆਂ ਅਤੇ ਸ਼ੇਰਾਂ ਨੂੰ ਚੋਰੀ ਚੁੱਪ ਚੁੱਪੀਤੇ ਮਾਰਦੇ ਸਨ। ਗੋਲੀ ਨਾਲ ਨਹੀਂ, ਜ਼ਹਿਰ ਦੇ ਕੇ।

ਜਦੋਂ ਦਾ ਜ਼ਿਲੇ ਏਥੇ ਆਇਆ ਸੀ, ਏਸ ਵਣ ਵਿਚ ਧੋਖੇ ਨਾਲ ਹੋਣ ਵਾਲੀਆਂ ਜਾਨਵਰਾਂ ਦੀਆਂ ਮੌਤਾਂ ਬੰਦ ਹੋ ਗਈਆਂ ਸਨ ਅਤੇ ਸ਼ੇਰਾਂ ਹਾਥੀਆਂ ਦੀ ਗਿਣਤੀ ਵੱਧਣ ਲੱਗੀ ਸੀ। ਅਫ਼ਸਰ ਖ਼ੁਸ਼ ਸਨ ਕਿ ਜ਼ਿਲੇ ਵਰਗਾ ਬੰਦਾ ਉਹਨਾਂ ਨੂੰ ਮਿਲ ਗਿਆ ਸੀ। ਹੁਣ ਤਕ ਉਹਨੂੰ ਦੋ ਸਨਦਾਂ ਅਤੇ ਪੰਜ ਸੌ ਰੁਪਏ ਦਾ ਇਕ ਇਨਾਮ ਮਿਲ ਚੁੱਕਾ ਸੀ ਸਭ ਤੋਂ ਉੱਤਮ ਗਾਰਡ ਹੋਣ ਲਈ।

ਜ਼ਿਲੇ ਦੀ ਸ਼ਖ਼ਸੀਅਤ ਦਾ ਇਕ ਵਿਸ਼ੇਸ਼ ਪੱਖ ਇਹ ਸੀ ਕਿ ਉਹਨੇ ਹਰ ਮੋੜ, ਉੱਘੇ ਦਰੱਖ਼ਤ ਉੱਤੇ ਸਿਰ-ਕਢਵੇਂ ਜਾਨਵਰ ਦੇ ਨਾਂ ਰੱਖੇ ਹੋਏ ਸਨ। ਉਹ ਅਕਸਰ ਉਹਨਾਂ ਦਰੱਖ਼ਤਾਂ ਅਤੇ ਜਾਨਵਰਾਂ ਨਾਲ ਗੱਲਾਂ ਕਰਦਾ ਸੀ, ਭਾਵੇਂ ਅੱਗੋਂ ਉਹਨੂੰ ਹੁੰਗਾਰਾ ਮਿਲੇ ਜਾਂ ਨਾ। ਉਹਦਾ ਕਹਿਣਾ ਸੀ ਕਿ ਜਾਨਵਰ ਵਹਿਸ਼ੀ ਨਹੀਂ ਹੁੰਦੇ ਸਗੋਂ ਇਨਸਾਨ ਹੁੰਦੇ

ਨੇ। ਦੁਨੀਆਂ ਵਿਚ ਹਰ ਚੀਜ਼ ਪਿਆਰ ਦੀ ਭੁੱਖੀ ਹੈ, ਇੱਟ ਰੋੜਾ ਵੀ। ਜਿਹੜਾ ਵੀ ਉਹਨਾਂ ਨੂੰ ਪਿਆਰ ਦਿੰਦਾ ਹੈ, ਉਹਦਾ ਪਿਆਰ ਦੂਣਾ ਹੋ ਕੇ ਉਹਨੂੰ ਵਾਪਸ ਮਿਲਦਾ ਹੈ, ਪਰ ਉਹਦੀ ਗੱਲ ਕੋਈ ਮੰਨਦਾ ਨਹੀਂ ਸੀ। ਆਮ ਕਹਾਵਤ ਹੈ ਕਿ ਸੱਪ ਨੂੰ ਸੌ ਵਾਰ ਦੁੱਧ ਪਿਆਓ, ਉਹਨੇ ਡੰਗ ਤਾਂ ਮਾਰਨਾ ਹੀ ਮਾਰਨਾ ਹੈ। ਜ਼ਿਲੇ ਸਿੰਘ ਇਹ ਗੱਲ ਨਹੀਂ ਸੀ ਮੰਨਦਾ। ਕਹਿੰਦਾ ਸੀ ਕਿ ਜੇ ਇਹ ਸੱਚ ਹੁੰਦਾ ਤਾਂ ਸ਼ਿਵਜੀ ਮਹਾਰਾਜ ਸੱਪਾਂ ਦੀ ਮਾਲਾ ਹਰ ਵੇਲੇ ਗਲ ਵਿਚ ਕਿਉਂ ਪਾਈ ਰੱਖਦੇ।

ਚਲੋ ਛੱਡੋ ਏਸ ਬਹਿਸ ਨੂੰ। ਗੱਲ ਤਾਂ ਜ਼ਿਲੇ ਸਿੰਘ ਅਤੇ ਮੋਹਣ ਦੀ ਹੋ ਰਹੀ ਸੀ। ਜ਼ਿਲੇ ਸਿੰਘ ਨੂੰ ਜਦ ਤੋਂ ਸੀਤਾ ਵਣੀ ਵਿਚ ਲਾਇਆ ਗਿਆ, ਉਹਨੇ ਨਾ ਸਿਰਫ਼ ਚੋਣਵੇਂ ਚੋਣਵੇਂ ਜਾਨਵਰਾਂ ਦੇ ਨਾਂ ਰੱਖੇ ਸਨ, ਸਗੋਂ ਉਹਨਾਂ ਦੀਆਂ ਆਵਾਜ਼ਾਂ ਵੀ ਸਿਖ ਲਈਆਂ ਸਨ। ਉਹ ਆਵਾਜ਼ ਦੇ ਕੇ ਪਤਾ ਲਗਾ ਲੈਂਦਾ ਸੀ ਕਿ ਕਿਹੜੇ ਜਾਨਵਰ ਉਸ ਸਮੇਂ ਕਿੱਥੇ ਸਨ। ਚੋਰੀ ਸ਼ਿਕਾਰ ਖੇਡਣ ਵਾਲਿਆਂ ਨੂੰ ਫੜਨ ਲਈ ਉਹਨੇ ਖੋਜੀ ਦਾ ਕੰਮ ਵੀ ਸਿਖ ਲਿਆ ਸੀ। ਫੇਰ ਉਹਨੇ ਸਰਕਾਰੀ ਜੀਪ ਦੀ ਵਰਤੋਂ ਵੀ ਕਦੇ ਨਹੀਂ ਸੀ ਕੀਤੀ। ਸਦਾ ਆਪਣੇ ਸਾਈਕਲ ਉੱਤੇ ਜੰਗਲ ਦਾ ਚੱਕਰ ਕੱਟਦਾ ਸੀ। ਕਹਿੰਦਾ ਸੀ ਕਿ ਏਦਾਂ ਚੋਰਾਂ ਨੂੰ ਉਹਦੇ ਆਉਣ ਦਾ ਜਾਂ ਲੁਕੇ ਹੋਣ ਦਾ ਪਤਾ ਨਹੀਂ ਸੀ ਲੱਗਦਾ। ਏਦਾਂ ਉਹਨਾਂ ਨੂੰ ਸਦਾ ਧੁੜਕੂ ਲੱਗਾ ਰਹਿੰਦਾ ਸੀ ਕਿ ਕਿਤੇ ਉਹ ਫੜੇ ਨਾ ਜਾਣ।

ਜ਼ਿਲੇ ਸਿੰਘ ਆਪਣੇ ਨਾਲ ਹਥਿਆਰ ਵੀ ਨਹੀਂ ਸੀ ਰੱਖਦਾ, ਭਾਵੇਂ ਉਹਨੂੰ ਚੋਰਾਂ ਨਾਲ ਲੜਨ ਲਈ ਅਤੇ ਜੰਗਲੀ ਜਾਨਵਰਾਂ ਤੋਂ ਆਪਣੀ ਰੱਖਿਆ ਲਈ ਇਕ ਬੰਦੂਕ ਵੀ ਮਿਲੀ ਹੋਈ ਸੀ।

"ਜੇ ਹਥਿਆਰ ਕੋਲ ਹੋਵੇ ਤਾਂ ਚਲ ਜਾਂਦਾ ਹੈ। ਬਹੁਤੀ ਵਾਰੀ ਕਿਸੇ ਨਿਦੋਸੇ ਉੱਤੇ ਹੀ ਚਲਦਾ ਹੈ ਅਤੇ ਜੇ ਨਾ ਹੋਵੇ ਤਾਂ ਕੋਈ ਡਰ ਨਹੀਂ।"

"ਪਰ ਜੇ ਜੰਗਲ ਵਿਚ ਲੁੱਚੇ ਜਾਂ ਚੋਰ ਸ਼ਿਕਾਰੀ ਮਿਲ ਜਾਣ ਤਾਂ ਫੇਰ ਕੀ ਕਰੇਂਗਾ? ਉਹ ਤਾਂ ਫੜੇ ਜਾਣ ਨਾਲੋਂ ਗੋਲੀ ਮਾਰਨ ਵਿਚ ਰਾਜ਼ੀ ਹੋਣਗੇ।"

"ਉਹਨਾਂ ਨੂੰ ਫੜਨਾ ਕਾਹਦੇ ਲਈ? ਉਹਨਾਂ ਨੂੰ ਐਸਾ ਡਰਾਓ ਕਿ ਮੁੜ ਕੇ ਜੰਗਲ ਵਿਚ ਵੜਨ ਹੀ ਨਾ।"

"ਉਹ ਕਿੱਦਾਂ ਕਰੇਂਗਾ? ਜਾਦੂ ਈ ਤੇਰੇ ਕੋਲ?"

"ਹਾਂ, ਜਾਦੂ ਈ ਐ। ਦੋ ਦਿਨ ਪਹਿਲੇ ਈ ਵਰਤਿਆ ਸੀ।"

"ਉਹ ਕਿੱਦਾਂ? ਦੱਸ ਖਾਂ।" ਸਾਰੇ ਅਮਲੇ ਦੇ ਬੰਦੇ ਕੰਮ ਕਾਰ ਛੱਡ ਕੇ ਉਹਦੇ ਵੱਲ ਹੋ ਗਏ।

"ਲਓ ਫਿਰ ਸੁਣੋ। ਮੈਂ ਕਈ ਦਿਨਾਂ ਦਾ ਸੀਤਾ ਵਣੀ ਦੇ ਉਤਰ ਵਿਚ ਓਪਰੇ ਪੈਰਾਂ ਦੀ ਪੈੜ ਦੇਖ ਰਿਹਾ ਸਾਂ। ਮੈਨੂੰ ਪਤਾ ਸੀ ਕਿ ਉਹ ਚੋਰ ਸ਼ਿਕਾਰੀ ਉੱਥੇ ਹਾਥੀਆਂ ਦੀ ਸੂਹ ਵਿਚ ਸਨ। ਉਸ ਝੁੰਡ ਵਿਚ ਦੋ ਪੁਰਾਣੇ ਹਾਥੀ ਨੇ ਜਿਨ੍ਹਾਂ ਦੇ ਦੰਦ ਸਾਂਘੇ-ਸਾਂਘੇ

ਜਿੱਤੇ ਨੇ। ਸੋ ਮੈਂ ਵੀ ਰੋਜ਼ ਉਹਨਾਂ ਦੀ ਪੈੜ ਫੜ੍ਹ ਉਨ੍ਹਾਂ ਦੇ ਨਾਲ ਨਾਲ ਫਿਰ ਰਿਹਾ ਸਾਂ। ਉਹ ਉਸ ਥਾਂ ਉੱਤੇ ਪਹੁੰਚੇ ਜਿੱਥੇ ਕੁ ਹਾਥੀਆਂ ਦਾ ਉਹ ਝੁੰਡ ਸੀ। ਮਗਰੇ ਵਾਲੇ ਨੇ ਅਜੇ ਆਪਣਾ ਮਗਰਾ ਥੱਲੇ ਨਹੀਂ ਸੀ ਲਾਹਿਆ। ਜਦ ਮੈਂ ਉਹਨਾਂ ਦੇ ਪਿੱਛੋਂ ਹਾਥੀ ਦੀ ਸੂਹੇ ਦੀ ਆਵਾਜ਼ ਦਿੱਤੀ, ਉਹ ਠਠਿੰਬਰ ਕੇ ਖਲੋ ਗਏ। ਅਗਲੇ ਬੰਨੇ ਹਾਥੀ ਸਨ। ਪਿਛਲੇ ਬੰਨੇ ਵੀ ਇਕ ਹਾਥੀ ਸੀ। ਅੱਜ ਤੇ ਉਹ ਫਸ ਗਏ ਸਨ। ਖਲੋਤੇ ਕੰਬਦੇ ਰਹੇ ਸਨ ਜਦ ਮੈਂ ਹਾਥੀਆਂ ਦੀ ਖ਼ਤਰੇ ਦੀ ਆਵਾਜ਼ ਦਿੱਤੀ। ਝੱਟ ਹੀ ਹਾਥੀਆਂ ਦੇ ਸਰਦਾਰ ਨੇ ਅਗਲੇ ਬੰਨਿਉਂ ਆਵਾਜ਼ ਦਿੱਤੀ, ਮੈਂ ਇਕ ਹੋਰ ਉਤਾਵਲੀ ਅਤੇ ਖ਼ਤਰਾਲੀ ਆਵਾਜ਼ ਦਿੱਤੀ, ਜੀਹਦੇ ਜਵਾਬ ਵਿਚ ਸਰਦਾਰ ਨੇ ਜੰਗ ਦੀ ਆਵਾਜ਼ ਦਿੱਤੀ ਅਤੇ ਅਗਲੇ ਬੰਨੇ ਦਾ ਜੰਗਲ ਟੁੱਟਣ ਭੱਜਣ ਲੱਗਾ। ਜਿਵੇਂ ਹੀ ਉਹ ਹਾਥੀ ਮੇਰੀ ਆਵਾਜ਼ ਵੱਲ ਨੂੰ ਨੱਸੇ, ਪਰ ਜੋ ਉਹ ਤਿੰਨੇ ਚੋਰ ਨੱਠੇ ਮੈਂ ਦੱਸ ਨਹੀਂ ਸਕਦਾ। ਮੈਂ ਨੱਸ ਕੇ ਉਹਨਾਂ ਦਾ ਮਗਰਾ ਚੁੱਕਿਆ ਅਤੇ ਸੰਘਣੇ ਤੇ ਮੋਟੇ ਝਾੜ ਵਿਚ, ਜੀਹਦੇ ਵਿਚ ਹਾਥੀ ਨਹੀਂ ਵੜਦੇ, ਚਲਾ ਗਿਆ ਅਤੇ ਆਪਣੇ ਸਾਈਕਲ ਕੋਲ ਆ ਪੁੱਜਾ। ਉਸ ਮਗਰੇ ਵਿਚ ਗੁੜ ਦੀਆਂ ਪੇਸੀਆਂ ਸਨ। ਉਹਨਾਂ ਵਿਚ ਜ਼ਰੂਰ ਜ਼ਹਿਰ ਹੋਣਾ ਏਂ। ਮੈਂ ਉਹ ਨੱਪ ਦਿੱਤੀਆਂ। ਕੱਲ੍ਹ ਮੈਂ ਉਹਨਾਂ ਦੀ ਪੈੜ ਕੱਢੀ। ਉਹਨਾਂ ਉਹ ਰਾਤ ਜੰਗਲ ਵਿਚ ਦਰੱਖ਼ਤਾਂ ਉੱਤੇ ਕੱਢੀ ਸੀ। ਥੱਲੇ ਹਾਥੀਆਂ ਦੇ ਪੈਰਾਂ ਦਾ ਘੜਮੱਸ ਸੀ। ਉਸ ਰਾਤ ਵਿਚ ਉਹਨਾਂ ਦਾ ਕੰਨਾ ਲਹੂ ਸੁੱਕਿਆ ਹੋਣੈ ਤੁਸੀਂ ਹਿਸਾਬ ਲਾ ਲਓ। ਉਹਨਾਂ ਵਿੱਚੋਂ ਇਕ ਤਾਂ ਅਗਲੇ ਦਿਨ ਲੰਗੜਾ ਕੇ ਚੱਲ ਰਿਹਾ ਸੀ।"

"ਪਰ ਤੂੰ ਉੱਥੇ ਕਿੱਦਾਂ ਗਿਆ ਪੈੜ ਕੱਢਦਾ? ਹਾਥੀ ਤਾਂ ਉੱਥੇ ਹੀ ਹੋਣੇ ਨੇ।"

"ਹਾਂ ਹੈ ਸਨ, ਪਰ ਮੈਂ ਉਹਨਾਂ ਦੀ ਮਿੱਤਰਤਾ ਦੀ ਬੋਲੀ ਬੋਲਦਾ ਤੁਰਦਾ ਫਿਰਦਾ ਰਿਹਾ। ਇਹ ਬੋਲੀ ਉਹ ਹੁੰਦੀ ਹੈ ਜਿਹੜੀ ਹਾਥੀਆਂ ਦੇ ਇਕ ਝੁੰਡ ਵੱਲੋਂ ਦੂਜੇ ਝੁੰਡ ਨੂੰ ਆਪਣੀ ਮਿੱਤਰਤਾ ਜਿਤਲਾਉਣ ਲਈ ਬੋਲੀ ਜਾਂਦੀ ਹੈ। ਹਾਥੀ ਇਹਦਾ ਜਵਾਬ ਦਿੰਦੇ ਹਨ, ਪਰ ਇਹਦੀ ਸੂਹ ਨਹੀਂ ਲਾਉਂਦੇ।"

ਏਦਾਂ ਈਂ ਉਹਨੇ ਇਕ ਵਾਰ ਸ਼ੇਰਾਂ ਨੂੰ ਕੜਿੱਕੀ ਲਾ ਕੇ ਮਾਰਨ ਵਾਲਿਆਂ ਨਾਲ ਕੀਤਾ। ਉਹ ਅਜੇ ਕੜਿੱਕੀ ਗੱਡ ਹੀ ਰਹੇ ਸਨ ਜਦ ਉਹਨੇ ਸ਼ੇਰ ਦੀ ਭੱਬਕਵੀਂ ਆਵਾਜ਼ ਕੱਢੀ। ਉਹ ਭੱਜੇ ਕੜਿੱਕੀ ਸੁੱਟ ਕੇ। ਜ਼ਿਲੇ ਉਹਨਾਂ ਦੇ ਪਿੱਛੇ-ਪਿੱਛੇ, ਗੱਜਦਾ ਅਤੇ ਨਾਲ-ਨਾਲ ਵੱਖੀਆਂ ਵਿਚ ਹੱਸਦਾ।

ਏਦਾਂ ਈਂ ਜੰਗਲ ਵਿਚ ਤੁਰਦਿਆਂ ਫਿਰਦਿਆਂ ਉਹ ਇਕ ਦਿਨ ਖ਼ਾਲੀ ਚੌੜੇ ਵਿਚ, ਜਿੱਥੇ ਹਾਥੀ ਮਿੱਟੀ ਵਿਚ ਨਹਾ ਰਹੇ ਸਨ, ਪਹੁੰਚ ਗਿਆ। ਹਾਥੀਆਂ ਨੂੰ ਦੇਖਣ ਲੱਗਾ। ਫੇਰ ਕੀ ਦੇਖਦਾ ਹੈ ਕਿ ਉਹਨਾਂ ਵਿਚ ਇਕ ਦੋ ਕੁ ਸਾਲ ਦਾ ਜਵਾਨ ਹਾਥੀ ਵੀ ਸੀ, ਜਿਹੜਾ ਵੱਡਿਆਂ ਨਾਲ ਖਰਮਸਤੀਆਂ ਕਰਦਾ ਫਿਰਦਾ ਸੀ। ਉਹਨੇ ਮਾਂ ਹੱਥਣੀ ਦੀ ਆਵਾਜ਼ ਦਿੱਤੀ। ਉਹ ਹਾਥੀ ਦਾ ਬੱਚਾ ਝੁੰਡ ਨਾਲੋਂ ਹੱਟ ਕੇ ਉਹਦੇ ਵੱਲ ਨੂੰ ਵਧਿਆ। ਉਹ ਤ੍ਰੋਈ ਦਸ ਗ਼ਜ਼ ਉਰੇ ਆ ਕੇ ਖਲੋ ਗਿਆ, ਆਪਣੇ ਕੰਨ ਅੱਧੇ ਖੜੇ ਕਰ ਕੇ।

ਜ਼ਿਲੇ ਉਹਦੇ ਨਾਲ ਆਦਮੀ ਬੋਲੀ ਵਿਚ ਗੱਲਾਂ ਕਰਨ ਲੱਗਾ। ਉਹਨੂੰ ਪੁਚਕਾਰਿਆ, ਪਿਆਰਿਆ ਅਤੇ ਉਹਦਾ ਨਾਂ ਮੋਹਣ ਰੱਖ ਦਿੱਤਾ। ਉਹ ਹੁਣ ਉਹਨੂੰ ਰੋਜ਼ ਮਿਲਦਾ ਸੀ। ਜਦ ਵੀ ਉਹ ਉਹਨੂੰ ਮੋਹਣ ਕਹਿ ਕੇ ਬੁਲਾਉਂਦਾ ਸੀ, ਉਹ ਹਾਥੀ ਦਾ ਬੱਚਾ ਝੁੰਡ ਨਾਲੋਂ ਅੱਡ ਹੋ ਕੇ ਉਹਦੇ ਵੱਲ ਆ ਜਾਂਦਾ ਅਤੇ ਕੰਨ, ਸੁੰਡ ਅਤੇ ਪੂਛ ਹਿਲਾ ਕੇ ਆਪਣੀ ਪ੍ਰਸੰਨਤਾ ਪ੍ਰਗਟ ਕਰਦਾ। ਦੋ ਸਾਲਾਂ ਵਿਚ ਉਹਨਾਂ ਦੀ ਯਾਰੀ ਏਡੀ ਪੱਕੀ ਹੋ ਗਈ ਕਿ ਮੋਹਣ ਹੁਣ ਉਹਦੇ ਸਾਹਮਣੇ ਪੰਦਰਾਂ ਵੀਹ ਗਜ਼ ਤਕ ਆ ਜਾਂਦਾ। ਜ਼ਿਲੇ ਆਪਣੀ ਹਾਥੀ ਬੋਲੀ ਵਿਚ ਉਹਦੇ ਨਾਲ ਗੱਲਾਂ ਕਰਦਾ ਅਤੇ ਉਹਦੀਆਂ ਗੱਲਾਂ ਦਾ ਹੁੰਗਾਰਾ ਵੀ ਦਿੰਦਾ। ਦੂਜੇ ਹਾਥੀ ਜਿਹੜੇ ਪਹਿਲੇ ਚੌਕਸ ਰਹਿੰਦੇ ਸਨ ਅਤੇ ਖ਼ਤਰੇ ਦੀਆਂ ਨਿੱਕੀਆਂ-ਨਿੱਕੀਆਂ ਆਵਾਜ਼ਾਂ ਦਿੰਦੇ ਰਹਿੰਦੇ ਸਨ, ਹੁਣ ਉਹਨੂੰ ਗੌਲਦੇ ਨਹੀਂ ਸਨ। ਉਹ ਸਾਰੇ ਜ਼ਿਲੇ ਦੇ ਸਾਇਕਲ ਅਤੇ ਉਹਦੀ ਘੰਟੀ ਤੋਂ ਵੀ ਵਾਕਿਫ਼ ਹੋ ਗਏ ਸਨ। ਜ਼ਿਲੇ ਨੇ ਵੀ ਉਹਨਾਂ ਨੂੰ ਜੰਗਲ ਦੀ ਥਾਂ ਕੱਸੀ ਦਰਿਆ ਉੱਤੇ ਮਿਲਣਾ ਸ਼ੁਰੂ ਕਰ ਦਿੱਤਾ ਸੀ ਜਿੱਥੇ ਉਹ ਸ਼ਾਮ ਨੂੰ ਪਾਣੀ ਪੀਣ ਅਤੇ ਨਹਾਉਣ ਆਉਂਦੇ ਸਨ। ਜੇ ਜ਼ਿਲੇ ਕਦੀ ਦੇਰ ਕਰ ਦੇਵੇ ਤਾਂ ਮੋਹਣ ਵਾਪਸ ਜੰਗਲ ਨੂੰ ਨਹੀਂ ਸੀ ਮੁੜਦਾ ਅਤੇ ਉਹਦੇ ਕਰ ਕੇ ਬੇਸਬਰਾ ਹੋਇਆ ਝੁੰਡ ਨਾਲ ਖਲੋਤਾ ਰਹਿੰਦਾ ਸੀ। ਕਈ ਲੋਕ, ਖ਼ਾਸ ਕਰ ਕੇ ਬਾਹਰ ਦੇ ਦੇਸ਼ਾਂ ਦੇ ਯਾਤਰੀ, ਉਹਦੀ ਤਸਵੀਰ ਮੋਹਣ ਅਤੇ ਬਾਕੀ ਦੇ ਝੁੰਡ ਨਾਲ ਲੈਣ ਆਉਂਦੇ ਸਨ।

ਫੇਰ ਇਕ ਰਾਤ ਕਹਿਰ ਦਾ ਤੂਫ਼ਾਨ ਆਇਆ। ਏਨੇ ਗੜੇ ਪਏ ਕਿ ਜੰਗਲ ਦੀ ਭੋਂ ਚਿੱਟੀ ਹੋ ਗਈ। ਕਿੰਨੇ ਹੀ ਚੋਪਾਏ ਤੇ ਪੰਖੇਰੂ ਗੜਿਆਂ ਦੀ ਮਾਰ ਨਾਲ ਮਰ ਗਏ। ਅਗਲੀ ਸਵੇਰ ਜ਼ਿਲੇ ਸੂਰਜ ਚੜ੍ਹਦੇ ਹੀ ਸਾਈਕਲ ਚੁੱਕ ਘਰੋਂ ਨਿਕਲ ਪਿਆ। ਉਹਦੀ ਘਰਵਾਲੀ ਨੇ ਬਥੇਰਾ ਸਮਝਾਇਆ ਕਿ ਗੜਿਆਂ ਦੀ ਮਾਰ ਨੇ ਜਾਨਵਰਾਂ ਨੂੰ ਕ੍ਰੋਧੀ ਕਰ ਦਿੱਤਾ ਹੋਣਾ ਏਂ, ਜਿਸ ਦਸ਼ਾ ਵਿਚ ਉਹ ਬੜੇ ਖ਼ਤਰਨਾਕ ਹੋਣੇ ਨੇ। ਪਰ ਉਹਨੂੰ ਤੇ ਉਸ ਕਾਕੜ ਮਾਂ ਦੀ ਫ਼ਿਕਰ ਸੀ ਜਿਨ੍ਹੇ ਕਲ੍ਹ ਹੀ ਦੋ ਮੇਮਣਿਆਂ ਨੂੰ ਜਨਮ ਦਿੱਤਾ ਸੀ। ਉਹ ਸਾਈਕਲ ਉੱਤੇ ਚੜ੍ਹਿਆ ਦਬਾ ਦਬ ਸੀਤਾ ਵਣੀ ਦੀ ਵੱਡੀ ਸੜਕ ਤੋਂ ਜਾ ਰਿਹਾ ਸੀ ਜਦ ਕਿ ਉਹਨੂੰ ਇਕ ਬੜੀ ਹੀ ਕ੍ਰੋਧੀ ਅਤੇ ਕਰੋਪੀ ਚੰਘਾੜ ਸੁਣਾਈ ਦਿੱਤੀ। ਇਸ ਤੋਂ ਪਹਿਲੇ ਕਿ ਉਹ ਮੁੜ ਕੇ ਵੇਖਦਾ ਕਿ ਕੀ ਮਾਜਰਾ ਸੀ, ਉਹ ਹਾਥੀ ਦੇ ਪੈਰਾਂ ਥੱਲੇ ਸੀ ਅਤੇ ਦੋ ਤਿੰਨ ਮਿੰਟਾਂ ਵਿਚ ਹੀ ਉਹਦਾ ਅਤੇ ਉਹਦੇ ਸਾਈਕਲ ਦਾ ਕੋਈ ਵੇਰਵਾ ਨਹੀਂ ਸੀ ਰਹਿ ਗਿਆ।

ਜਦ ਦਫ਼ਤਰ ਇਸ ਘਟਨਾ ਦੀ ਖ਼ਬਰ ਆਈ, ਅਸੀਂ ਬੰਦੂਕਾਂ ਚੁੱਕੀ ਜੀਪਾਂ ਵਿਚ ਉਧਰ ਨੂੰ ਭੱਜ ਉੱਠੇ, ਪਰ ਅਸੀਂ ਕੁਝ ਨਹੀਂ ਸੀ ਕਰ ਸਕਦੇ। ਮੋਹਣ ਸੜਕ ਵਿਚਕਾਰ ਉਸ ਆਦਮੀ ਅਤੇ ਸਾਈਕਲ ਦੇ ਮਲੀਦੇ ਉੱਤੇ ਖਲੋਤਾ ਸੀ ਅਤੇ ਬਾਕੀ ਦਾ ਝੁੰਡ ਉਹਦੇ ਦੁਆਲੇ। ਗੋਲੀ ਚਲਾਉਣ ਅਤੇ ਅੱਗ ਬਾਲਣ ਦੇ ਬਾਵਜੂਦ ਮੋਹਣ ਆਪਣੀ ਥਾਂ ਤੋਂ ਨਹੀਂ ਸੀ ਹਟ ਰਿਹਾ, ਭਾਵੇਂ ਬਾਕੀ ਦਾ ਝੁੰਡ ਜੰਗਲ ਵੱਲ ਨੂੰ ਚਲਾ ਗਿਆ ਸੀ।

ਹੋਇਆ ਇਹ ਕਿ ਗੜਿਆਂ ਦੀ ਮਾਰ ਅਤੇ ਮੀਂਹ ਤੋਂ ਬਚ ਕੇ ਹਾਥੀਆਂ ਦਾ

ਝੁੰਡ ਸੜਕ ਦੇ ਉੱਚੇ ਅਤੇ ਸੁੱਕੇ ਬੰਨਿਆਂ ਅਤੇ ਝਾੜ ਦੇ ਪਿੱਛੇ ਲੁਕਿਆ ਖਲੋਤਾ ਸੀ। ਜਦੋਂ ਜ਼ਿਲੇ ਉਥੋਂ ਘੰਟੀ ਵਜਾਉਂਦਾ ਨਿਕਲਿਆ ਮੋਹਣ ਸੜਕ ਉੱਤੇ ਆ ਗਿਆ, ਪਰ ਜ਼ਿਲੇ ਖਲੋਤਾ ਨਾ। ਨਾ ਹੀ ਉਹਨੇ ਮੋਹਣ ਨੂੰ ਆਵਾਜ਼ ਦਿੱਤੀ। ਮੋਹਣ ਦੇ ਸਿਰ ਨੂੰ ਤਾਂ ਲਹੂ ਹੀ ਚੜ੍ਹ ਗਿਆ ਅਤੇ ਉਹਨੇ ਜ਼ਿਲੇ ਉੱਤੇ ਹੱਮਲਾ ਕਰ ਦਿੱਤਾ।

ਹੁਣ ਜਦ ਜ਼ਿਲੇ ਦੀ ਚਟਣੀ ਕਰ ਦਿੱਤੀ ਸੀ, ਮੋਹਣ ਨੂੰ ਇਹਸਾਸ ਹੋਇਆ ਕਿ ਉਹ ਕੀ ਕਰ ਬੈਠਾ ਸੀ। ਉਹਦੀਆਂ ਅੱਖਾਂ ਵਿੱਚੋਂ ਅੱਥਰੂ ਵਗ ਪਏ। ਉਹ ਚੁੱਪ ਖਲੋਤਾ ਜ਼ਿਲੇ ਦੀ ਮਲੀਦਾ ਤੌਣ ਵੱਲ ਵੇਖਦਾ ਰੋਂਦਾ ਰਿਹਾ। ਅਸਾਂ ਬੜਾ ਜਤਨ ਕੀਤਾ ਕਿ ਜ਼ਿਲੇ ਦੀ ਲੋਥ ਚੁੱਕਣ ਲਈ ਉਹਨੂੰ ਉਥੋਂ ਹਿਲਾਈਏ, ਪਰ ਉਹ ਟਸ ਤੋਂ ਮਸ ਨਾ ਹੋਇਆ। ਹਵਾਈ ਗੋਲੀਆਂ ਚਲਾਈਆਂ। ਉਹਦੇ ਪੈਰਾਂ ਵਿਚ ਵੀ ਮਾਰੀਆਂ। ਬੰਦੂਕ ਦੇ ਛੱਰੇ ਉਹਦੇ ਕੰਨਾਂ ਉੱਤੇ ਮਾਰੇ, ਪਰ ਕਿਸੇ ਚੀਜ਼ ਦਾ ਅਸਰ ਨਹੀਂ ਸੀ ਹੋ ਰਿਹਾ। ਨਾ ਬਾਕੀ ਦਾ ਝੁੰਡ ਹੀ ਉੱਥੋਂ ਪਰੇ ਜਾ ਰਿਹਾ ਸੀ। ਸ਼ਾਮ ਹੋਣ ਤਕ ਮੋਹਣ ਲੋਥ ਦੇ ਅੱਗੇ ਠੋਡੀ ਟੇਕ ਕੇ ਬੈਠ ਗਿਆ ਸੀ ਅਤੇ ਅਜੇ ਵੀ ਰੋਈ ਜਾ ਰਿਹਾ ਸੀ। ਉਹ ਤਿੰਨ ਦਿਨ ਅਤੇ ਤਿੰਨ ਰਾਤਾਂ ਉੱਥੇ ਬੈਠਾ ਰੋਂਦਾ ਰਿਹਾ। ਚੌਥੇ ਦਿਨ ਉਹਨੇ ਵੀ ਪਰਾਣ ਤਿਆਗ ਦਿੱਤੇ। ਝੁੰਡ ਨੇ ਉਹਨੂੰ ਆ ਕੇ ਵੇਖਿਆ, ਦੁੱਖ ਦੀਆਂ ਚੀਕਾਂ ਮਾਰੀਆਂ ਅਤੇ ਫੇਰ ਜੰਗਲ ਵਿਚ ਚਲਾ ਗਿਆ।

ਜ਼ਿਲੇ ਦਾ ਸੱਸਕਾਰ ਉਹਦੀ ਵਹੁਟੀ ਦੀ ਆਗਿਆ ਨਾਲ ਉੱਥੇ ਹੀ ਮੋਹਣ ਦੇ ਨਾਲ ਕਰ ਦਿੱਤਾ ਗਿਆ। ਉਦੋਂ ਤੋਂ ਸੜਕ ਦਾ ਉਹ ਟੁਕੜਾ ਉਹਨਾਂ ਦੀ ਯਾਦ ਵਿਚ ਅੱਡ ਛੱਡ ਦਿੱਤਾ ਗਿਆ ਅਤੇ ਸੜਕ ਨੂੰ ਉੱਥੇ ਮੋੜ ਪਾ ਦਿੱਤਾ ਗਿਆ ਹੈ। (ਰਾਜ ਗਿੱਲ)

## ਅਭਿਆਸ

**1. ਦੱਸੋ**—1. ਸੀਤਾ ਵਣੀ ਨੂੰ ਕਿਹੜੀ ਚੀਜ਼ ਚੀਰਦੀ ਹੈ?

2. ਸੂੰਜੇ ਮੋੜ ਨੂੰ ਕਿਹੜੀ ਗੱਲ ਨਵੇਕਲੀ ਬਣਾਉਂਦੀ ਹੈ?
3. ਇਹ ਮੋੜ ਕਿਸ ਦੀ ਯਾਦਗਾਰ ਹੈ?
4. ਜ਼ਿਲੇ ਸਿੰਘ ਕੌਣ ਸੀ ਅਤੇ ਕਿੱਥੇ ਕੰਮ ਕਰਦਾ ਸੀ?
5. ਜ਼ਿਲੇ ਸਿੰਘ ਦਾ ਜਾਨਵਰਾਂ ਬਾਰੇ ਕੀ ਮੱਤ ਸੀ?
6. ਜ਼ਿਲੇ ਸਿੰਘ ਦੀ ਪਤਨੀ ਕੀ ਸਿੱਖਿਆ ਦਿਆ ਕਰਦੀ ਸੀ?
7. ਕਿਉਂ ਜ਼ਿਲੇ ਸਿੰਘ ਨੂੰ ਜੰਗਲੀ ਜਾਨਵਰਾਂ ਦੀ ਰੱਖਿਆ ਦੇ ਮਹਿਕਮੇ ਵਿਚ ਲਾਇਆ ਗਿਆ ਸੀ?
8. ਜ਼ਿਲੇ ਸਿੰਘ ਨੇ ਖੋਜੀਆਂ ਦਾ ਕੰਮ ਕਿਉਂ ਸਿੱਖਿਆ?
9. ਡਾਕੂਆਂ ਦੇ ਮਗਰੇ ਵਿਚ ਕੀ ਸੀ?
10. ਜ਼ਿਲੇ ਸਿੰਘ ਨੇ ਹਾਥੀ ਦੇ ਬੱਚੇ ਦਾ ਕੀ ਨਾਂ ਰੱਖਿਆ ਸੀ?

11. ਜ਼ਿਲੇ ਸਿੰਘ ਕਿਹੜੀ ਬੋਲੀ ਵਿਚ ਹਾਥੀ ਦੇ ਬੱਚੇ ਨਾਲ ਗੱਲਾਂ ਕਰਦਾ ਸੀ ?
12. ਜੰਗਲ ਵਿਚ ਕੀ ਆਫ਼ਤ ਆਈ ?
13. ਜ਼ਿਲੇ ਸਿੰਘ ਨੂੰ ਕਿਸ ਨੇ ਮਾਰਿਆ ਸੀ ?
14. ਮੋਹਣ ਨੇ ਕਿੰਨੇ ਦਿਨ ਮਗਰੋਂ ਪਰਾਣ ਤਿਆਗ ਦਿੱਤੇ ?
15. ਜ਼ਿਲੇ ਸਿੰਘ ਦੇ ਨਾਲ ਕਿਸ ਦਾ ਸੱਸਕਾਰ ਕੀਤਾ ਗਿਆ ?

**2. ਵਾਕ ਪੂਰੇ ਕਰੋ :**

1. ਮੌਸਮ ਬਦਲਦੇ ਨੇ, ਪਰ......
2. ਅਤੇ ਭਗਵਾਨ ਨੇ ਰੂਹ ਨੂੰ ਇਕ ਸਾਂਚੇ ਵਿਚ ਹੀ ਘੜਿਆ ਸੀ......
3. ਅਫ਼ਸਰ ਖ਼ੁਸ਼ ਸਨ ਕਿ ਜ਼ਿਲੇ ਵਰਗਾ ਬੰਦਾ......
4. ਏਦਾਂ ਉਹਨਾਂ ਨੂੰ ਸਦਾ ਧੁੜਕੂ ਲੱਗਾ ਰਹਿੰਦਾ ਸੀ ਕਿ......
5. ਜੇ ਹਥਿਆਰ ਹੋਵੇ ਤਾਂ......
6. ਫੇਰ ਕੀ ਦੇਖਦਾ ਹੈ ਕਿ......
7. ਮੋਹਣ ਸੜਕ ਵਿਚਕਾਰ ਉਸ ਆਦਮੀ ਅਤੇ ਸਾਈਕਲ ਦੇ ਮਲੀਦੇ......
8. ਦੁੱਖ ਦੀਆਂ ਚੀਕਾਂ ਮਾਰੀਆਂ ਅਤੇ......

**3. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਮਹਾਨਤਾ, ਯਾਦਗਾਰ, ਬਰਾਬਰ, ਫੰਨੇ-ਫੰਨੇ, ਨਸੀਹਤ, ਆਤਮਕ, ਮਹਿਕਮਾ, ਇਨਸਾਨ, ਧੁੜਕੂ, ਕੜਿੱਕੀ, ਤੂਫਾਨ, ਚਟਣੀ ਕਰ ਦਿੱਤੀ, ਸੱਸਕਾਰ।

**4. 'ਤਾ' ਪਿਛੇਤਰ ਲਾ ਕੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

1. ਮਹਾਨ—ਮਹਾਨਤਾ
2. ਵਿਸ਼ੇਸ਼—
3. ਨਿਰਲੇਪ—
4. ਮਿੱਤਰ—
5. ਸੁੰਦਰ—
6. ਮਹਾਨ—
7. ਪ੍ਰਸੰਨ—
8. ਸੰਖੇਪ—
9. ਅਰੋਗ—
10. ਮੂਰਖ—
11. ਬਿਹਬਲ—
12. ਸੁਤੰਤਰ—

5. ਵਿਸ਼ੇਸ਼ਣਾਂ ਦੀਆਂ ਕਿਸਮਾਂ ਦੱਸੋ ਅਤੇ ਹੇਠਾਂ ਦਿੱਤੇ ਸ਼ਬਦਾਂ ਦੇ ਵਿਸ਼ੇਸ਼ਣ ਲਿਖੋ :

1. ਆਕੜਨਾ—
2. ਸੰਗਣਾ—
3. ਵਧਣਾ—
4. ਕਰਨਾ—
5. ਛੇੜਨਾ—
6. ਟਕਰਾਉਣਾ—
7. ਭੁੱਲਣਾ—
8. ਲਿਖਣਾ—
9. ਚੀਕਣਾ—
10. ਡਰਨਾ—

6. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ-ਭਾਵਾਂ ਵਾਲੇ ਸ਼ਬਦ ਲਿਖੋ :

1. ਬਰਾਬਰ—
2. ਜ਼ੁੰਮੇਵਾਰ—
3. ਕਮਲੀ—
4. ਵਿਸ਼ੇਸ਼—
5. ਓਪਰੇ—
6. ਖਲੋਤੇ—
7. ਪਿਆਰਿਆਂ—
8. ਚੜ੍ਹਾਈ—
9. ਲੱਭੀ—
10. ਮਿੱਤਰ—

7. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :

1. ਜਿਹੜਾ ਸ਼ਿਕਾਰ ਖੇਡੇ । ( )
2. ਜਿਹੜਾ ਸ਼ਿਕਾਰੀ ਹੱਥੋਂ ਮਾਰਿਆ ਜਾਵੇ । ( )
3. ਜਿੱਥੇ ਬਹੁਤ ਰੁੱਖ ਹੋਣ । ( )
4. ਪਸ਼ੂਆਂ ਦਾ ਇਕੱਠ । ( )
5. ਭੇਡਾਂ ਦਾ ਇਕੱਠ ( )
6. ਜਿੱਥੇ ਲੋਕ ਮਿਲਣ, ਹੱਸਣ ਅਤੇ ਖੇਡਣ ਲਈ ਇਕੱਠੇ ਹੋਣ । ( )
7. ਵਿਆਹ ਵਿਚ ਨਾਨਕਿਆਂ ਦੇ ਆਏ ਪ੍ਰਾਹੁਣੇ । ( )

□ □

## ਪਾਠ ਤੇਈਵਾਂ

# ਫ਼ੈਸ਼ਨ

ਪਾਤਰ : ਝਿਲਮਿਲ—ਵੀਹ ਸਾਲ ਦੀ ਜਵਾਨ ਲੜਕੀ

ਸੁਰਖੀ - ਝਿਲਮਿਲ ਦੀ ਸੇਵਾਦਾਰਨੀ

ਦਰਜ਼ੀ, ਧੋਬੀ, ਪੇਂਟਰ, ਮਾਲੀ, ਬਜ਼ੁਰਗ ਸਾਰੇ ਝਿਲਮਿਲ ਦੇ ਸੇਵਾਦਾਰ।

(ਇਕ ਜੋਕਰ ਬਹੁਤ ਹਸਾਉਣਾ ਪਹਿਰਾਵਾ ਪਾਈ ਪ੍ਰਵੇਸ਼ ਕਰਦਾ ਹੈ।)

(ਬਹੁਤ ਅਜੀਬ ਸੰਗੀਤ ਉੱਭਰਦਾ ਹੈ।)

(ਜੋਕਰ ਬਹੁਤ ਅਜੀਬ ਇਸ਼ਾਰੇ ਕਰਦਾ ਹੋਇਆ ਅਤੇ ਨੱਚਦਾ ਆਉਂਦਾ ਹੈ।)

ਜੋਕਰ - ਆਧੁਨਿਕ ਜੁੱਗ ਦੇ ਦਰਸ਼ਕੋ ! ਪਰਨਾਮ ! ਤੁਸੀਂ ਮੈਨੂੰ ਵੇਖ ਕੇ ਹੱਸ ਰਹੇ ਹੋ। ਮੈਂ ਤਾਂ ਹਾਂ ਜੋਕਰ, ਪਰ ਤੁਸੀਂ ਬਹੁਤ ਹੀ ਪੁੱਠੇ ਜੋਕਰ ਹੋ। ਰਤਾ ਆਪਣਾ ਮੂੰਹ ਤਾਂ ਸ਼ੀਸ਼ੇ ਵਿਚ ਵੇਖੋ। ਤੁਸੀਂ ਆਪਣੇ ਕੱਪੜੇ ਦੇਖੋ......ਤੁਸੀਂ ਜੋਕਰ ਤੋਂ ਵੀ ਅੱਗੇ ਹੋ—ਸਾਵਧਾਨ ਹੋ ਜਾਓ ! ਗੱਲ ਨਵੀਂ ਕਰਨ ਲੱਗੇ ਹਾਂ। ਨਾ ਸਮਝ ਆਵੇ ਤਾਂ ਇਹ ਗੱਲ ਕਿਸੇ ਨੂੰ ਪਤਾ ਨਾ ਲੱਗਣ ਦਿਓ। ਆਪਣੀ ਗ਼ਲਤੀ ਨਾ ਲੁਕਾਉਣੀ ਸਭ ਤੋਂ ਵੱਡੀ ਗ਼ਲਤੀ ਹੁੰਦੀ ਏ। ਅੱਛਾ ਬਈ ਵੇਖੋ ਨਾਟਕ ਫ਼ੈਸ਼ਨ।

(ਅੱਠ ਨੁੱਕਰਾਂ ਵਾਲਾ ਕਮਰਾ ਹੈ। ਹਰ ਨੁੱਕਰ ਵਿਚ ਪਿੱਤਲ ਦਾ ਗਮਲਾ ਹੈ। ਗਮਲੇ ਵਿਚ ਵਧੀਆ ਕਾਗ਼ਜ਼ਾਂ ਅਤੇ ਕੱਪੜੇ ਦੇ ਫੁੱਲ ਹਨ। ਕਮਰੇ ਵਿਚ ਬਹੁਤ ਤਸਵੀਰਾਂ ਲੱਗੀਆਂ ਹੋਈਆਂ ਹਨ, ਜਿਨ੍ਹਾਂ ਵਿਚ ਕੁੜੀਆਂ ਨੇ ਵੱਖ-ਵੱਖ ਅਤੇ ਅਜੀਬ ਪਹਿਰਾਵਾ ਪਾਇਆ ਹੋਇਆ ਹੈ। ਫ਼ੈਸ਼ਨ ਸ਼ੋਅ ਦੀ ਦੁਕਾਨ ਜਾਪਦੀ ਹੈ।)

ਸੁਰਖੀ—(ਚੀਜ਼ਾਂ ਸਾਫ਼ ਕਰਦੀ ਹੋਈ ਅਤੇ ਤਸਵੀਰਾਂ ਵੱਲ ਵੇਖਦੀ ਹੋਈ) ਪੱਛਮੀ ਰਿਵਾਜ ਕੀ ਹੋਇਆ ਭਲਾ ? ਐਡੀਆਂ-ਐਡੀਆਂ ਕੁਆਰੀਆਂ ਕੁੜੀਆਂ ਹਰਲ-ਹਰਲ ਫਿਰਦੀਆਂ ਨੇ। ਸਾਡੀਆਂ ਕੁੜੀਆਂ ਵੀ ਅੰਨ੍ਹੇਵਾਹ ਇਹਨਾਂ ਦੀ ਰੀਸ ਕਰਨ ਲੱਗ ਪਈਆਂ ਨੇ......।

(ਝਿਲਮਿਲ ਅਜੀਬ ਢੰਗ ਨਾਲ ਰੇਸ਼ਮੀ ਸਾੜ੍ਹੀ ਲਾਈ ਆਉਂਦੀ ਹੈ। ਅੱਧੇ ਲੰਮੇ ਵਾਲ ਅੱਗੇ ਸੁੱਟੇ ਹੋਏ ਹਨ, ਅੱਧੇ ਕੱਟ ਕੇ ਜੂੜਾ ਜਿਹਾ ਬਣਾਇਆ ਹੋਇਆ ਹੈ। ਛੇ-ਛੇ ਇੰਚ ਲੰਮੇ ਕਾਂਟੇ ਹਨ। ਗਲ ਵਿਚ ਅਜੀਬ ਭਾਂਤ ਦਾ ਹਾਰ ਹੈ। ਨਹੁੰ ਬਹੁਤ

ਵਧਾਏ ਹੋਏ ਹਨ। ਸਾੜ੍ਹੀ ਦੇ ਰੰਗ ਦਾ ਨੇਲ ਪਾਲਿਸ਼, ਸੁਰਖੀ ਅਤੇ ਬਿੰਦੀ ਲਾਈ ਹੋਈ ਹੈ।)

ਝਿਲਮਿਲ—(ਗਾਉਂਦੀ ਆਉਂਦੀ ਹੈ) ਮੈਂ ਖੇਲਾਂ ਟੱਪਾਂਗੀ

ਮੈਂ ਖੇਲਾਂ ਟੱਪਾਂਗੀ
ਰੋਂਦੂਆਂ ਨੂੰ ਹੋਰ ਰੁਆ ਕੇ
ਮਗਰੋਂ ਹੱਸਾਂਗੀ
ਜਗ ਕਰਮਾਂ ਦੇ ਜਾਲ ਵਿਛਾ ਕੇ
ਲਾਰਾ ਲਾ ਕੇ ਕਾਹਦਾ? (ਉਂਗਲੀ ਨਾਲ ਇਸ਼ਾਰਾ ਕਰ ਕੇ।)
ਇਹ ਨਾ ਦੱਸਾਂਗੀ।

ਝਿਲਮਿਲ—(ਕੁਰਸੀ ਉੱਤੇ ਬੈਠਦੀ ਹੋਈ) ਕੀ ਮੇਰੇ ਫ਼ੈਸ਼ਨਾਂ ਨੂੰ ਕੋਈ ਨਹੀਂ ਦੇਖੇਗਾ? ਕੋਈ ਪ੍ਰਸੰਸਾ ਨਹੀਂ ਕਰੇਗਾ? ਇੱਥੇ ਤਾਂ ਜਨਮ ਹੀ ਗੁਆਇਆ ਏ। ਨਾ ਹਾਸਾ, ਨਾ ਠੱਠਾ, ਨਾ ਮਸਖ਼ਰੀ ਅਤੇ ਨਾ ਮੇਰੇ ਫ਼ੈਸ਼ਨ ਦੀ ਕਦਰ। ਕਿਸੇ ਵੀ ਮੇਰੀ ਵੱਲ ਪਿਆਰ ਨਾਲ ਨਹੀਂ ਵੇਖਿਆ? ਕਿਸੇ ਵੀ ਮੇਰੇ ਪਹਿਰਾਵੇ ਦੀ ਤਾਰੀਫ਼ ਨਹੀਂ ਕੀਤੀ? (ਬਦਲ ਕੇ) ਇੱਥੇ ਕਵੀ ਵੀ ਸਾਰੇ ਰੋਂਦੇ ਨੇ। ਜਿਹੜਾ ਕਵੀ ਮੇਰੇ ਹੁਸਨ, ਮੇਰੇ ਪਹਿਰਾਵੇ ਦੀ ਉਸਤਤ ਨਹੀਂ ਕਰ ਸਕਦਾ, ਉਹ ਕਵਿਤਾ ਲਿਖਣ ਨਾਲੋਂ ਸੜਕਾਂ ਉੱਤੇ ਰੋੜੀ ਕੁੱਟਿਆ ਕਰੇ।
(ਉੱਠ ਕੇ ਇਕੱਲੇ-ਇਕੱਲੇ ਗਮਲੇ ਕੋਲ ਜਾਂਦੀ ਹੈ ਅਤੇ ਫੁੱਲਾਂ ਨੂੰ ਪਿਆਰ ਕਰਦੀ ਹੈ।)

ਦਰਜ਼ੀ—(ਆ ਕੇ ਕੱਪੜੇ ਅੱਗੇ ਕਰਦਾ ਹੋਇਆ) ਲਓ ਜੀ ਕੱਪੜੇ।

ਝਿਲਮਿਲ—(ਕੱਪੜੇ ਵੇਖ ਕੇ) ਕੁੱਲ ਦੋ ਸੀਣਾਂ, ਹਰਦੂ ਲਾਹਨਤ ਤੇਰੀ ਸਿਲਾਈ ਦੇ, ਤੇਰੀ ਕਲਾ ਦੇ। (ਕੱਪੜੇ ਸੁੱਟ ਕੇ) ਚੱਲ ਪਰ੍ਹਾਂ। ਪਹਿਲਾਂ ਤਾਂ ਇਕਰਾਰ ਤੋਂ ਹਫ਼ਤਾ ਵੱਧ ਲਾ ਦਿੱਤੈ, ਸੀਤਾ ਨਿਰਾ ਝਗਲਾ। ਤੈਨੂੰ ਤਾਂ ਜ਼ਨਾਨਾ ਸੂਟ ਸੀਊਣਾ ਹੀ ਨਹੀਂ ਆਉਂਦਾ। ਮੂਰਖਾ! ਆਲੇ-ਦੁਆਲੇ ਦੇ ਰੁੱਖਾਂ ਤੋਂ ਹੀ ਸਿੱਖ ਲੈਂਦਾ, ਕਿਵੇਂ ਟਹਿਣੀ ਨੂੰ ਪੱਤੇ ਲੱਗੇ ਹੋਏ ਹੁੰਦੇ ਹਨ।

ਦਰਜ਼ੀ—ਜੀ, ਪਾ ਕੇ ਤਾਂ ਦੇਖੋ।

ਝਿਲਮਿਲ—ਪਾ ਕੇ ਸੁਆਹ ਦੇਖਾਂ। ਮੋਢਿਆਂ ਉਤੇ ਬਾਹਾਂ ਫੁੱਲੀਆਂ ਹੋਈਆਂ ਨਹੀਂ। ਗਲਾ ਠੀਕ ਨਹੀਂ। ਪਲੇਟ ਠੀਕ ਨਹੀਂ। ਬਾਹਾਂ ਦੇ ਸਿਰ ਠੀਕ ਨਹੀਂ। ਸਲਵਾਰ ਨੂੰ ਚੀਨ ਨਹੀਂ ਪਾਈ।

ਦਰਜ਼ੀ—ਬੀਬੀ, ਸਲਵਾਰ ਨੂੰ ਚੀਨ ਕੌਣ ਪਾਉਂਦਾ ਏ?

ਝਿਲਮਿਲ—ਅੱਜ ਸਲਵਾਰ ਨੂੰ ਚੀਨ ਪਾਈ ਜਾਂਦੀ ਏ। ਪਹੁੰਚੇ ਪੂਛ ਵਾਲੇ ਨਹੀਂ। ਜਾ ਠੀਕ ਕਰ ਕੇ ਲਿਆ। (ਮੂੰਹ ਬਣਾ ਕੇ) ਇਕ ਆਦਮੀ ਦੂਜਾ ਦਰਜ਼ੀ। ਨਿਰਾ

ਮਿੱਟੀ ਦਾ ਮਾਧੋ । ਨਾ ਗੱਲ ਕਰਨ ਦਾ ਸ਼ਊਰ ਅਤੇ ਨਾ ਕੱਪੜੇ ਸੀਊਣ ਦੀ ਅਕਲ ।

ਦਰਜ਼ੀ—ਆਦਮੀ ਦੀ ਮਿੱਟੀ ਕਿਉਂ ਪੁੱਟਦੇ ਹੋ ?

ਝਿਲਮਿਲ—ਆਦਮੀ ਨੂੰ ਅਸਲੀ ਆਦਮੀ ਬਣਾਉਣ ਲਈ ।

ਦਰਜ਼ੀ—ਜੀ ਆਦਮੀ ਰਾਜਾ ਏ ਅਤੇ ਤੀਵੀਂ ਰਾਣੀ ।

ਝਿਲਮਿਲ—ਰਾਜਾ ! ਆਦਮੀ ਰਾਜਾ ! ਰਾਜੇ ਦੀ ਸ਼ਕਲ ਤਾਂ ਵੇਖੋ । ਮੂੰਹ ਨਾ ਮੱਥਾ ਜਿੰਨ ਪਹਾੜੋਂ ਲੱਥਾ । ਮੈਂ ਰਾਣੀ ਤਾਂ ਬਣ ਸਕਦੀ ਆਂ, ਪਰ ਆਦਮੀ ਰਾਜਾ ਨਹੀਂ, ਆਦਮੀ ਤਾਂ ਨੌਕਰ ਹੀ ਬਣ ਸਕਦੈ ।

ਦਰਜ਼ੀ—ਆਦਮੀਆਂ ਬਿਨਾਂ ਗੁਜ਼ਾਰਾ ਨਹੀਂ ਹੋਣਾ । ਆਦਮੀ ਔਰਤ ਦੀ ਰੱਖ ਹੁੰਦੇ ਹਨ ।

ਝਿਲਮਿਲ— ਆਦਮੀ ਰੱਖ ? ਆਦਮੀ ਰੱਖ ਹੁੰਦੈ ? ਬਕਵਾਸ । ਜੇ ਆਦਮੀ ਨਾ ਹੁੰਦੇ ਤਾਂ ਕਿਸੇ ਦੀ ਆਜ਼ਾਦੀ ਨਾ ਕੁਚਲੀ ਜਾਂਦੀ । ਖ਼ੂਨ ਖ਼ਰਾਬੇ ਨਾ ਹੁੰਦੇ । ਯੁੱਧ ਨਾ ਹੁੰਦੇ । ਝੂਠ, ਕੁਰਸੀ ਦੀ ਹਿਰਸ, ਫ਼ਰੇਬ, ਲੀਡਰੀ, ਬੇਈਮਾਨੀ, ਜ਼ੁਲਮ ਸਭ ਇਸ ਆਦਮੀ ਦੇ ਗਹਿਣੇ ਨੇ । ਚੁੱਕ ਇਹ ਕੱਪੜੇ ਅਤੇ ਠੀਕ ਕਰ ਕੇ ਲਿਆ । ਹੁਣੇ ਠੀਕ ਕਰ ਕੇ ਲਿਆ ।

ਦਰਜ਼ੀ—ਹੁਣੇ ਠੀਕ ਕਰ ਕੇ ਲਿਆਇਆ ।

ਝਿਲਮਿਲ—ਜੇ ਸੂਟ ਠੀਕ ਨਾ ਹੋਇਆ ਤਾ ਕੱਪੜੇ ਦੇ ਪੈਸੇ ਭਰਾਂਗੀ । ਸੁਣਿਆ । (ਜਾਂਦਾ ਹੈ ।) ਬੜਾ ਸੁਆਦ ਆਇਆ ਝਾੜ ਪਾ ਕੇ ਦਰਜ਼ੀ ਨੂੰ ਜਿਵੇਂ ਰੇਸ਼ਮੀ ਕੱਪੜੇ ਨੂੰ ਝਾੜ ਕੇ ਸੁਆਦ ਆਇਆ ਕਰਦੈ । ਕੂਲਾ-ਕੂਲਾ ਲੱਗਿਆ ਕਰਦਾ ਏ ।

ਧੋਬੀ—(ਆਉਂਦਾ ਹੋਇਆ) ਲਓ ਜੀ ਕੱਪੜੇ ।

ਝਿਲਮਿਲ—(ਦੇਖ ਕੇ) ਇਹ ਕੀ ਕੀਤਾ ਏ ?

ਧੋਬੀ—ਜੀ ਮੈਂ ਤਾਂ ਬੜੇ ਚਾਅ ਨਾਲ ਧੋਤੇ ਨੇ ।

ਝਿਲਮਿਲ—ਤੂੰ ਸਾਰੇ ਗਾਊਨ ਨੂੰ ਇਕੋ ਜਿਹਾ ਮਾਵਾ ਲਾ ਦਿੱਤੈ । ਮੂਰਖ ਲੱਤਾਂ ਤੀਕ ਸਖ਼ਤ ਲਾਉਣਾ ਸੀ, ਫੇਰ ਅੱਧਾ ਨਰਮ ਲਾਉਣਾ ਸੀ ਅਤੇ ਹੇਠਾਂ ਬਿਲਕੁਲ ਨਰਮ ਲਾਉਣਾ ਸੀ । ਤਾਂ ਹੀ ਗਾਊਨ ਪੁੱਠੇ ਇਸ਼ਕ ਪੇਚੇ ਦੇ ਫੁੱਲ ਵਰਗਾ ਬਣਨਾ ਸੀ ।

ਧੋਬੀ—ਮੈਨੂੰ ਨਾਪ ਦਾ ਨਹੀਂ ਸੀ ਪਤਾ ।

ਝਿਲਮਿਲ—ਮੈਂ ਨਾਪ ਤਾਂ ਦਿੱਤਾ ਸੀ । ਗੁਆ ਲਿਆ ਹੋਣੈ । ਜਾ ਇਸ ਨੂੰ ਮੁੜ ਕੇ ਮਾਇਆ ਲਾ ਕੇ ਲਿਆ । ਸੁਣਿਆ ?

ਧੋਬੀ—ਅੱਛਾ ਜੀ, ਫੇਰ ਧੋ ਕੇ ਅਤੇ ਪ੍ਰੈਸ ਕਰ ਕੇ ਲਿਆਉਂਦਾ ਹਾਂ ।

ਝਿਲਮਿਲ—ਤੈਨੂੰ ਨਹੀਂ ਪਤਾ ਫ਼ੈਸ਼ਨਾਂ ਦੀ ਚਾਲ ਬਹੁਤ ਤੇਜ਼ ਹੋ ਗਈ ਏ ? ਅੱਜ ਤੀਵੀਂ

ਨੂੰ ਅਸਲ ਤੀਵੀਂ ਬਣਨ ਲਈ ਆਪਣੇ ਫ਼ੈਸ਼ਨ ਵੱਲ ਧਿਆਨ ਦੇਣਾ ਪਵੇਗਾ। ਉਹ ਮੁਟਿਆਰ ਕਾਹਦੀ ਜਿਹੜੀ ਮੀਲ ਤੋਂ ਪਛਾਣੀ ਨਾ ਜਾਵੇ ਅਤੇ ਪਛਾਣੀ ਕੇਵਲ ਪਹਿਰਾਵੇ ਨਾਲ ਹੀ ਜਾਵੇਗੀ। ਅੱਜ ਲੌਂਗ ਦੇ ਲਿਸ਼ਕਾਰੇ ਨਾਲ ਹਲ ਨਹੀਂ ਰੋਕੇ ਜਾਂਦੇ, ਅੱਜ ਪਹਿਰਾਵੇ ਦੇ ਲਿਸ਼ਕਾਰੇ ਨਾਲ ਹਲ ਰੋਕੇ ਜਾਂਦੇ ਨੇ, ਪਰ ਇਨ੍ਹਾਂ ਨੂੰ ਕੀ ਪਤੈ। (ਉੱਠ ਕੇ ਟਹਿਲਣ ਲੱਗ ਪੈਂਦੀ ਹੈ।)

ਪੇਂਟਰ—(ਆਉਂਦਾ ਹੋਇਆ) ਜੀ ਲਓ ਤਸਵੀਰ।

ਝਿਲਮਿਲ—ਮੈਨੂੰ ਨਹੀਂ ਜੱਚਦੀ।

ਪੇਂਟਰ—ਕਿਉਂ ਜੀ, ਇਹ ਤਾਂ ਬਹੁਤ ਵਧੀਆ ਏ।

ਝਿਲਮਿਲ—ਇਸ ਦਾ ਸਿਰਲੇਖ ਕੀ ਏ?

ਪੇਂਟਰ—'ਉਡੀਕ'। ਵੇਖੋ ਕਿਵੇਂ ਸੁਆਣੀ ਆਪਣਾ ਹਾਰ-ਸ਼ਿੰਗਾਰ ਵਿਸਾਰ ਕੇ ਅੱਖਾਂ ਰਾਹ ਵੱਲ ਲਾਈ ਬੈਠੀ ਏ। ਇਸ ਮੁਟਿਆਰ ਦਾ ਚਿਹਰਾ ਵੇਖੋ।

ਝਿਲਮਿਲ—ਇਹ ਮੁਟਿਆਰ ਤਾਂ ਮੂਰਖ ਜਾਪਦੀ ਏ, ਜਿਹੜੀ ਆਪਣਾ ਹਾਰ-ਸ਼ਿੰਗਾਰ ਵਿਸਾਰ ਕੇ ਆਦਮੀ ਨੂੰ ਉਡੀਕਦੀ ਏ। ਆਦਮੀ ਇਉਂ ਸਭ ਕੁਝ ਵਿਸਾਰ ਕੇ ਤਾਂ ਮੁਟਿਆਰ ਨੂੰ ਉਡੀਕ ਸਕਦਾ ਏ, ਮੁਟਿਆਰ ਨਹੀਂ। ਮੁਟਿਆਰ, ਮੁਟਿਆਰ ਨਹੀਂ ਰਹਿੰਦੀ ਜੇ ਉਹ ਆਪਣੇ ਪਹਿਰਾਵੇ ਦਾ ਖ਼ਿਆਲ ਨਾ ਰੱਖੇ।

ਪੇਂਟਰ—ਕੱਪੜਿਆਂ ਵੱਲ ਨਾ ਜਾਓ, ਚਿਹਰੇ ਦੀ ਨਜ਼ਾਕਤ ਵੇਖੋ। ਅੱਖਾਂ ਦੀ ਉਡੀਕ ਵੇਖੋ।

ਝਿਲਮਿਲ—ਪੇਂਟਰ ਸਾਹਿਬ, ਮੁਟਿਆਰ ਦੇ ਪਹਿਲਾਂ ਕੱਪੜੇ ਹੀ ਵੇਖੇ ਜਾਂਦੇ ਨੇ। ਤਸਵੀਰ ਤਾਂ ਵਧੀਆ ਹੁੰਦੀ, ਜੇ ਇਹ ਆਪਣੀ ਸਾੜ੍ਹੀ ਤੇ ਛਪੇ ਫੁੱਲਾਂ ਨਾਲ ਕਲੋਲ ਕਰਦੀ ਹੁੰਦੀ। ਕੰਨਾਂ ਦੇ ਕਾਂਟਿਆਂ ਨਾਲ ਖੇਡਦੀ ਹੁੰਦੀ। ਆਪਣੀ ਝਾਂਜਰ ਨੂੰ ਸੁਆਰਦੀ ਹੁੰਦੀ।

ਪੇਂਟਰ—ਮੈਂ ਤਾਂ ਸਾਦਗੀ ਵਿਚ ਸੁੰਦਰਤਾ ਸਿਰਜੀ ਏ।

ਝਿਲਮਿਲ—ਵੀਹਵੀਂ ਸਦੀ ਦੇ ਅੰਤ ਵਿਚ ਸਾਦਗੀ ਦੀ ਕੀ ਵਟੀਂਦੀ ਏ?

ਪੇਂਟਰ—ਜੀ ਇਹ ਪ੍ਰੇਮ ਭੇਟਾ ਏ। ਪ੍ਰੇਮ ਭੇਟਾ ਦੀ ਐਨੀ ਛਾਣਬੀਣ......।

ਝਿਲਮਿਲ—ਪ੍ਰੇਮ ਦਾ ਇਸ ਸਦੀ ਵਿਚ ਕੋਈ ਅਰਥ ਨਹੀਂ। ਕੋਈ ਮੁੱਲ ਨਹੀਂ।

ਪੇਂਟਰ—ਜੀ, ਪਰ......।

ਝਿਲਮਿਲ—ਪਰਾਂ ਦਾ ਸਮਾਂ ਵੀ ਲੰਘ ਗਿਆ। ਪ੍ਰੇਮ ਭੇਟਾ ਓਹੋ ਹੀ ਦੇਣੀ ਚਾਹੀਦੀ ਏ ਜਿਹੜੀ ਭੇਟਾ ਲੈਣ ਵਾਲੇ ਨੂੰ ਨਸ਼ਿਆ ਦੇਵੇ।

ਪੇਂਟਰ—ਚਲੋ ਇਹ ਕਬੂਲ ਕਰ ਲਓ ਐਤਕੀਂ।

ਝਿਲਮਿਲ—ਅੱਛਾ ਲੈ ਲੈਂਦੀ ਹਾਂ, ਪਰ ਹੋਰ ਵਧੀਆ ਤਸਵੀਰ ਬਣਾਓ ਕਿਸੇ ਮੁਟਿਆਰ

ਦੀ, ਜਿਸ ਨੇ ਨਵੇਂ ਢੰਗ ਦਾ ਪਹਿਰਾਵਾ ਪਾਇਆ ਹੋਇਆ ਹੋਵੇ। ਆਪਣੀ ਕਲਾ ਵਿਖਾਓ।

ਪੇਂਟਰ—ਅੱਛਾ ਜੀ, ਯਤਨ ਕਰਾਂਗਾ।

(ਜਾਂਦਾ ਹੈ।)

ਝਿਲਮਿਲ—ਇਸ ਵਿਚਾਰੇ ਨੂੰ ਕੀ ਪਤਾ ਕਿ ਪੇਂਟਰ ਤੇ ਕਲਾਕਾਰ ਦੀ ਕੀ ਭੇਟਾ ਹੁੰਦੀ ਏ। ਇਹ ਤਾਂ ਨਿਰੇ ਪੇਂਟਰ ਨੇ।

(ਮਾਲੀ ਆਉਂਦਾ ਹੈ।)

ਮਾਲੀ—ਜੀ ਬੁਲਾਇਐ ਮੈਨੂੰ ?

ਝਿਲਮਿਲ—ਹਾਰ ਕਿੱਥੇ ਏ ?

ਮਾਲੀ—(ਵਿਖਾਉਂਦਾ ਹੋਇਆ) ਜੀ ਆਹ ਲੈ ਆਇਆ ਹਾਂ।

ਝਿਲਮਿਲ—ਐਨਾ ਚਿਰ ?

ਮਾਲੀ—ਜੀ ਕੀ ਕਰਦਾ, ਬਾਗ਼ ਵਿਚ ਫੁੱਲ ਹੀ ਬਹੁਤ ਘੱਟ ਸਨ।

ਝਿਲਮਿਲ—ਜੇ ਬਾਗ ਵਿਚ ਫੁੱਲ ਘੱਟ ਨੇ ਤਾਂ ਕੀ ਇਹ ਮੇਰਾ ਕਸੂਰ ਏ ? ਮਾਲੀ ਦਾ ਕੰਮ ਏ ਬਾਗ਼ ਵਿਚ ਵਧੀਆ ਫੁੱਲ ਪੈਦਾ ਕਰਨੇ। ਮੌਸਮ ਦੇ ਅਨੁਸਾਰ ਨਵੇਂ ਫੁੱਲ ਪੈਦਾ ਕਰਨੇ।

ਮਾਲੀ— ਜੀ ਅੱਗੋਂ ਵਧੀਆ ਪਨੀਰੀ ਲਾਇਆ ਕਰਾਂਗਾ।

ਝਿਲਮਿਲ—ਤੂੰ ਫੁੱਲ ਪੱਤੀਆਂ ਦੇ ਰਿਬਨ ਵੀ ਨਹੀਂ ਬਣਾਏ।

ਮਾਲੀ—ਜੀ ਤੁਸੀਂ ਆਖਿਆ ਨਹੀਂ ਸੀ।

ਝਿਲਮਿਲ—ਕੀ ਮੈਨੂੰ ਆਖ-ਆਖ ਕੇ ਕੰਮ ਕਰਾਉਣਾ ਪਿਆ ਕਰੇਗਾ ? ਇਹ ਜਾਣਨਾ ਤੇਰਾ ਕੰਮ ਏ ਕਿ ਮੈਨੂੰ ਕੀ ਚਾਹੀਦੈ ਅਤੇ ਕਿਸ ਵੇਲੇ ਚਾਹੀਦੈ ?

ਮਾਲੀ—ਅੱਛਾ ਜੀ, ਅੱਗੋਂ ਖ਼ਿਆਲ ਰੱਖਿਆ ਕਰਾਂਗਾ।

ਝਿਲਮਿਲ--ਸੱਤਾਂ ਗਮਲਿਆਂ ਨੂੰ ਸਾਫ਼ ਕਰ ਅਤੇ ਵਧੀਆ ਚਿੱਟੀਆਂ ਅੱਧ-ਖਿੜੀਆਂ ਕਲੀਆਂ ਦੇ ਰਿਬਨ ਬਣਾ ਕੇ ਲਿਆ।

ਮਾਲੀ—ਅੱਛਾ ਜੀ ਲਿਆਇਆ। (ਜਾਂਦਾ ਹੈ।)

ਝਿਲਮਿਲ—ਇਸ ਨੂੰ ਤਾਂ ਆਪਣੇ ਕੰਮ ਦਾ ਖ਼ਿਆਲ ਹੀ ਨਹੀਂ। ਇਹ ਤਾਂ ਸਦਾ ਤਾੜਦਾ ਰਹਿੰਦਾ ਏ ਲੋਕਾਂ ਨੂੰ। ਇਸ ਨੂੰ ਤਾਂ ਇਹ ਵੀ ਪਤਾ ਨਹੀਂ ਕਿ ਫੁੱਲ ਕਿਵੇਂ ਮੁਟਿਆਰ ਨੂੰ ਸ਼ਿੰਗਾਰਦੇ ਹਨ। ਕਿਹੜਾ ਫੁੱਲ ਮੁਟਿਆਰ ਦੇ ਕਿਹੜੇ ਅੰਗ ਨੂੰ ਸ਼ਿੰਗਾਰਦਾ ਹੈ ਅਤੇ ਉਸ ਵਿਚ ਕੀ ਜਜ਼ਬੇ ਪੈਦਾ ਕਰਦਾ ਹੈ ?

(ਝਿਲਮਿਲ ਉੱਠ ਕੇ ਟਹਿਲਣ ਲੱਗ ਪੈਂਦੀ ਹੈ।)

ਸੁਰਖੀ—(ਆਉਂਦੀ ਹੋਈ) ਬੀਬੀ ਜੀ !

ਝਿਲਮਿਲ—ਕੀ ਏ ?

ਸੁਰਖੀ – ਇਕ ਬੁੱਢਾ ਤੁਹਾਨੂੰ ਮਿਲਣਾ ਚਾਹੁੰਦਾ ਏ।

ਝਿਲਮਿਲ—ਉਸ ਨੂੰ ਮੇਰੇ ਨਾਲ ਕੀ ਕੰਮ ਏ ?

ਸੁਰਖੀ—ਮੈਂ ਪੁੱਛਿਆ ਸੀ, ਪਰ ਉਸ ਦੱਸਿਆ ਨਹੀਂ। ਬਸ ਐਨਾ ਕਿਹਾ ਮਿਲਣਾ ਏਂ।

ਝਿਲਮਿਲ—ਖਪਤੀ ਹੋਣੈ ਕੋਈ ਬੁੱਢਾ। ਅੱਛਾ ਭੇਜ ਦੇਹ।

(ਸੁਰਖੀ ਜਾਂਦੀ ਹੈ।)

(ਬੁੱਢਾ ਆਉਂਦਾ ਹੈ ਅਤੇ ਆਲੇ-ਦੁਆਲੇ ਵੇਖਦਾ ਹੈ।)

(ਬੁੱਢੇ ਦੇ ਚਿੱਟੇ ਸਾਦੇ ਕੱਪੜੇ ਹਨ। ਚਿਹਰਾ ਲਾਲ ਸੂਹਾ ਹੈ। ਅੱਖਾਂ ਵਿਚ ਬੜੀ ਚਮਕ ਹੈ। ਮਸਤਕ ਵਿਚ ਅਨੋਖਾ ਜਲੌ ਹੈ। ਦਰਸ਼ਨ ਕਰ ਕੇ ਅਨੰਦ ਆਉਂਦਾ ਹੈ।)

ਬੁੱਢਾ—ਕੀ ਮੈਂ ਕੁਝ ਪੁੱਛ ਸਕਦਾ ਹਾਂ ?

ਝਿਲਮਿਲ—ਵਿਹਲ ਤਾਂ ਨਹੀਂ, ਪਰ ਪੁੱਛ ਲਓ।

ਬੁੱਢਾ—ਤੁਸੀਂ ਇਹ ਅਡੰਬਰ ਕਿਉਂ ਰਚਿਆ ਏ ?

ਝਿਲਮਿਲ—ਮਨ ਦੀ ਮੌਜ ਖ਼ਾਤਰ।

ਬੁੱਢਾ—ਮਨ ਦੀ ਮੌਜ ? ਤੁਸੀਂ ਤਾਂ ਲੋਕਾਂ ਨੂੰ ਬੁੱਧੂ ਬਣਾ ਕੇ ਆਪਣਾ ਡੰਕਾ ਵਜਾਉਣਾ ਚਾਹੁੰਦੇ ਹੋ !

ਝਿਲਮਿਲ—ਜਿਹੜਾ ਇਸ ਧਰਤੀ ਉੱਤੇ ਆਇਆ ਏ, ਆਪਣਾ ਡੰਕਾ ਵਜਾਉਣ ਹੀ ਆਇਆ ਏ।

ਬੁੱਢਾ— ਪਰ ਤੁਸੀਂ ਡੰਕਾ ਵਜਾ ਕੇ ਲੋਕਾਂ ਨੂੰ ਕੁਰਾਹੇ ਪਾਈ ਜਾ ਰਹੇ ਹੋ।

ਝਿਲਮਿਲ – ਮੈਂ ਤਾਂ ਆਪਣੀ ਮੌਜ ਵਿਚ ਅਨੰਦ ਲੈ ਰਹੀ ਹਾਂ। ਜੇ ਕੋਈ ਇਸ ਵਿਚ ਆ ਕੇ ਫਸ ਜਾਵੇ ਤਾਂ ਮੇਰਾ ਕੀ ਕਸੂਰ ? ਤੁਸੀਂ ਸਿਆਣੇ ਹੋ, ਜੇ ਦਰਿਆ ਦੀ ਮੌਜ ਵਿਚ ਮੱਛੀ ਆ ਕੇ ਮਰ ਜਾਵੇ, ਤਾਂ ਦਰਿਆ ਦਾ ਕੀ ਕਸੂਰ ?

ਬੁੱਢਾ—ਤੂੰ ਲੋਕਾਂ ਨੂੰ ਕੁਰਾਹੇ ਪਾਇਆ ਏ। ਸੀਰਤ ਤਿਆਗ ਕੇ ਸੂਰਤ ਉੱਤੇ ਜ਼ੋਰ ਦਿੱਤਾ ਏ। ਗੁਣਾਂ ਦੀ ਥਾਂ ਪਹਿਰਾਵੇ ਉੱਤੇ ਜ਼ੋਰ ਦਿੱਤਾ ਏ।

ਝਿਲਮਿਲ—ਉਂਜ ਤਾਂ ਕੁਰਾਹੇ ਪਾਉਣਾ ਅੱਜ ਦੇ ਜੁੱਗ ਦਾ ਅਸਲੀ ਜੀਵਨ ਏ। ਜਿਹੜਾ ਕਿਸੇ ਨੂੰ ਕੁਰਾਹੇ ਪਾ ਗਿਆ ਉਹ ਤਰ ਗਿਆ। ਸੀਰਤ ਦਾ ਇਹ ਜੁੱਗ ਨਹੀਂ ਬਾਬਾ ਜੀ ! ਨਾਲੇ ਅੱਜ ਸੀਰਤ, ਸੂਰਤ ਅਤੇ ਮੂਰਤ ਦੇ ਪਹਿਰਾਵੇ ਤੋਂ ਵੇਖੀ ਜਾਂਦੀ ਏ। ਅੱਜ ਮਨੁੱਖ ਦੀ ਅਕਲ, ਸ਼ਕਲ, ਖ਼ਾਨਦਾਨ ਅਤੇ ਸੋਚ-ਸਮਝ ਸਭ ਕੁਝ ਪਹਿਰਾਵੇ ਤੋਂ ਪਰਖੀ ਜਾਂਦੀ ਏ।

ਬੁੱਢਾ—ਬਿਲਕੁਲ ਗ਼ਲਤ।

ਝਿਲਮਿਲ—ਪਰ ਤੂੰ ਹੈਂ ਕੌਣ ਮੈਨੂੰ ਸਿੱਖਿਆ ਦੇਣ ਵਾਲਾ ? ਤੂੰ ਆਪਣਾ ਢੋਲ ਵਜਾ ਲਿਆ ਏ । ਆਰਾਮ ਨਾਲ ਰੱਬ ਨੂੰ ਯਾਦ ਕਰ ।

ਬੁੱਢਾ—ਮੈਂ ਆਪਣਾ ਢੋਲ ਵਜਾ ਲਿਆ ਏ, ਪਰ ਬਾਕੀਆਂ ਨੂੰ ਵੀ ਸਾਵਧਾਨ ਕਰਨਾ ਏਂ ਮੈਂ ।

ਝਿਲਮਿਲ—ਜੁੱਗ ਬਦਲ ਗਿਆ ਐ । ਐਵੇਂ ਕਿਸੇ ਨੂੰ ਸਾਵਧਾਨ ਨਹੀਂ ਕਰੀਦਾ । ਕਿਸੇ ਨੂੰ ਸਿੱਖਿਆ ਨਹੀਂ ਦੇਈਦੀ, ਸੁਣਿਆ ।

ਬੁੱਢਾ—ਤੈਨੂੰ ਪਤੈ ਮੈਂ ਕੌਣ ਹਾਂ ?

ਝਿਲਮਿਲ—ਪਤੈ, ਹਾਰਿਆ ਹੋਇਆ ਬੁੱਢਾ ।

ਬੁੱਢਾ—ਮੈਂ ਸਾਦਗੀ ਦਾ ਭੇਜਿਆ ਦੂਤ ਹਾਂ । ਮੈਂ ਭਾਰਤ ਦਾ ਉਪਾਸ਼ਕ ਹਾਂ ।

ਝਿਲਮਿਲ—ਪਰ ਇੱਥੇ ਕੀ ਲੈਣ ਆਇਆ ਏਂ ?

ਬੁੱਢਾ—ਤੈਨੂੰ ਰਾਹੇ ਪਾਉਣ ।

ਝਿਲਮਿਲ—ਮੈਂ ਅਸਲੀ ਰਾਹ ਉੱਤੇ ਜਾ ਰਹੀ ਹਾਂ । ਤੂੰ ਆਪ ਕੁਰਾਹੇ ਜਾ ਰਿਹਾ ਏਂ ਬੁੱਢਿਆ, ਜਾ ਦੌੜ ਜਾ ।

ਬੁੱਢਾ—ਤੂੰ ਮੁਟਿਆਰਾਂ ਨੂੰ ਕੁਰਾਹੇ ਪਾ ਰਹੀ ਏਂ । ਭਾਰਤ ਦੀ ਜੜ੍ਹੀਂ ਤੇਲ ਦੇ ਰਹੀ ਏਂ । ਪਿਆਰ ਸਤਿਕਾਰ ਨੂੰ ਸੁਆਹ ਕਰ ਰਹੀ ਏਂ ।

ਝਿਲਮਿਲ—ਮੈਂ ਭਾਰਤ ਦੀ ਜੜ੍ਹੀਂ ਤੇਲ ਦਿੱਤਾ ਏ ? ਮੈਂ ਭਾਰਤ ਦੀ ਸੱਭਿਅਤਾ ਸੁਆਹ ਕੀਤੀ ਏ ? ਜਨਾਬ ਮੈਂ ਕੁਝ ਨਹੀਂ ਕੀਤਾ । ਸਭ ਤੇਰੇ ਵਰਗੇ ਮਰਦਾਂ ਨੇ ਕੀਤਾ ਏ ।

ਬੁੱਢਾ—ਕਿਵੇਂ ?

ਝਿਲਮਿਲ—ਤੁਸੀਂ ਅੰਨ੍ਹੇਵਾਹ ਅੰਗਰੇਜ਼ੀ ਫੈਸ਼ਨ ਦੀ ਨਕਲ ਕੀ ੀ । ਉਹਨਾਂ ਦੀ ਸੱਭਿਅਤਾ ਅਪਣਾਈ । ਤੁਸੀਂ ਮਰਦਾਂ ਨੇ ਮੇਮਾਂ ਦੀ ਨਕਲ ਕਰਨ ਲਈ ਮੁਟਿਆਰਾਂ ਨੂੰ ਉਕਸਾਇਆ । ਤੁਸੀਂ ਮਰਦਾਂ ਨੇ ਸਾਨੂੰ ਅੰਗਰੇਜ਼ਾਂ ਦੀ ਰੀਸੇ ਕੁਵੱਲੇ ਫੈਸ਼ਨਾਂ ਦੇ ਰਾਹੇ ਪਾਇਆ । ਮੈਨੂੰ ਆਪ ਬੁਲਾ ਕੇ ਹੁਣ ਮੈਨੂੰ ਕੋਸ ਰਹੇ ਹੋ । ਹੁਣ ਤੁਸੀਂ ਮੈਨੂੰ ਕੁਝ ਨਹੀਂ ਕਹਿ ਸਕਦੇ । ਮੈਂ ਪੱਛਮੀ ਸੱਭਿਅਤਾ ਦੀ ਰਾਣੀ ਆਂ । ਤੁਸੀਂ ਉਸ ਦੇ ਗ਼ੁਲਾਮ ਹੋ ਚੁੱਕੇ ਹੋ । ਹੁਣ ਤੁਸੀਂ ਮੈਨੂੰ ਘਰੋਂ ਨਹੀਂ ਕੱਢ ਸਕਦੇ । ਪਹਿਲ ਕਿੰਨ ਕੀਤੀ ? ਕੁਰਾਹੇ ਕਿੰਨ ਪਾਇਆ ? ਗ਼ੁਲਾਮ ਜ਼ਹਿਨੀਅਤ ਕਿਸ ਦੀ ਏ ? ਹੁਣ ਤੁਸੀਂ ਮੈਨੂੰ ਕੁਝ ਨਹੀਂ ਕਹਿ ਸਕਦੇ ?

ਬੁੱਢਾ—ਕੀ ਤੈਨੂੰ ਆਪਣੀ ਪੰਜਾਬੀ ਸੱਭਿਅਤਾ ਪਿਆਰੀ ਨਹੀਂ ?

ਝਿਲਮਿਲ—ਆਪਣੀ ਸੱਭਿਅਤਾ ਹੈ ਹੀ ਕੋਈ ਨਹੀਂ ।

ਬੁੱਢਾ—ਕੀ ਤੈਨੂੰ ਆਪਣਿਆਂ ਦਾ ਦਰਦ ਨਹੀਂ ?

ਝਿਲਮਿਲ—ਆਪਣਾ ਹੈ ਹੀ ਕੋਈ ਨਹੀਂ । ਸਭ ਪੱਛਮੀ ਰੰਗ ਵਿਚ ਰੰਗੇ ਹੋਏ ਨੇ ।

ਬੁੱਢਾ—ਫੇਰ ਤੂੰ ਇਹ ਅਡੰਬਰ ਕਿਉਂ ਰਚਿਆ ਹੋਇਆ ਏ ?

ਝਿਲਮਿਲ— ਕਿਸੇ ਨੂੰ ਆਪਣਾ ਬਣਾਉਣ ਲਈ।

ਬੁੱਢਾ—ਕਿਹੜਾ ਭੜੂਆ ਅਕਲ ਦਾ ਅੰਨ੍ਹਾ ਤੇਰੇ ਵਰਗੀ ਫ਼ੈਸ਼ਨਦਾਰ ਮੋਮਬੱਤੀ ਨਾਲ ਆਪਣੇ ਘਰ ਨੂੰ ਸਾੜ ਕੇ ਸੁਆਹ ਕਰੇਗਾ ?

ਝਿਲਮਿਲ—ਕਈ ਤੇਰੇ ਵਰਗੇ ਘਰ ਨੂੰ ਤਾਂ ਇਕ ਪਾਸੇ, ਸਾਰੇ-ਪਰਿਵਾਰ ਨੂੰ ਗਹਿਣੇ ਪਾ ਕੇ ਮੇਰੇ ਦਰਸ਼ਨਾਂ ਲਈ ਹਾਜ਼ਰ ਹੁੰਦੇ ਨੇ।

ਬੁੱਢਾ—ਦਰਸ਼ਨਾਂ ਲਈ ਨਹੀਂ, ਤੇਰਾ ਤਮਾਸ਼ਾ ਦੇਖਣ ਆਉਂਦੇ ਨੇ। ਦਰਜ਼ੀ, ਧੋਬੀ, ਪੇਂਟਰ, ਮਾਲੀ ਸਭ ਤੇਰਾ ਤਮਾਸ਼ਾ ਦੇਖਣ ਆਉਂਦੇ ਨੇ।

ਝਿਲਮਿਲ—ਤੁਹਾਡੀ ਸੋਚ ਵੀ ਬੁੱਢੀ ਹੋ ਗਈ ਏ।

ਬੁੱਢਾ—ਇਉਂ ਸੋਚਣਾ ਤੇਰੀ ਤਬਾਹੀ ਏ।

ਝਿਲਮਿਲ—ਕੋਈ ਗੱਲ ਕਰਨੀ ਏਂ ਤਾਂ ਕਰੋ, ਨਹੀਂ ਤਾਂ ਪਤਰਾ ਵਾਚੋ। ਸੁਰਖ਼ੀ ! ਇਸ ਹਾਰੇ ਹੋਏ ਬੁੱਢੇ ਨੂੰ ਬੂਹਾ ਵਿਖਾਲ ਬਾਹਰਲਾ।

ਬੁੱਢਾ—(ਉਸ ਵੱਲ ਵੇਖ ਕੇ) ਤੂੰ ਅੱਗ ਨਾਲ ਖੇਡ ਰਹੀ ਏਂ। ਤੂੰ ਆਪਣੇ ਅੰਦਰਲੀ ਸ਼ਕਤੀ ਅਤੇ ਸੁੰਦਰਤਾ ਭੁਲਾ ਕੇ ਬਾਹਰਲੇ ਫ਼ੈਸ਼ਨਦਾਰ ਕੱਪੜਿਆਂ ਨਾਲ ਆਪਣੀ ਸ਼ਖ਼ਸੀਅਤ ਦਾ ਰੋਹਬ ਪਾਉਣਾ ਚਾਹੁੰਦੀ ਏਂ। ਬਾਹਰਲਾ ਇਹ ਸ਼ੋਖ਼ ਪਹਿਰਾਵਾ ਬਾਹਰਲਿਆਂ ਨੂੰ ਘੜੀ ਪਲ ਲਈ ਨਸ਼ਿਆ ਸਕਦਾ ਏ, ਪਰ ਅੰਦਰੋਂ ਤੇਰੀ ਹਾਰ ਏ। ਕੀ ਤੈਨੂੰ ਪਰਸੋਂ ਇਸ ਤੱਤ ਦਾ ਗਿਆਨ ਨਹੀਂ ਹੋਇਆ ? ਪਰਸੋਂ ਤੂੰ ਬਹੁਤ ਸ਼ੋਖ਼ ਪਹਿਰਾਵਾ ਪਾ ਕੇ ਇਹ ਕਹਿੰਦੀ ਸਾਰੇ ਬਜ਼ਾਰ ਵਿਚ ਘੁੰਮਦੀ ਰਹੀ— 'ਮੇਰੇ ਵੱਲ ਤਕ ਸੱਜਣਾ', ਪਰ ਤੇਰੇ ਵੱਲ ਕਿਸੇ ਨਾ ਤਕਿਆ। (ਉਸ ਵੱਲ ਵੇਖਦਾ ਹੋਇਆ) ਮੈਂ ਤੈਨੂੰ ਹੋਰ ਕੁਝ ਨਹੀਂ ਕਹਿਣਾ।
(ਬੁੱਢਾ ਚਲਾ ਜਾਂਦਾ ਹੈ।)

ਝਿਲਮਿਲ—(ਘਬਰਾ ਕੇ) ਠਹਿਰੋ।

ਬੁੱਢਾ—(ਮੁੜ ਕੇ) ਕਿਉਂ ?

ਝਿਲਮਿਲ—ਮੈਂ......।

ਬੁੱਢਾ—(ਕੱਟ ਕੇ) ਮੈਂ ਨਹੀਂ ਰੁਕ ਸਕਦਾ। ਮੈਂ ਜੋ ਕਹਿਣਾ ਸੀ ਕਹਿ ਦਿੱਤਾ ਏ।
(ਚਲਾ ਜਾਂਦਾ ਹੈ।)

ਝਿਲਮਿਲ—ਨਾ ਜਾਓ, ਨਾ ਜਾਓ, ਮੈਂ ਸਾਦਗੀ ਨੂੰ ਪੂਜਾਂਗੀ। (ਸੁਰਖ਼ੀ ਜਾਂਦੀ ਹੈ।)
(ਦਰਜ਼ੀ, ਧੋਬੀ, ਮਾਲੀ ਤੇ ਪੇਂਟਰ ਸਾਰੇ ਚੀਜ਼ਾਂ ਲੈ ਕੇ ਹਾਜ਼ਰ ਹੁੰਦੇ ਹਨ।)

ਸਾਰੇ—ਸਾਦਗੀ, ਇਸ ਉਮਰ ਵਿਚ ਸਾਦਗੀ ? ਸਾਦਗੀ ਆ ਗਈ ਤਾਂ ਅਸੀਂ ਕਿੱਥੋਂ ਖਾਵਾਂਗੇ ? ਸਾਦਗੀ ਆ ਗਈ ਤਾਂ ਦੁਨੀਆਂ ਦਾ ਹੁਸਨ ਖ਼ਤਮ ਹੋ ਜਾਵੇਗਾ।

ਝਿਲਮਿਲ—(ਆਪਣੇ ਆਪ ਨਾਲ) ਜਾਓ, ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ। (ਬਦਲ ਕੇ) ਕਿੰਨਾ ਨਿੱਘ ਸੀ ਅੱਖਾਂ ਵਿਚ। ਕੱਪੜੇ ਸਾਦੇ ਸਨ, ਪਰ ਅਥਾਹ ਖਿੱਚ ਸੀ। ਮੈਂ ਕਿਹੜੀ ਪੌੜੀਓਂ ਭੁੱਲ ਗਈ? ਮੈਂ ਅਸਲੀ ਜੀਵਨ ਦਾਤੇ ਨੂੰ ਘਰੋਂ ਮੋੜ ਦਿੱਤਾ ਏ।

ਸਾਰੇ—ਕੌਣ?

ਝਿਲਮਿਲ—ਸ਼ਿੰਗਾਰਾਂ ਦਾ ਮਾਲਕ, ਜੀਊਣ ਲਈ ਨਿਰੇ ਫ਼ੈਸ਼ਨਦਾਰ ਕੱਪੜੇ ਨਹੀਂ ਚਾਹੀਦੇ। ਕਿਸੇ ਦਾ ਹੋਣਾ ਪੈਂਦਾ ਏ। ਕਿਸੇ ਦੇ ਕੰਮ ਆਉਣਾ ਪੈਂਦਾ ਏ। ਆਪਣਾ ਮਨ ਸ਼ਿੰਗਾਰਨਾ ਪੈਂਦਾ ਏ। ਆਪਣੀ ਧਰਤੀ ਉਚਿਆਉਣੀ ਪੈਂਦੀ ਏ। ਫ਼ੈਸ਼ਨਾਂ ਦਾ ਦੇਵਤਾ ਰੂਪ ਵਟਾ ਕੇ ਸਾਦਗੀ ਵਿਚ ਸੁੰਦਰਤਾ ਦਿਖਾਉਣ ਆਇਆ। ਮੈਂ ਮੂਰਖ ਪਛਾਣ ਨਾ ਸਕੀ। ਜਾਓ, ਉਸ ਨੂੰ ਮੋੜ ਲਿਆਓ।

ਸਾਰੇ—ਕਿਹੜਾ ਉੱਲੂ ਏਸ ਉਮਰ ਵਿਚ ਉਦਾਸੀ ਲਾ ਗਿਐ?

ਝਿਲਮਿਲ—ਮੂੰਹ ਸੰਭਾਲੋ। ਤੁਸੀਂ ਸਾਰੇ ਇੱਥੇ ਹੀ ਖੜੇ ਹੋ? (ਬਹੁਤ ਸੋਗੀ ਅਵਾਜ਼ ਵਿਚ) ਫ਼ੈਸ਼ਨ ਜਾਨ ਦਾ ਖੋ ਹੀ ਨਹੀਂ ਨਿਰਾ, ਸਗੋਂ ਆਜ਼ਾਦੀ ਦੀ ਮੌਤ ਏ। ਵਿਅਕਤੀ ਦੀ ਹਾਰ ਏ। ਜੋ ਆਪਣੇ ਸੁਹੱਪਣ ਦੀ ਲਾਲੀ ਲਈ ਕਿਸੇ ਦੀ ਲਾਲੀ ਕੁਚਲਦੀਆਂ ਹਨ, ਉਹ ਚੁੜੇਲਾਂ ਨੇ। ਜਿਹੜੀਆਂ ਆਪਣੇ ਸ਼ਿੰਗਾਰ ਵਿਚ ਅੰਨ੍ਹੀਆਂ ਹੋ ਕੇ ਆਪਣੇ ਬੱਚਿਆਂ ਨੂੰ ਰੋਲਦੀਆਂ ਨੇ, ਉਹ ਗੁਨਾਹਗਾਰ ਨੇ। ਸ਼ਖ਼ਸੀਅਤ ਫ਼ੈਸ਼ਨ ਨਾਲ ਨਹੀਂ ਬਣਦੀ, ਅੰਦਰਲੇ ਆਚਰਨ ਦੀ ਪਕਿਆਈ ਨਾਲ ਬਣਦੀ ਏ। ਮੈਂ ਫ਼ੈਸ਼ਨਦਾਰ ਬਟਰ-ਫਲਾਈ ਬਣ ਕੇ ਆਪਣੀ ਸ਼ਖ਼ਸੀਅਤ ਸੁਆਹ ਕਰ ਰਹੀ ਹਾਂ......ਮੈਂ ਕੁਰਾਹੇ ਹਾਂ। ਉਸ ਨੂੰ ਸੱਦੋ, ਮੈਨੂੰ ਰਾਹੇ ਪਾ ਜਾਵੇ। ਅੰਦਰਲੇ ਸੋਹਜ ਦਾ ਗਿਆਨ ਕਰਾ ਜਾਵੇ।

(ਝਿਲਮਿਲ ਦੌੜ ਕੇ ਬਾਹਰ ਜਾਣ ਲੱਗਦੀ ਹੈ। ਤਿਲਕ ਪੈਂਦੀ ਹੈ। ਹੱਥ ਮੇਜ਼ ਵਿਚ ਲੱਗਦਾ ਹੈ। ਮੇਜ਼ ਦਾ ਸ਼ੀਸ਼ਾ ਟੁੱਟ ਜਾਂਦਾ ਹੈ। ਉਸ ਦਾ ਹੱਥ ਖ਼ੂਨ ਨਾਲ ਭਰ ਜਾਂਦਾ ਹੈ।)

ਝਿਲਮਿਲ—ਮਾਲੀ, ਮੈਂ ਨਵੀਂ ਮਹਿੰਦੀ ਲਾਈ ਏ, ਮੇਰੇ ਹਾਰ ਪਾ।

ਮਾਲੀ—ਕਿੱਥੇ?

ਝਿਲਮਿਲ—(ਹਾਰ ਫੜ ਕੇ ਬੁੱਢੇ ਦੇ ਪੈਰਾਂ ਦੇ ਨਿਸ਼ਾਨਾਂ ਉੱਤੇ ਰੱਖਦੀ ਹੋਈ) ਇੱਥੇ।

ਸੁਰਖ਼ੀ—(ਬਾਹਰੋਂ ਆਉਂਦੀ ਹੋਈ) ਉਹ ਨਹੀਂ ਲੱਭਾ।

ਝਿਲਮਿਲ—ਨਹੀਂ ਲੱਭਾ? ਕਿੱਥੇ ਚਲਾ ਗਿਆ? ਹੁਣ ਕੌਣ ਰਾਹੇ ਪਾਵੇਗਾ? ਲੱਭ ਕੇ ਲਿਆਓ। ਲੱਭ ਕੇ ਲਿਆਓ।

('ਲੱਭ ਕੇ ਲਿਆਓ' ਕਹਿੰਦੀ ਹੋਈ ਡਿੱਗ ਪੈਂਦੀ ਹੈ ਅਤੇ ਬੇਹੋਸ਼ ਹੋ ਜਾਂਦੀ ਹੈ।)

# ਅਭਿਆਸ

1. **ਦੱਸੋ**—1. ਜੋਕਰ ਕਿਵੇਂ ਪਰਵੇਸ਼ ਕਰਦਾ ਹੈ ?
   2. ਦਰਜ਼ੀ ਕੀ ਦਿੰਦਾ ਹੈ ?
   3. ਝਿਲਮਿਲ ਨੇ ਦਰਜ਼ੀ ਦੇ ਸੀਤੇ ਕੱਪੜਿਆਂ ਵਿਚ ਕੀ ਨੁਕਸ ਕੱਢੇ ?
   4. ਝਿਲਮਿਲ ਧੋਬੀ ਨੂੰ ਕਿਹੋ ਜਿਹਾ ਮਾਵਾ ਲਾਉਣ ਲਈ ਕਹਿੰਦੀ ਹੈ ?
   5. ਚਿੱਤਰਕਾਰ ਨੇ ਝਿਲਮਿਲ ਨੂੰ ਕੀ ਭੇਟ ਕੀਤਾ ?
   6. ਚਿੱਤਰ ਵਿਚ ਇਸਤਰੀ ਕੀ ਕਰ ਰਹੀ ਹੈ ?
   7. ਚਿੱਤਰਕਾਰ ਨੂੰ ਝਿਲਮਿਲ ਕੀ ਕਹਿੰਦੀ ਹੈ ?
   8. ਝਿਲਮਿਲ ਮਾਲੀ ਨੂੰ ਕੀ ਲਿਆਉਣ ਲਈ ਕਹਿੰਦੀ ਹੈ ?
   9. ਝਿਲਮਿਲ ਨੂੰ ਅੰਤ ਵਿਚ ਕੌਣ ਮਿਲਣ ਆਉਂਦਾ ਹੈ ?
   10. ਝਿਲਮਿਲ ਕਿਉਂ ਅੰਤ ਵਿਚ ਡਿੱਗਦੀ ਹੈ ਅਤੇ ਬੁੱਢੇ ਦੀ ਪੈਰ ਉੱਤੇ ਸਿਰ ਰੱਖਦੀ ਹੈ ?

**2. ਇਨ੍ਹਾਂ ਵਾਕਾਂ ਨੂੰ ਪੂਰੇ ਕਰੋ :**

1. ਤੁਸੀਂ ਆਪਣੇ ਕੱਪੜੇ ਵੇਖੋ......
2. ਆਪਣੀ ਗ਼ਲਤੀ ਨਾ ਲੁਕਾਉਣੀ......।
3. ਰੋਂਦੂਆਂ ਨੂੰ ਹੋਰ ਰੁਆ ਕੇ......।
4. ਮੈਂ ਫ਼ੈਸ਼ਨਦਾਰ ਬਟਰ-ਫਲਾਈ......।
5. ਫ਼ੈਸ਼ਨ ਜਾਨ ਦਾ ਖੌ ਹੀ ਨਹੀਂ, ਸਗੋਂ......।
6. ਜੇ ਆਦਮੀ ਨਾ ਹੁੰਦੇ ਤਾਂ......।
7. ਇਹ ਮੁਟਿਆਰ ਤਾਂ ਮੂਰਖ ਜਾਪਦੀ ਏ,......।
8. ਸਾਦਗੀ ਆ ਗਈ ਤਾਂ ਦੁਨੀਆਂ ਦਾ......।

**3. ਬਰੇਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਮੈਂ ਰਾਣੀ ਬਣ ਸਕਦੀ ਹਾਂ, ਪਰ ਆਦਮੀ......ਨਹੀਂ । (ਰਾਜਾ, ਬਾਦਸ਼ਾਹ)
2. ਉਹ ਮੁਟਿਆਰ ਕਾਹਦੀ ਜਿਹੜੀ ਮੀਲ ਤੋਂ...... ਨਾ ਜਾਵੇ । (ਪਛਾਣੀ, ਜਾਣੀ)
3. ਵੀਹਵੀਂ ਸਦੀ ਦੇ ਅੰਤ ਵਿਚ......ਦੀ ਕਾਂ ਵਟੀਂਦੀ ਏ। (ਸਾਦਗੀ, ਨਿਮਰਤਾ)
4. ਉਂਜ ਤਾਂ......ਪਾਉਣਾ ਅੱਜ ਦੇ ਜੁੱਗ ਦਾ ਅਸਲੀ ਜੀਵਨ ਏ। (ਕੁਰਾਹੇ, ਰਾਹੇ)
5. ਹਾਰੇ ਹੋਏ ਬੁੱਢੇ ਨੂੰ......ਵਿਖਾਲ ਬਾਹਰਲਾ। (ਬੂਹਾ, ਦਰਵਾਜ਼ਾ)

4. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਹਰਲ ਹਰਲ, ਠੱਠਾ ਮਖ਼ੌਲ, ਤਾਰੀਫ਼, ਇਕਰਾਰ, ਲਾਹਨਤ, ਗੁਜ਼ਾਰਾ, ਨਰਮ, ਸ਼ਿੰਗਾਰ, ਭੇਟਾ, ਮਸਤਕ, ਅਕਲ, ਸਾਵਧਾਨ, ਸੱਭਿਅਤਾ, ਸ਼ਖ਼ਸੀਅਤ, ਮਿੱਟੀ ਦਾ ਮਾਧੋ ।

5. ਸਾਰੇ ਪਾਤਰਾਂ ਵਿੱਚੋਂ ਤੁਹਾਨੂੰ ਕਿਹੜਾ ਪਾਤਰ ਚੰਗਾ ਲੱਗਦਾ ਹੈ ? ਉਸ ਬਾਰੇ ਪੰਜ ਵਾਕ ਲਿਖੋ ।

6. ਕਿਰਿਆ ਦੇ ਕਿੰਨੇ ਰੂਪ ਹੁੰਦੇ ਹਨ ? ਹੇਠ ਲਿਖੇ ਸ਼ਬਦਾਂ ਦੇ ਕਿਰਿਆ ਬਣਾਓ :

ਉਚਿਆਈ, ਆਕੜ, ਸੁਧਾਰ, ਹਾਰ, ਉਸਾਰੂ, ਹੁਲਾਰਾ, ਉਡੀਕ, ਗੀਤ, ਚੜ੍ਹਾਈ, ਝਗੜਾ, ਨਿਖਾਰ, ਨਾਚ ।

7. ਇਹਨਾਂ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :

1. ਜਿਹੜਾ ਨਾਟਕ ਲਿਖਦਾ ਹੈ । ( )
2. ਜਿਹੜਾ ਨਾਟਕ ਦਾ ਨਿਰਦੇਸ਼ਨ ਕਰਦਾ ਹੈ । ( )
3. ਜਿਹੜਾ ਨਾਟਕ ਪੇਸ਼ ਕਰਦਾ ਹੈ । ( )
4. ਜਿਹੜਾ ਨਾਟਕ ਵਿਚ ਅਭਿਨੈ ਕਰਦਾ ਹੈ । ( )
5. ਜਿਹੜਾ ਨਾਟਕ ਲਈ ਮੰਚ ਤਿਆਰ ਕਰਦਾ ਹੈ । ( )
6. ਜਦ ਅਭਿਨੇਤਾ ਆਪਣੇ ਆਪ ਨਾਲ ਹੀ ਗੱਲ ਕਰਦਾ ਹੈ । ( )
7. ਜਿਹੜਾ ਨਾਟਕ ਦੀ ਆਲੋਚਨਾ ਕਰਦਾ ਹੈ । ( )
8. ਜਿਹੜੀ ਨਾਟਕ ਵਿਚ ਅਭਿਨੈ ਕਰਦੀ ਹੈ । ( )

8. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

1. ਕੁਆਰੀਆਂ—
2. ਉਸਤਤ—
3. ਇਕਰਾਰ—
4. ਸੁੰਦਰਤਾ—
5. ਸ਼ੋਖ਼—
6. ਵਧੀਆ—
7. ਸਾਵਧਾਨ—
8. ਸੌਖਾ—
9. ਦਾਤਾ—
10. ਮੂਰਖ—

9. ਇਹ ਨਾਟਕ ਖੇਡੋ ।

□ □

ਪਾਠ ਚੌਵੀਵਾਂ

# ਕਾਰਟੂਨ ਤੇ ਕਾਮਿਕਸ

ਆਰੰਭਕ ਮਨੁੱਖ ਖਾਣ ਤੇ ਖਾਧੇ ਜਾਣ ਵਾਲੇ ਵਾਤਾਵਰਣ ਵਿਚ ਘਿਰਿਆ ਹੋਇਆ ਸੀ। ਉਸ ਨੂੰ ਆਪਣੀ ਸਵੈ-ਸੁਰੱਖਿਆ ਲਈ ਸਾਵਧਾਨ ਰਹਿਣਾ ਪਿਆ ਕਰਦਾ ਸੀ। ਆਪਣੀ ਸਵੈ-ਸੁਰੱਖਿਆ ਲਈ ਉਸ ਨੂੰ ਆਪਣੇ ਆਲੇ-ਦੁਆਲੇ ਦੇ ਖ਼ੂਨੀ ਜਾਨਵਰਾਂ ਨੂੰ ਸਮਝਣਾ ਅਤੇ ਪਛਾਨਣਾ ਬਹੁਤ ਜ਼ਰੂਰੀ ਸੀ, ਕਿਉਂਕਿ ਆਪਣੇ ਵੈਰੀ ਜਾਨਵਰਾਂ ਦੀ ਪਛਾਣ ਬਿਨਾਂ ਉਹ ਆਪਣੀ ਸੁਰੱਖਿਆ ਨਹੀਂ ਸੀ ਕਰ ਸਕਦਾ।

ਆਰੰਭ ਵਿਚ ਮਨੁੱਖ ਇਹਨਾਂ ਜਾਨਵਰਾਂ ਦੀ ਪਛਾਣ ਉਹਨਾਂ ਦੀਆਂ ਆਵਾਜ਼ਾਂ ਤੋਂ ਕਰਦਾ ਸੀ। ਆਦਮੀ ਆਵਾਜ਼ ਤੋਂ ਹੀ ਸਮਝ ਲੈਂਦਾ ਸੀ ਕਿ ਕਿਹੜਾ ਜਾਨਵਰ ਉਸ ਵੱਲ ਆ ਰਿਹਾ ਹੈ ? ਜਾਨਵਰ ਉਸ ਤੋਂ ਕਿੰਨੀ ਕੁ ਦੂਰ ਹੈ ? ਉਹ ਕਿਧਰੋਂ ਆ ਰਿਹਾ ਹੈ ? ਕਿਧਰ ਜਾ ਰਹਾ ਹੈ ? ਉਹ ਭੁੱਖ ਨਾਲ ਅੜਿੰਗ ਰਿਹਾ ਹੈ ਜਾਂ ਢਿੱਡ ਭਰ ਕੇ ਟਹਿਲ ਰਿਹਾ ਹੈ ?

ਇਸ ਤੋਂ ਮਗਰੋਂ ਆਦਮੀ ਨੇ ਜਾਨਵਰਾਂ ਦੀਆਂ ਪੈੜਾਂ ਤੋਂ ਪੂਰੀ ਤਰ੍ਹਾਂ ਜਾਨਵਰਾਂ ਦੀ ਪਛਾਣ ਕਰਨੀ ਸਿੱਖ ਲਈ। ਆਦਮੀ ਪੈੜ ਤੋਂ ਹੀਂ ਪਛਾਣ ਲੈਂਦਾ ਸੀ ਕਿ ਜਾਨਵਰ ਤੁਰਿਆ ਆ ਰਿਹਾ ਹੈ ਜਾਂ ਦੌੜਿਆ ਆ ਰਿਹਾ ਹੈ ? ਜਾਨਵਰ ਗ਼ੁੱਸੇ ਵਿਚ ਹੈ ਜਾਂ ਖ਼ੁਸ਼ੀ ਵਿਚ ਮਸਤ ਹੈ ? ਉਹ ਸ਼ਿਕਾਰ ਦੀ ਭਾਲ ਵਿਚ ਹੈ ਜਾਂ ਸ਼ਿਕਾਰ ਮਾਰ ਕੇ ਆ ਰਿਹਾ ਹੈ ?

ਅੱਜ ਵੀ ਪੁਲਸ ਚੋਰ ਫੜਨ ਲਈ ਚੋਰ ਦੀ ਪੈੜ ਦਾ ਆਸਰਾ ਲੈਂਦੀ ਹੈ। ਜਾਂਗਲੀ ਲੋਕਾਂ ਅਤੇ ਜਾਂਗਲੀ ਕਬੀਲਿਆਂ ਵਿਚ ਅੱਜ ਵੀ ਆਰੰਭਕ ਆਦਮੀ ਵਾਂਗ ਪੈੜ ਤੋਂ ਆਦਮੀ ਜਾਂ ਜਾਨਵਰ ਪਛਾਨਣ ਦੀ ਨਿਪੁੰਨਤਾ ਹੈ। ਲਕੀਰਾਂ ਵਾਲੀਆਂ ਬਾਤਾਂ ਵੀ ਇਹਨਾਂ ਪੈੜਾਂ ਦੇ ਨਿਸ਼ਾਨ ਸਮਝਣ ਦੀ ਪ੍ਰਤਿਭਾ ਤੋਂ ਜਨਮੀਆਂ ਹਨ।

ਇਕ ਮੁੰਡਾ ਧਰਤੀ ਉੱਤੇ ਉਂਗਲ ਨਾਲ ਗੋਲ ਚੱਕਰ ਵਾਹ ਕੇ ਅਤੇ ਵਿਚਕਾਰ ਅੰਗੂਠੇ ਦਾ ਨਿਸ਼ਾਨ ਲਾ ਕੇ ਸਾਥੀ ਨੂੰ ਪੁੱਛਦਾ ਹੈ, 'ਬੁੱਝ ਕੀ ਹੈ ?' ਬਾਤ ਬੁੱਝਣ ਵਾਲਾ ਕਹਿੰਦਾ ਹੈ, 'ਰੋਟੀ ਉੱਤੇ ਗੱਠਾ।'

ਨਕਸ਼ਿਆਂ ਵਿਚ ਅੱਜ ਵੀ ਆਵਾਜਾਈ ਪ੍ਰਗਟਾਉਣ ਲਈ ਨੁਕਤੇ ਅਤੇ ਲਕੀਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

ਆਰੰਭਕ ਮਨੁੱਖ ਨੇ ਪੈੜਾਂ ਦੇ ਨਿਸ਼ਾਨਾਂ ਦਾ ਉਤਾਰਾ ਕਰ ਕੇ ਪੈੜਾਂ ਰਾਹੀਂ ਜਾਨਵਰਾਂ ਨੂੰ ਪ੍ਰਗਟਾਉਣਾ ਸਿੱਖਿਆ। ਫੇਰ ਲਕੀਰਾਂ ਨਾਲ ਜਾਨਵਰਾਂ ਦੀਆਂ ਤਸਵੀਰਾਂ ਬਣਾਉਣ ਲੱਗ ਪਿਆ।

ਇਹਨਾਂ ਅੱਗੜ-ਦੁੱਗੜ ਲਕੀਰਾਂ ਨਾਲ ਬਣਾਏ ਚਿੱਤਰਾਂ ਤੋਂ 'ਕਾਰਟੂਨ' ਨੇ ਜਨਮ ਲਿਆ ਹੈ।

ਮਨੁੱਖ ਨੇ ਇਹਨਾਂ ਲਕੀਰਾਂ ਨਾਲ ਨਬੀ ਅਵਤਾਰਾਂ ਦੇ ਸੰਕੇਤਾਤਮਕ ਚਿੱਤਰ ਬਣਾ ਕੇ ਉਹਨਾਂ ਨੂੰ ਪੂਜਣਾ ਆਰੰਭਿਆ। ਲਕੀਰਾਂ ਅਤੇ ਬਿੰਦੀਆਂ ਨੂੰ ਖ਼ਾਸ ਅਰਥ ਦੇ ਕੇ ਮਨੁੱਖ ਨੇ ਜੋਤਸ਼ ਵਿੱਦਿਆ ਲਈ ਚਿੰਨ੍ਹ ਸਿਰਜੇ। ਇਹਨਾਂ ਬਿੰਦੀਆਂ, ਲਕੀਰਾਂ ਅਤੇ ਜਾਨਵਰਾਂ ਦੇ ਪੈਰਾਂ ਦੇ ਨਿਸ਼ਾਨਾਂ ਤੋਂ ਹੀ ਲਿਪੀਆਂ ਹੋਂਦ ਵਿਚ ਆਈਆਂ ਹਨ। ਇਉਂ ਫੁਲਕਾਰੀ ਕਲਾ, ਕਾਰਟੂਨ ਕਲਾ ਅਤੇ ਚਿੱਤਰ ਕਲਾ ਆਦਿ ਕਈ ਕਲਾਵਾਂ ਨੇ ਜਨਮ ਲਿਆ ਹੈ।

ਸਭ ਤੋਂ ਪਹਿਲਾਂ ਕਾਰਟੂਨ ਦੇ ਅਰਥ ਸਮਝਣੇ ਬਹੁਤ ਜ਼ਰੂਰੀ ਹਨ। ਕਾਰਟੂਨ ਦਾ ਅਰਥ ਉਹ ਕਾਗਜ਼ ਹੈ ਜਿਸ ਉੱਤੇ ਕੱਚੇ ਖ਼ਾਕੇ ਰਾਹੀਂ ਕੋਈ ਭਾਵ ਪ੍ਰਗਟਾਇਆ ਗਿਆ ਹੋਵੇ। ਕਾਰਟੂਨ ਦਾ ਅਰਥ ਇਕ ਡਰਾਇੰਗ ਹੈ ਜਿਹੜੀ ਪ੍ਰੈੱਸ ਜਾਂ ਖ਼ਬਰ ਏਜੰਸੀਆਂ ਵੱਲੋਂ ਇਸ਼ਤਿਹਾਰਾਂ ਦੇ ਰੂਪ ਵਿਚ ਵੰਡੀ ਜਾਂਦੀ ਹੈ। ਇਹ ਆਮ ਕਰ ਕੇ ਹਸਾਉਣੀ ਅਤੇ ਵਿਅੰਗਮਈ ਹੁੰਦੀ ਹੈ ਜਾਂ ਇਉਂ ਕਹਿ ਲਓ ਕਿ ਕਾਰਟੂਨ ਚਿੰਨ੍ਹਾਤਮਕ ਡਰਾਇੰਗ ਹੁੰਦੀ ਹੈ, ਜਿਸ ਵਿਚ ਦਰਸ਼ਕ ਅਤੇ ਪਾਠਕਾਂ ਨੂੰ ਹਸਾਉਣ ਦੀ ਸਮਰੱਥਾ ਹੁੰਦੀ ਹੈ।

ਇਹ ਵੀ ਕਿਹਾ ਜਾਂਦਾ ਹੈ ਕਿ ਕਾਰਟੂਨ ਲਕੀਰੇ ਖ਼ਾਕੇ ਤੋਂ ਜਨਮਿਆ ਹੈ। ਕੈਰੀ ਕੇਚਰ ਜਾਂ ਲਕੀਰੇ ਖ਼ਾਕੇ ਵਿਚ ਆਦਮੀ ਨੂੰ ਵਿਗੜੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਮਨੁੱਖ-ਚਿੱਤਰ ਦੇ ਨੈਣ ਨਕਸ਼ ਵਧਾਏ ਹੋਏ ਹੁੰਦੇ ਹਨ। ਇਸ ਵਿਚ ਲਕੀਰਾਂ ਅਤੇ ਬਿੰਦੀਆਂ ਦੀ ਸਹਾਇਤਾ ਨਾਲ ਵਿਅਕਤੀ ਦਾ ਆਪਾ ਵਿਅੰਗਾਤਮਕ ਢੰਗ ਨਾਲ ਰੂਪਮਾਨ ਕੀਤਾ ਹੁੰਦਾ ਹੈ। ਇਸ ਵਿਚ ਪਸ਼ੂ ਪੰਛੀਆਂ ਨੂੰ ਮਨੁੱਖੀ ਰੂਪ ਅਤੇ ਮਨੁੱਖਾਂ ਨੂੰ ਪਸ਼ੂ ਪੰਛੀਆਂ ਦਾ ਰੂਪ ਦੇ ਕੇ ਵਿਅਕਤੀ ਦੇ ਕਰਮਾਂ ਦੀ ਆਲੋਚਨਾ ਕੀਤੀ ਹੁੰਦੀ ਹੈ। ਕਾਰਟੂਨ ਵਿਚ ਥੋੜ੍ਹੇ ਨਾਲ ਬਹੁਤ ਸਾਰਨ ਦੀ ਰੁਚੀ ਕੈਰੀ ਕੇਚਰ ਤੋਂ ਆਈ ਹੈ। ਇਉਂ ਜਦ ਕੈਰੀ ਕੇਚਰਾਂ ਵਿਚ ਚਿੰਨ੍ਹਾਤਮਕ ਢੰਗ ਨਾਲ ਹਸਾਉਣੀ ਵਿਅੰਗਾਤਮਕ ਚੋਟ ਕਰਨ ਦੀ ਸਮਰੱਥਾ ਆ ਗਈ ਤਾਂ ਅਸਲੀ ਕਾਰਟੂਨ ਹੋਂਦ ਵਿਚ ਆਇਆ।

ਕਾਰਟੂਨ ਅਸਲ ਵਿਚ 1843 ਵਿਚ ਜਨਮਿਆ ਮੰਨਿਆ ਜਾਂਦਾ ਹੈ। ਮਹਾਰਾਣੀ ਵਿਕਟੋਰੀਆ ਦੇ ਸਾਥੀ ਰਾਜਕੁਮਾਰ ਐਲਬਰਨ ਨੇ ਪਾਰਲੀਮੈਂਟ ਹਾਊਸ ਦੀਆਂ ਕੰਧਾਂ ਉਤੇ ਮੋਹਰਾਕਸ਼ੀ ਦੀ ਵਿਧੀ ਨਾਲ ਚਿੱਤਰ ਬਣਾਉਣ ਲਈ ਕਾਰਟੂਨ ਬਣਾਉਣ ਦਾ ਮੁਕਾਬਲਾ ਕਰਾਇਆ ਅਤੇ ਨਾਲ ਇਕ ਨੁਮਾਇਸ਼ ਵੀ ਲਾਈ। ਇਸ ਨੁਮਾਇਸ਼ ਵਿਚ ਬਹੁਤ ਹਾਸੋ-ਹੀਣੇ ਕਾਰਟੂਨਾਂ ਨੇ ਭਾਗ ਲਿਆ ਸੀ।

ਸੋ ਕਾਰਟੂਨ-ਕਲਾ ਵੱਢੇ ਚਿੱਤਰਾਂ, ਮੋਹਰਾਕਸ਼ੀ ਦੀਆਂ ਕੰਧ-ਤਸਵੀਰਾਂ, ਇਹਨਾਂ ਦੀਆਂ ਕੰਧਾਂ ਉੱਤੇ ਬਣਾਏ ਜਾ ਰਹੇ ਚਿੱਤਰਾਂ, ਪਰਦਿਆਂ ਉੱਤੇ ਛਪੀਆਂ ਜਾਨਵਰਾਂ ਦੀਆਂ

ਤਸਵੀਰਾਂ, ਕਢਾਈ ਛਪਾਈ ਲਈ ਬਣੇ ਡੀਜ਼ਾਇਨਾਂ ਅਤੇ ਠੱਪਿਆਂ ਤੇ ਕੱਚੇ ਖ਼ਾਕਿਆਂ ਤੋਂ ਜਨਮੀ ਹੈ ।

ਕਾਰਟੂਨ ਵਿਚ ਇਕ ਅੱਧ ਨੁਕਤਾ, ਇਕ ਅੱਧ ਲਕੀਰ, ਨਿੱਕੀ ਜਿਹੀ ਗੁਲਾਈ ਆਦਿ ਨਾਲ ਬਹੁਤ ਕੁਝ ਕਹਿਣ ਦਾ ਯਤਨ ਕੀਤਾ ਜਾਂਦਾ ਹੈ ।

ਪਹਿਲਾਂ ਕਾਰਟੂਨਾਂ ਵਿਚ ਕੇਵਲ ਰਾਜਸੀ ਘਟਨਾਵਾਂ ਅਤੇ ਲੋਕ-ਵਿਵਹਾਰ ਉੱਤੇ ਹੀ ਚੋਟ ਕੀਤੀ ਜਾਂਦੀ ਸੀ ਅਤੇ ਉਸ ਨੂੰ ਵਿਅੰਗ ਦਾ ਨਿਸ਼ਾਨਾ ਬਣਾਇਆ ਜਾਂਦਾ ਸੀ । ਫਿਰ ਕਾਰਟੂਨਾਂ ਵਿਚ ਸਮਾਜਿਕ ਕੁਰੀਤੀਆਂ, ਹੰਡੀਆਂ ਰਹੁ-ਰੀਤਾਂ, ਅਜੀਬ ਫ਼ੈਸ਼ਨਾਂ, ਉਲਾਰੂ ਵਿਅਕਤੀਆਂ ਦੀਆਂ ਅਸਾਧਾਰਨ ਰੁਚੀਆਂ ਦਾ ਵੀ ਮਖ਼ੌਲ ਉਡਾਇਆ ਜਾਣ ਲੱਗਾ ।

ਪੀਟਰ ਬਰੁਕਗਿਟ ਦੀ ਐਲਡਰ ਨੇ ਸਭ ਤੋਂ ਪਹਿਲਾਂ ਲੁਕਵੇਂ ਡੂੰਘੇ ਅਰਥਾਂ ਵਾਲਾ ਕਾਰਟੂਨ ਬਣਾਇਆ। ਇਉਂ ਡਚ ਦੇ ਰੋਮੀਨ ਡੀ. ਹੂਗ, ਇੰਗਲੈਂਡ ਦੇ ਵਿਲੀਅਮ ਚਾਰਲਸ ਫ਼ਿਲੀਪਨ ਅਤੇ ਟਾਮਸ ਨਾਟਸ ਆਦਿ ਨੇ ਕਾਰਟੂਨ ਦੇ ਵਿਕਾਸ ਵਿਚ ਬਹੁਤ ਹਿੱਸਾ ਪਾਇਆ ਹੈ ।

ਦੂਜੇ ਮਹਾਂ-ਯੁੱਧ ਵਿਚ ਰਾਜਸੀ-ਯੁੱਧ ਕਾਰਟੂਨਾਂ ਨੇ ਜਨਮ ਲਿਆ । ਇਹੋ ਜਿਹੇ ਕਾਰਟੂਨਾਂ ਵਿਚ ਬਾਸਲੀਅਨ ਦਾ ਕਾਰਟੂਨ 'ਕੌਣ ਕਿਸੇ ਨੂੰ ਫ਼ਨਾਹ ਕਰ ਰਿਹਾ ਹੈ' ਬਹੁਤ ਸ਼ਕਤੀਸ਼ਾਲੀ ਹੈ।

ਡੀਨੀਅਰ ਨੇ 'ਪੁਰਾਣੇ ਸਾਇੰਸਦਾਨ ਕਦੀ ਨਹੀਂ ਮਰਦੇ, ਉਹ ਕਦੀ ਮਿੱਟਦੇ ਵੀ ਨਹੀਂ ਹਨ' ਕਾਰਟੂਨ ਬਣਾਇਆ । ਇਹ ਬਹੁਤ ਸਲਾਹਿਆ ਗਿਆ ।

ਕਾਰਟੂਨ, ਚਿੱਤਰ ਪ੍ਰਧਾਨ ਕਾਰਟੂਨ, ਕਲਾਤਮਕ ਕਾਰਟੂਨ, ਹਸਾਉਣੇ ਕਾਰਟੂਨ, ਅਦਭੁਤ ਕਾਰਟੂਨ ਆਦਿ ਕਈ ਸ਼੍ਰੇਣੀਆਂ ਵਿਚ ਵੰਡੇ ਜਾ ਸਕਦੇ ਹਨ ।

ਚਿੱਤਰ ਪ੍ਰਧਾਨ ਕਾਰਟੂਨ ਵਿਚ ਸਭ ਕੁਝ ਸਪੱਸ਼ਟ ਹੁੰਦਾ ਹੈ । ਨਿੱਕੀ ਜਿਹੀ ਲਕੀਰ, ਨਿੱਕਾ ਜਿਹਾ ਨੁਕਤਾ ਸੰਪੂਰਨ ਗੱਲ ਪੇਸ਼ ਕਰਨ ਦੇ ਸਮਰੱਥ ਹੁੰਦਾ ਹੈ । ਇਹ ਬਹੁਤ ਛੇਤੀ ਸਮਝ ਵਿਚ ਆ ਜਾਂਦਾ ਹੈ ।

ਕਲਾਤਮਕ ਕਾਰਟੂਨ ਵਿਚ ਡੂੰਘੀ ਚੋਟ ਪ੍ਰਗਟ ਕੀਤੀ ਹੁੰਦੀ ਹੈ ਅਤੇ ਇਹ ਸਾਧਾਰਨ ਦਰਸ਼ਕ ਤੇ ਪਾਠਕ ਨੂੰ ਸਮਝ ਨਹੀਂ ਆਇਆ ਕਰਦੇ ।

ਹਸਾਉਣੇ ਕਾਰਟੂਨਾਂ ਵਿਚ ਸਮਾਜਿਕ ਵਰਤਾਰੇ ਦੀ ਭੰਡੀ, ਮਨੁੱਖੀ ਅਗਿਆਨਤਾ ਦਾ ਮਖ਼ੌਲ ਤੇ ਮਨੁੱਖ ਦੀ ਹੈਂਕੜ ਉੱਤੇ ਚੋਟ ਹੁੰਦੀ ਹੈ । ਅਸੰਗਤ ਭਾਵਾਂ ਦੀ ਬਹੁਲਤਾ, ਮੂਰਖਤਾ, ਅਣਜਾਣਤਾ, ਕੁਰੀਤੀਆਂ ਅਤੇ ਮਨੁੱਖੀ ਉਲਾਰਾਂ ਦਾ ਮਖ਼ੌਲ ਉਡਾਇਆ ਹੁੰਦਾ ਹੈ। ਇਹਨਾਂ ਕਾਰਟੂਨਾਂ ਵਿਚ ਹਾਸਾ ਅਤੇ ਵਿਅੰਗ ਅਸੁਭਾਵਕ ਤੇ ਅਦਭੁੱਤ ਘਟਨਾਵਾਂ ਨਾਲ ਉਸਾਰਿਆ ਜਾਂਦਾ ਹੈ ।

ਅਦਭੁੱਤ ਕਾਰਟੂਨ ਵਿਚ ਅਜੀਬ ਅਦਭੁੱਤ ਰੰਗ ਪ੍ਰਧਾਨ ਹੁੰਦਾ ਹੈ । ਅਜੀਬ ਹਸਾਉਣੀਆਂ, ਜਾਦੂ ਅਤੇ ਕਰਾਮਾਤਾਂ ਨਾਲ ਭਰੀਆਂ ਗੱਲਾਂ ਹੁੰਦੀਆਂ ਹਨ । ਇਹਨਾਂ ਵਿਚ

ਚਲੰਤ ਤੇ ਪ੍ਰਚਲਤ ਸੱਚਾਈ ਦਾ ਕਲਾਤਮਕ ਵਿਰੋਧ ਹੁੰਦਾ ਹੈ। ਕਈ ਵਾਰੀ ਗੱਲ ਪੁੱਠੀ ਜਾਪਿਆ ਕਰਦੀ ਹੈ। ਇਹ ਕਾਰਟੂਨ ਨਵੇਂ ਢੰਗ ਨਾਲ ਸੋਚਣ ਲਈ ਮਜਬੂਰ ਕਰਦਾ ਹੈ।

ਇਕ ਕਹਾਣੀ ਆਮ ਪ੍ਰਚਲਤ ਹੈ ਕਿ ਇਕ ਕੁੱਤਾ ਮੂੰਹ ਵਿਚ ਹੱਡੀ ਲੈ ਕੇ ਦਰਿਆ ਦੇ ਪੁਲ ਉੱਤੋਂ ਦੀ ਲੰਘ ਰਿਹਾ ਸੀ। ਉਸ ਨੂੰ ਆਪਣਾ ਪ੍ਰਛਾਵਾਂ ਦਿੱਸਿਆ। ਉਸ ਨੇ ਸਮਝਿਆ ਕਿ ਹੋਰ ਕੁੱਤਾ ਹੱਡੀ ਲੈ ਕੇ ਜਾ ਰਿਹਾ ਹੈ। ਉਸ ਨੇ ਉਸ ਕੁੱਤੇ ਦੀ ਹੱਡੀ ਖੋਹਣ ਲਈ ਮੂੰਹ ਖੋਲ੍ਹਿਆ ਅਤੇ ਮੂੰਹ ਖੁੱਲ੍ਹਣ ਨਾਲ ਉਸ ਦੇ ਆਪਣੇ ਮੂੰਹ ਦੀ ਹੱਡੀ ਡਿੱਗ ਪਈ। ਇਸ ਕਹਾਣੀ ਰਾਹੀਂ ਇਹ ਸਿੱਖਿਆ ਦਿੱਤੀ ਜਾਂਦੀ ਸੀ ਕਿ ਲਾਲਚ ਨਾ ਕਰੋ। ਲਾਲਚ ਕਰ ਕੇ ਤੁਸੀਂ ਆਪਣੇ ਹੱਥ ਵਿਚਲੀ ਚੀਜ਼ ਵੀ ਗੁਆ ਲਓਗੇ।

**ਚਾਰਲਸ ਐਡਮ** ਨੇ ਇਕ ਕਾਰਟੂਨ ਬਣਾਇਆ, ਇਸ ਵਿਚ ਹੱਡੀ ਵਾਲਾ ਕੁੱਤਾ ਪਰਛਾਵੇਂ ਦੇ ਕੁੱਤੇ ਤੋਂ ਹੱਡੀ ਖੋਹਣ ਲਈ ਪਾਣੀ ਵਿਚ ਛਾਲ ਮਾਰਦਾ ਹੈ ਅਤੇ ਜਦ ਉਹ ਪਾਣੀ ਵਿੱਚੋਂ ਬਾਹਰ ਨਿਕਲਦਾ ਹੈ ਤਾਂ ਉਸ ਦੇ ਮੂੰਹ ਵਿਚ ਦੋ ਹੱਡੀਆਂ ਹੁੰਦੀਆਂ ਹਨ। ਕਾਰਟੂਨ ਬਣਾਉਣ ਵਾਲਾ ਕਹਿਣਾ ਚਾਹੁੰਦਾ ਹੈ ਕਿ ਅੱਜ ਦਾ ਲਾਲਚੀ ਆਦਮੀ ਆਪਣੇ ਕਾਬੂ ਆਈ ਚੀਜ਼ ਕਦੀ ਨਹੀਂ ਗੁਆਉਂਦਾ ਸਗੋਂ ਦੁਗਣੀ ਕਰ ਲੈਂਦਾ ਹੈ।

ਕਾਰਟੂਨ ਸਿਰਲੇਖਾਂ ਵਾਲੇ ਵੀ ਹੁੰਦੇ ਹਨ ਅਤੇ ਬਿਨਾਂ ਸਿਰਲੇਖਾਂ ਤੋਂ ਵੀ ਹੁੰਦੇ ਹਨ। ਅੱਜ ਕਲ੍ਹ ਕਾਰਟੂਨ ਕਲਾ ਬਹੁਤ ਹਰਮਨ ਪਿਆਰੀ ਹੋ ਰਹੀ ਹੈ। ਕਾਰਟੂਨਾਂ ਦੇ ਮਾਸਕ ਨਿਕਲਦੇ ਹਨ। ਅੱਜ ਕੱਲ੍ਹ ਤਾਂ ਕਾਰਟੂਨਾਂ ਦੇ ਆਧਾਰ ਉੱਤੇ ਫ਼ਿਲਮਾਂ ਵੀ ਬਣਾਈਆਂ ਜਾਂਦੀਆਂ ਹਨ।

ਕਾਰਟੂਨ ਥੋੜ੍ਹੇ ਨਾਲ ਬਹੁਤਾ ਸਾਰਨ ਵਾਲੀ ਅਜੀਬ ਚਿੱਤਰ ਕਲਾ ਹੈ। ਇਸ ਲਈ ਕਾਰਟੂਨ ਬੁੱਧੀ ਤੀਖਣ ਕਰਨ ਵਿਚ ਬਹੁਤ ਸਹਾਈ ਹੁੰਦੇ ਹਨ।

ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਕਾਮਿਕਸ ਕਾਰਟੂਨ ਫ਼ਿਲਮ ਜਾਂ ਲੜੀਵਾਰ ਕਾਰਟੂਨਾਂ ਦੀ ਪੱਟੀ ਤੋਂ ਜਨਮੇ ਹਨ। ਕਈ ਕਹਿੰਦੇ ਹਨ ਕਿ ਕਾਮਿਕਸ ਕੰਧਾਂ ਉੱਤੇ ਲੜੀਵਾਰ ਬਣੀਆਂ ਤਸਵੀਰਾਂ ਤੋਂ ਜਨਮੇ ਹਨ, ਜਿਨ੍ਹਾਂ ਵਿਚ ਅਵਤਾਰਾਂ, ਨਬੀਆਂ, ਫ਼ਕੀਰਾਂ ਅਤੇ ਗੁਰੂਆਂ ਦੀਆਂ ਜੀਵਨ-ਝਾਕੀਆਂ ਚਿੱਤਰੀਆਂ ਹੋਈਆਂ ਹੁੰਦੀਆਂ ਹਨ।

ਕਈਆਂ ਦਾ ਵਿਚਾਰ ਹੈ ਕਿ ਨਿੱਕੀ ਜਿਹੀ ਚੁਟਕਲੇ ਵਰਗੀ ਕਹਾਣੀ ਪ੍ਰਗਟਾਉਣ ਲਈ ਲੜੀਵਾਰ ਕਾਰਟੂਨ ਬਣਾਏ ਜਾਂਦੇ ਸਨ, ਭਾਵ ਕਾਰਟੂਨ ਪੱਟੀ ਬਣਾਈ ਜਾਂਦੀ ਸੀ ਪੱਟੀ ਦਾ ਭਾਵ ਹੈ ਇਕ ਘਟਨਾ ਅਤੇ ਵਿਸ਼ੇ ਨੂੰ ਪ੍ਰਗਟਾਉਣ ਲਈ ਲਾਗਲੇ ਕਰਮਾਂ ਵਾਲੇ ਕੁਝ ਇਕੱਠੇ ਬਣਾਏ ਕਾਰਟੂਨ।

1919 ਵਿਚ ਰੋਡੋਲਫ ਟੇਫ ਸਕੂਲ ਮਾਸਟਰ ਨੇ ਕਾਰਟੂਨ ਪੱਟੀ ਤੋਂ ਪ੍ਰਭਾਵਤ ਹੋ ਕੇ ਬੱਚਿਆਂ ਲਈ ਪਹਿਲੀ ਕਾਮਿਕਸ ਪੱਟੀ ਤਿਆਰ ਕੀਤੀ ਅਤੇ ਬਾਲਕਾਂ ਦੇ ਅਖਬਾਰ 'ਰੂਪਰਟ' ਵਿਚ ਛਾਪੀ। ਬੱਚਿਆਂ ਨੇ ਇਹ ਪੱਟੀ ਬਹੁਤ ਪਸੰਦ ਕੀਤੀ।

ਕਾਮਿਕਸ ਪੱਟੀ ਵਿਚ ਪੱਧਰੇ ਤਲ ਉੱਤੇ ਵਿਉਂਤੀਆਂ ਲਾਗਲੇ ਕਾਰਜਾਂ ਵਾਲੀਆਂ ਚਲੰਤ ਤਸਵੀਰਾਂ ਹੁੰਦੀਆਂ ਹਨ। ਇਸ ਸ਼ੈਲੀ ਵਿਚ ਉਸ ਨੇ 'ਲਿਟਲ ਲੋਸਤ' ਅਤੇ 'ਟੈਡੀਲੀਰ' ਬਾਲ ਕਹਾਣੀਆਂ ਤਿਆਰ ਕੀਤੀਆਂ ਅਤੇ ਅਖ਼ਬਾਰ ਵਿਚ ਛਾਪੀਆਂ। ਕਾਮਿਕਸ ਬੱਚਿਆਂ ਨੂੰ ਚਿੱਤਰਾਂ ਰਾਹੀਂ ਕਹਾਣੀ ਸੁਣਾਉਣ ਵਾਲੀ ਕਲਾ ਹੈ।

ਜਾਨ ਮਿਲਰ ਨੇ ਪਹਿਲੀ ਵਿਅੰਗਾਤਮਕ ਕਾਮਿਕਸ ਪੱਟੀ 1921 ਵਿਚ ਛਾਪੀ। ਇਸ ਤੋਂ ਪ੍ਰਭਾਵਤ ਹੋ ਕੇ ਵੱਖ-ਵੱਖ ਚਿੱਤਰਕਾਰਾਂ ਨੇ ਕਾਮਿਕਸ ਪੱਟੀਆਂ ਬਣਾਈਆਂ।

'ਕਾਮਿਕਸ' ਅਸਲ ਵਿਚ ਉਸ ਕਿਤਾਬ ਨੂੰ ਕਿਹਾ ਜਾਂਦਾ ਹੈ, ਜਿਸ ਵਿਚ ਕਾਮਿਕਸ ਪੱਟੀਆਂ ਨਾਲ ਸਾਰੀ ਕਹਾਣੀ ਸੁਣਾਈ ਗਈ ਹੋਵੇ। ਇਸ ਵਿਚ ਗਲਪਮਈ ਤੱਤਾਂ ਅਤੇ ਨਾਟਕੀਅਤਾ ਦਾ ਸੁੰਦਰ ਸੁਮੇਲ ਹੁੰਦਾ ਹੈ। ਕਾਮਿਕਸ ਵਿਚ ਪੜ੍ਹੇ-ਅਨਪੜ੍ਹੇ, ਛੋਟੇ ਵੱਡੇ, ਅੱਧਖੜ ਤੇ ਜੁਆਨ ਹਰ ਭਾਂਤ ਦੇ ਪਾਠਕਾਂ ਨੂੰ ਤ੍ਰਿਪਤ ਕਰਨ ਦੀ ਅਥਾਹ ਸ਼ਕਤੀ ਹੁੰਦੀ ਹੈ। ਨਾਟਕ ਵਰਗੀ ਨਾਟਕੀ ਗਤੀ ਹੁੰਦੀ ਹੈ। ਨਾਟਕ ਵਰਗਾ ਨਾਟਕੀ ਘੋਲ ਹੁੰਦਾ ਹੈ। ਫ਼ਿਲਮ ਵਰਗੇ ਨਾਟਕੀ ਦ੍ਰਿਸ਼ ਹੁੰਦੇ ਹਨ, ਚਿੱਤਰਮਈ ਕਾਰਜ ਹੁੰਦਾ ਹੈ ਅਤੇ ਚਿੱਤਰਮਈ ਅਭਿਨੈ ਹੁੰਦਾ ਹੈ।

ਕਾਮਿਕਸ ਚਿੱਤਰਾਂ ਰਾਹੀਂ ਕਹਾਣੀ ਸੁਣਾਉਣ ਵਾਲੀ ਕਲਾਤਮਕ ਨਾਟਕੀ ਜੁਗਤੀ ਹੈ। ਇਸ ਦੇ ਚਿੱਤਰ ਗਤੀਸ਼ੀਲ ਹੁੰਦੇ ਹਨ। ਚਿੱਤਰਾਂ ਰਾਹੀਂ ਕਹਾਣੀ ਪੂਰਨ ਤੌਰ ਉੱਤੇ ਸਾਕਾਰ ਕੀਤੀ ਜਾਂਦੀ ਹੈ ਅਤੇ ਚਿੱਤਰਾਂ ਰਾਹੀਂ ਪਾਤਰ ਆਪਣੇ ਆਪ ਪੂਰਨ ਤੌਰ ਉੱਤੇ ਸਾਕਾਰ ਹੋ ਜਾਂਦਾ ਹੈ। ਪਾਤਰ ਦਾ ਕਦ ਕਾਠ. ਪਾਤਰ ਦੇ ਨੈਣ ਨਕਸ਼, ਪਾਤਰ ਦਾ ਪਹਿਰਾਵਾ, ਉਸ ਦੇ ਹੱਥ ਪੈਰ, ਅੱਖਾਂ, ਬੁੱਲ੍ਹ, ਕਿਵੇਂ ਬੈਠਦਾ ਹੈ ? ਕਿਵੇਂ ਤੁਰਦਾ ਹੈ ? ਕਿਵੇਂ ਲੜਦਾ ਹੈ ? ਕਿਵੇਂ ਸੋਚਦਾ ਹੈ ? ਸਭ ਕੁਝ ਚਿੱਤਰ ਰਾਹੀਂ ਰੂਪਮਾਨ ਹੋ ਜਾਂਦਾ ਹੈ। ਕਾਮਿਕਸ ਵਿਚ ਪਾਤਰ ਨੂੰ ਸਥਾਪਤ ਕਰਨਾ ਹੁੰਦਾ ਹੈ। ਪਾਤਰ ਦੇ ਸਾਰੇ ਹਾਵ-ਭਾਵ ਲਕੀਰਾਂ ਨਾਲ ਹੀ ਰੂਪਮਾਨ ਕੀਤੇ ਜਾਂਦੇ ਹਨ। ਅਸਲ ਵਿਚ ਕਾਮਿਕਸ ਅਭਿਨੈ ਕਰਦੇ ਪਾਤਰਾਂ ਦੇ ਚਿੱਤਰ ਹੁੰਦੇ ਹਨ।

ਕਾਮਿਕਸ ਵਿਚ ਮੁਖ-ਪਾਤਰ ਅਤੇ ਖ਼ਾਸ ਕਰ ਕੇ ਨਾਇਕ ਤੇ ਖਲਨਾਇਕ ਨੂੰ ਇਉਂ ਚਿੱਤਰਾਂ ਰਾਹੀਂ ਪੇਸ਼ ਕੀਤਾ ਜਾਂਦਾ ਹੈ ਕਿ ਉਹ ਪਾਠਕਾਂ ਦੇ ਮਨਾਂ ਉੱਤੇ ਬੈਠ ਜਾਵੇ। ਉਹ ਪਛਾਣੇ ਜਾਣ। ਇਹੋ ਹੀ ਕਾਮਿਕਸ ਦੀ ਵੱਡੀ ਪ੍ਰਾਪਤੀ ਹੈ।

ਕਾਮਿਕਸ ਦੇ ਚਿੱਤਰਾਂ ਵਿਚ ਅੰਤਾਂ ਦਾ ਸੰਜਮ ਹੁੰਦਾ ਹੈ। ਆਖਰਾਂ ਦੀ ਸੰਖੇਪਤਾ ਹੁੰਦੀ ਹੈ। ਹਰ ਨੁਕਤਾ, ਹਰ ਨਿੱਕੀ ਜਿਹੀ ਲਕੀਰ, ਨਿੱਕੀ ਜਿਹੀ ਗੋਲਾਈ ਪਾਤਰ ਦੇ ਸੁਭਾਅ ਨੂੰ ਸਹਿਜ ਸੁਭਾਅ ਸਾਕਾਰ ਕਰ ਜਾਂਦੀ ਹੈ। ਕਾਮਿਕਸ ਦੇ ਚਿੱਤਰਾਂ ਵਿਚ ਸਮਾਂ, ਸਥਾਨ ਅਤੇ ਮਾਹੌਲ ਸਭ ਕੁਝ ਸਾਕਾਰ ਹੋਣਾ ਚਾਹੀਦਾ ਹੈ।

ਕਾਮਿਕਸ ਬਾਲ-ਸਾਹਿਤ ਦੀ ਆਧੁਨਿਕ ਵੰਨਗੀ ਹੈ। ਬੱਚਿਆਂ ਨੂੰ ਕਹਾਣੀ ਰਸ ਦੇਣ ਦੇ ਮਨੋਰਥ ਨਾਲ ਜਨਮੀ ਹੈ, ਕਿਉਂਕਿ ਬੱਚਿਆਂ ਕੋਲੋਂ ਮਾਵਾਂ, ਚਾਚੀਆਂ, ਤਾਈਆਂ, ਦਾਦੀਆਂ ਅਤੇ ਨਾਨੀਆਂ ਖੁੱਸ ਗਈਆਂ ਹਨ।

ਬੱਚਾ ਉਹ ਕਹਾਣੀ ਪਸੰਦ ਕਰਦਾ ਹੈ ਜਿਸ ਵਿਚ ਮੁੱਖ ਪਾਤਰ ਪਲ-ਪਲ ਤਰਾਹ ਕੱਢਣ ਵਾਲੀਆਂ ਅਜੀਬ ਅਨਕਿਆਸੀਆਂ ਭਿਆਨਕ ਘਟਨਾਵਾਂ ਵਿਚ ਘਿਰਦਾ ਜਾਵੇ, ਡਿੱਗਦਾ ਜਾਵੇ ਅਤੇ ਮੌਤ ਦੇ ਮੂੰਹ ਆਉਂਦਾ ਜਾਵੇ। ਇਕ ਘਟਨਾ ਵਿੱਚੋਂ ਨਿਕਲ ਕੇ ਦੂਜੀ ਘਾਤਕ ਘਟਨਾ ਵਿਚ ਫਸਦਾ ਜਾਵੇ, ਅੰਤ ਸਭ ਔਕੜਾਂ ਸਰ ਕਰ ਕੇ ਯੋਧੇ ਵਾਂਗ ਜਿੱਤ ਜਾਵੇ। ਬੱਚਾ ਅਚੇਤ ਤੌਰ ਤੇ ਹੀ ਆਪਣੇ ਆਪ ਨੂੰ ਕਾਮਿਕਸ ਦੇ ਨਾਇਕ ਨਾਲ ਅਭੇਦ ਕਰ ਲਿਆ ਕਰਦਾ ਹੈ ਅਤੇ ਨਾਇਕ ਦਾ ਘੋਲ ਆਪ ਘੁਲਦਾ ਮਹਿਸੂਸ ਕਰਿਆ ਕਰਦਾ ਹੈ। ਜਦ ਨਾਇਕ ਜਿੱਤ ਜਾਂਦਾ ਹੈ ਤਾਂ ਬਾਲ-ਪਾਠਕ ਆਪਣੀ ਜਿੱਤ ਸਮਝ ਕੇ ਬਹੁਤ ਖ਼ੁਸ਼ ਹੁੰਦਾ ਹੈ। ਇਉਂ ਬੱਚੇ ਨੂੰ ਅਨੰਦ ਵੀ ਆਉਂਦਾ ਹੈ ਅਤੇ ਅਚੇਤ ਹੀ ਆਪਣੇ ਦੁੱਖਾਂ ਤੋਂ ਮੁਕਤ ਹੋਣ ਦੀ ਜਾਚ ਸਿੱਖ ਕੇ ਦਲੇਰ ਹੋ ਜਾਇਆ ਕਰਦਾ ਹੈ। ਉਸ ਦੇ ਅੰਦਰ ਮੁਹਿੰਮ ਸਰ ਕਰਨ ਦੀ ਸ਼ਕਤੀ ਆ ਜਾਇਆ ਕਰਦੀ ਹੈ।

ਇਸ ਲਈ ਕਾਮਿਕਸ ਦੇ ਲਿਖਾਰੀ ਨੂੰ ਚਿੱਤਰਕਾਰ ਨਾਲੋਂ ਵੀ ਵਧੇਰੇ ਸੁਚੇਤ ਰਹਿਣਾ ਪੈਂਦਾ ਹੈ, ਕਿਉਂਕਿ ਲਿਖਾਰੀ ਨੇ ਕਹਾਣੀ ਦੀ ਸਾਮਗਰੀ ਅਤੇ ਨਾਟਕੀ ਪ੍ਰਸਥਿਤੀਆਂ ਚਿੱਤਰਕਾਰ ਨੂੰ ਦੇਣੀਆਂ ਹੁੰਦੀਆਂ ਹਨ।

ਇਸ ਵਿਚ ਕਹਾਣੀ ਬਿਆਨੀ ਜਾਂ ਸੁਣਾਈ ਨਹੀਂ ਜਾਂਦੀ, ਪੇਸ਼ ਕੀਤੀ ਜਾਂਦੀ ਹੈ। ਇਸ ਲਈ ਇਸ ਵਿਚ ਨਾਟਕੀ ਟੱਕਰ, ਨਾਟਕੀ ਲਟਕਾਓ, ਨਾਟਕੀ ਅਦਭੁੱਤਤਾ ਮੌਕਾ ਮੇਲ ਨਾਲ ਉਸਾਰਨੇ ਚਾਹੀਦੇ ਹਨ।

ਕਹਾਣੀ ਵਿਚ ਭਰਤੀ ਨਾ ਹੋਵੇ। ਪਾਤਰ ਨਿਖੇੜ ਕਲਾਤਮਕ ਹੋਵੇ। ਕਹਾਣੀ, ਪਾਤਰਾਂ ਅਤੇ ਪ੍ਰਸਥਿਤੀਆਂ ਦੇ ਚਿੱਤਰਾਂ ਦਾ ਪੂਰਨ ਸੁਮੇਲ ਹੋਵੇ।

ਪਾਠਕ ਨੂੰ ਕੀਲਣ ਦੀ ਸ਼ਕਤੀ ਕਾਮਿਕਸ ਦਾ ਸਭ ਤੋਂ ਉੱਤਮ ਲੱਛਣ ਹੈ। ਕਾਮਿਕਸ ਦੀ ਕਹਾਣੀ ਝੁਕਾਣੀਆਂ ਤੇ ਲੁਕੇ-ਜੁਗਤੀਆਂ ਨਾਲ ਉਸਰਨੀ ਚਾਹੀਦੀ ਹੈ। ਕਾਮਿਕਸ ਦੇ ਚਿੱਤਰਾਂ ਨਾਲ ਸ਼ਬਦ ਬਹੁਤ ਥੋੜ੍ਹੇ ਚਾਹੀਦੇ ਹਨ।

ਕਾਮਿਕਸ ਦੀ ਉਤਸੁਕਤਾ ਭਰਪੂਰ ਗੁੰਦਵੀਂ ਗਤੀਸ਼ੀਲ ਕਹਾਣੀ ਬੱਚਿਆਂ ਨੂੰ ਬਹੁਤ ਪ੍ਰਭਾਵਤ ਕਰਦੀ ਹੈ।

ਪਹਿਲਾਂ ਕਾਮਿਕਸ ਵਿਚ ਇਤਿਹਾਸਕ, ਅਰਧ-ਇਤਿਹਾਸਕ, ਮਿਥਿਹਾਸਕ, ਅਰਧ-ਮਿਥਿਹਾਸਕ, ਪੁਰਾਣ ਕਥਾਵਾਂ ਅਤੇ ਲੋਕ ਕਥਾਵਾਂ ਹੀ ਹੁੰਦੀਆਂ ਸਨ, ਪਰ ਅੱਜ ਕੱਲ੍ਹ ਸਿਧ ਨਾਵਲਾਂ ਦੀਆਂ ਕਹਾਣੀਆਂ, ਲੰਮੀਆਂ ਕਹਾਣੀਆਂ, ਮਹਾਂਕਾਵਿਵਾਂ ਦੇ ਆਧਾਰ ਅਤੇ ਕਾਢਾਂ ਦੇ ਆਧਾਰ ਉੱਤੇ ਵੀ ਕਾਮਿਕਸ ਲਿਖੇ ਜਾਂਦੇ ਹਨ।

ਸਭ ਤੋਂ ਪ੍ਰਸਿੱਧ ਅਤੇ ਪ੍ਰਭਾਵਸ਼ਾਲੀ ਕਾਮਿਕਸ 'ਆਰਚੀ' ਹੈ ਜਿਹੜਾ ਪਿਛਲੇ ਪੰਜਾਹ ਸਾਲਾਂ ਤੋਂ ਪਾਠਕ ਨੂੰ ਤ੍ਰਿਪਤ ਕਰਦਾ ਆ ਰਿਹਾ ਹੈ। ਇਸ ਦਾ ਲੇਖਕ ਮੁੱਖ ਪਾਤਰ ਨੂੰ ਘੇਰਨ ਵਾਲੀਆਂ ਪ੍ਰਸਥਿਤੀਆਂ ਨੂੰ ਸਮੇਂ ਦੇ ਹਾਣ ਦੀਆਂ ਰੱਖਦਾ ਹੈ।

ਭਾਰਤ ਵਿਚ ਪਹਿਲਾਂ ਅੰਗਰੇਜ਼ੀ ਕਾਮਿਕਸ ਦੇ ਅਨੁਵਾਦ ਹੀ ਛਪਦੇ ਸਨ। ਅੱਜ ਕੱਲ੍ਹ 'ਇੰਦਰਜਾਲ' ਅੰਗਰੇਜ਼ੀ, ਹਿੰਦੀ, ਉੜੀਆ, ਤਾਮਿਲ, ਤੇਲਗੂ, ਕਨੜਾ ਵਿਚ ਵੀ

ਛਪਦਾ ਹੈ। ਹਿੰਦੀ ਵਿਚ ਡਾਇਮੈਂਡ ਕਾਮਿਕਸ ਬਹੁਤ ਵਿਕਦਾ ਹੈ ਕਿਉਂਕਿ ਇਸ ਵਿਚ ਭੂਤਾਂ, ਚੁੜੇਲਾਂ ਦੀਆਂ ਕਹਾਣੀਆਂ ਹੁੰਦੀਆਂ ਹਨ। ਪਰ ਇਹ ਉੱਤਮ ਅਤੇ ਸਫਲ ਕਾਮਿਕਸ ਨਹੀਂ ਮੰਨੇ ਜਾ ਰਹੇ। 'ਅਮਰ ਚਿੱਤਰ ਕਥਾ' ਬੰਬਈ ਵਾਲਿਆਂ ਨੇ ਸਵਾ ਤਿੰਨ ਸੌ ਕਾਮਿਕਸ ਹਿੰਦੀ ਅਤੇ ਅੰਗਰੇਜ਼ੀ ਵਿਚ ਛਾਪੇ ਹਨ। ਇਹ ਵੀ ਸਫਲ ਕਲਾਤਮਕ ਕਾਮਿਕਸ ਨਹੀਂ ਹਨ। ਇਨ੍ਹਾਂ ਵਿਚ ਇਤਿਹਾਸਕ, ਮਿਥਿਹਾਸਕ, ਧਾਰਮਿਕ ਆਗੂਆਂ ਅਤੇ ਨਾਇਕਾਂ ਦੇ ਆਦਰਸ਼ਾਂ ਨੂੰ ਉਹਨਾਂ ਦੇ ਜੀਵਨ ਰਾਹੀਂ ਪ੍ਰਗਟਾਇਆ ਗਿਆ ਹੈ। ਇਹ ਕਾਮਿਕਸ ਬੱਚਿਆਂ ਨੂੰ ਆਪਣੇ ਵਿਰਸੇ ਤੋਂ ਤਾਂ ਜਾਣੂ ਕਰਾਉਂਦੇ ਹਨ, ਪਰ ਬੱਚਿਆਂ ਨੂੰ ਪੂਰੀ ਤਰ੍ਹਾਂ ਤ੍ਰਿਪਤ ਨਹੀਂ ਕਰਦੇ।

ਪੰਜਾਬੀ ਵਿਚ ਸਭ ਤੋਂ ਪਹਿਲਾ ਕਾਮਿਕਸ ਸੁੰਦਰੀ (ਫੁੱਲ) ਅਮਰ ਚਿੱਤਰ ਕਥਾ ਨੇ ਛਾਪਿਆ ਸੀ। ਇਹ ਭਾਈ ਵੀਰ ਸਿੰਘ ਦੇ ਨਾਵਲ ਉਤੇ ਆਧਾਰਤ ਹੈ। ਇਸ ਦੀ ਸਫਲਤਾ ਕਾਰਨ ਅਮਰ ਚਿੱਤਰ ਕਥਾ ਨੇ ਗੁਰੂ ਗੋਬਿੰਦ ਸਿੰਘ ਜੀ, ਗੁਰੂ ਨਾਨਕ ਦੇਵ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ, ਗੁਰੂ ਤੇਗ਼ ਬਹਾਦਰ ਜੀ, ਬੰਦਾ ਬਹਾਦਰ, ਹਰੀ ਸਿੰਘ ਨਲੂਆ, ਮਹਾਰਾਜਾ ਰਣਜੀਤ ਸਿੰਘ, ਬਿਧੀ ਚੰਦ, ਸਤਵੰਤ ਕੌਰ ਆਦਿ ਕਾਮਿਕਸ ਛਾਪੇ ਹਨ। ਸਿਵਾਏ ਸੁੰਦਰੀ ਦੇ ਇਹਨਾਂ ਦੇ ਚਿੱਤਰ ਅਭਿਨੈ-ਆਤਮਕ ਨਹੀਂ ਹਨ। ਸਥਿਤੀਆਂ ਨਾਟਕੀ ਨਹੀਂ ਹਨ। ਨਾਇਕ ਅਤੇ ਕਹਾਣੀਆਂ ਗਤੀਸ਼ੀਲ ਨਹੀਂ ਹਨ। ਇਨ੍ਹਾਂ ਨੇ ਕੋਈ ਨਵਾਂ ਨਾਇਕ ਨਹੀਂ ਸਿਰਜਿਆ, ਪੁਰਾਣੇ ਨਾਇਕਾਂ ਨੂੰ ਹੀ ਪੇਸ਼ ਕੀਤਾ ਹੈ।

ਕਾਮਿਕਸ ਬਾਲ-ਸਾਹਿਤ ਦੀ ਨਵੀਂ ਅਦਭੁੱਤ ਵੰਨਗੀ ਹੈ।

## ਅਭਿਆਸ

**1. ਦੱਸੋ**—1. ਆਰੰਭਕ ਆਦਮੀ ਕਿਹੋ ਜਿਹੇ ਵਾਤਾਵਰਣ ਵਿਚ ਘਿਰਿਆ ਹੋਇਆ ਸੀ ?

2. ਆਰੰਭ ਵਿਚ ਮਨੁੱਖ ਜਾਨਵਰਾਂ ਦੀ ਪਛਾਣ ਕਿਵੇਂ ਕਰਦਾ ਸੀ ?

3. ਆਰੰਭਕ ਆਦਮੀ ਪਸ਼ੂਆਂ ਦੀਆਂ ਪੈੜਾਂ ਤੋਂ ਕੀ ਪਛਾਣ ਲੈਂਦਾ ਸੀ ?

4. ਕਿਹੜੀ ਬਾਤ ਪੈੜਾਂ ਦੇ ਨਿਸ਼ਾਨਾਂ ਤੋਂ ਜਨਮੀ ਹੈ ?

5. ਕਾਰਟੂਨ ਦੇ ਕੀ ਅਰਥ ਹਨ ?

6. ਕਾਰਟੂਨ ਕਲਾ ਕਦ ਜਨਮੀ ਹੈ ?

7. ਚਾਰਲਸ ਐਡਮ ਨੇ ਕਿਹੜਾ ਕਾਰਟੂਨ ਬਣਾਇਆ ਸੀ ?

8. ਕਾਮਿਕਸ ਕਿਸ ਚੀਜ਼ ਤੋਂ ਜਨਮਿਆ ਹੈ ?

9. ਭਾਰਤ ਵਿਚ ਪਹਿਲਾ ਕਾਮਿਕਸ ਕਿਹੜਾ ਛਪਿਆ ਸੀ ?

10. ਪੰਜਾਬੀ ਵਿਚ ਪਹਿਲਾ ਕਾਮਿਕਸ ਕਿਹੜਾ ਛਪਿਆ ਸੀ ?

**2. ਵਾਕ ਪੂਰੇ ਕਰੋ :**

1. ਆਰੰਭ ਵਿਚ ਮਨੁੱਖ ਇਹਨਾਂ ਜਾਨਵਰਾਂ ਦੀ ਪਛਾਣ......
2. ਅੱਜ ਵੀ ਪੁਲਸ ਚੋਰ ਫੜਨ ਲਈ ਚੋਰ ਦੀ......
3. ਲਕੀਰਾਂ ਅਤੇ ਬਿੰਦੀਆਂ ਨੂੰ ਖ਼ਾਸ ਅਰਥ ਦੇ ਕੇ......
4. ਕਾਰਟੂਨ ਦਾ ਅਰਥ ਉਹ ਕਾਗਜ਼ ਹੈ ਜਿਸ ਉੱਤੇ......
5. ਅਦਭੁੱਤ ਕਾਰਟੂਨ ਵਿਚ ਅਜੀਬ ਅਦਭੁੱਤ......
6. ਕਾਰਟੂਨ ਥੋੜ੍ਹੇ ਨਾਲ ਸਾਰਨ ਵਾਲੀ......
7. ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਕਾਮਿਕਸ......
8. ਕਾਮਿਕਸ ਵਿਚ ਮੁੱਖ ਪਾਤਰ ਅਤੇ ਖ਼ਾਸ ਕਰ ਕੇ ਨਾਇਕ ਅਤੇ ਖਲਨਾਇਕ ਨੂੰ ਇਉਂ ਪੇਸ਼ ਕੀਤਾ ਜਾਂਦਾ ਹੈ ਕਿ......
9. ਕਾਮਿਕਸ ਬਾਲ-ਸਾਹਿਤ......
10. ਪਾਠਕ ਨੂੰ ਕੀਲਣ ਦੀ ਸ਼ਕਤੀ ਕਾਮਿਕਸ......

**3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

**ਸੁਰੱਖਿਆ, ਅੜਿੰਗ, ਪ੍ਰਗਟਾਉਣਾ, ਇਸ਼ਤਿਹਾਰ, ਮਹਿਸੂਸ, ਪੈੜਾਂ, ਰੁੱਚੀਆਂ, ਰਹੁ-ਰੀਤਾਂ, ਅਦਭੁੱਤ, ਲਾਲਚ, ਸਥਾਪਤ, ਨੁਕਤਾ ।**

**4. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਇਹਨਾਂ ਪੈੜਾਂ ਦੇ......ਸਮਝਣ ਦੀ ਪ੍ਰਤਿਭਾ ਤੋਂ ਜਨਮੀਆਂ । (ਨਿਸ਼ਾਨ, ਰੰਗ)
2. ਅੱਗੜ-ਦੁੱਗੜ ਲਕੀਰਾਂ ਨਾਲ ਬਣਾਏ ਚਿੱਤਰਾਂ ਤੋਂ......ਨੇ ਜਨਮ ਲਿਆ ਹੈ । (ਕਾਰਟੂਨ, ਕਾਮਿਕਸ)
3. ਕਾਮਿਕਸ ਬੱਚਿਆਂ ਨੂੰ......ਰਾਹੀਂ ਕਹਾਣੀ ਸੁਣਾਉਣ ਵਾਲੀ ਕਲਾ ਹੈ । (ਚਿੱਤਰਾਂ, ਲਕੀਰਾਂ)
4. ਅੱਜ ਕੱਲ੍ਹ ਕਾਰਟੂਨ......ਬਹੁਤ ਹਰਮਨ ਪਿਆਰੀ ਹੋ ਰਹੀ ਹੈ । (ਕਲਾ, ਸਾਹਿਤ)
5. ਕਲਾਤਮਕ ਕਾਰਟੂਨ ਵਿਚ ਡੂੰਘੀ......ਪ੍ਰਗਟ ਕੀਤੀ ਹੁੰਦੀ ਹੈ । (ਚੋਟ, ਗੱਲ)

**5. 'ਸਵੈ' ਅਗੇਤਰ ਲਾ ਕੇ ਸ਼ਬਦ ਬਣਾਓ :**

1. ਸੁਰੱਖਿਆ—
2. ਜੀਵਨੀ—

3. ਸੰਪੂਰਨਤਾ—
4. ਦੋਸ਼—
5. ਵਿਸ਼ਵਾਸ—
6. ਮਾਨ—
7. ਅਭਿਮਾਨ—

**6. 'ਤਾ' ਪਿਛੇਤਰ ਲਾ ਕੇ ਸ਼ਬਦ ਬਣਾਓ :**

1. ਮਿੱਤਰ—
2. ਸੁੰਦਰ—
3. ਮੂਰਖ—
4. ਸੰਖੇਪ —
5. ਅਰੋਗ —
6. ਨਿਰਲੇਪ—
7. ਬਿਹਬਲ—

**7. ਵਿਸ਼ੇਸ਼ਣ ਦੀਆਂ ਕਿਸਮਾਂ ਦੱਸੋ ।**

**8. ਉਦਾਹਰਣ ਵਾਂਗ ਹੋਰ ਸਮਾਸੀ ਸ਼ਬਦ ਬਣਾਓ :**

ਜਿਵੇਂ—ਨੈਣ-ਨਕਸ਼

**9. ਕਾਰਟੂਨ ਅਖ਼ਬਾਰ ਵਿੱਚੋਂ ਕੱਟ ਕੇ ਕਾਪੀ ਵਿਚ ਲਗਾਓ ।**

**10. ਪੜ੍ਹੇ ਕਾਮਿਕਸ ਬਾਰੇ ਪੰਜ ਵਾਕ ਲਿਖੋ ।**

□ □

## ਪਾਠ ਪੰਜੀਵਾਂ

# ਰੰਗਾਂ ਦੇ ਵਣਜਾਰੇ ਦੀ ਪੈੜ ਦੀ ਮਹਿਕ

ਮੈਂ ਸ: ਸੋਭਾ ਸਿੰਘ ਜੀ ਦੀ ਧਰਤ ਤਿਆਗਣ ਦੀ ਖ਼ਬਰ ਸੁਣ ਕੇ ਭੈ-ਭੀਤ ਹੋ ਗਿਆ। ਹੋਣੀਆਂ ਭਾਵੀਆਂ ਦੀ ਵਿਆਖਿਆ ਵਿਚ ਗੁਆਚ ਗਿਆ। ਕੁਝ ਚਿਰ ਮਗਰੋਂ ਸੰਭਲਿਆ। ਦੁਆਲਿਉਂ ਰੰਗਾਂ ਦੇ ਲਿਸ਼ਕਾਰੇ ਪਏ। ਰੰਗਾਂ ਦੇ ਲਿਸ਼ਕਾਰਿਆਂ ਵਿੱਚੋਂ ਸ: ਸੋਭਾ ਸਿੰਘ ਦਾ ਚਿਹਰਾ ਰੂਪ ਵਟਾ ਰਿਹਾ ਸੀ। ਕਈ ਚਿੱਤਰ ਉਸਾਰ ਰਿਹਾ ਸੀ। ਸਾਰੀ ਪ੍ਰਕਿਰਤੀ ਵਿੱਚੋਂ ਇਕ ਧੁਨੀ ਉੱਭਰ ਕੇ ਫੈਲ ਰਹੀ ਸੀ– 'ਮਹਿਕ ਸਦਾ ਕੱਚੇ ਭਾਂਡਿਆਂ ਵਿਚ ਸਾਂਭੀ ਨਹੀਂ ਜਾ ਸਕਦੀ। ਰੱਬੀ ਜੋਤ ਨੂੰ ਮਿੱਟੀ ਦੇ ਭਾਂਡੇ ਸਦਾ ਸਾਂਭ ਕੇ ਨਹੀਂ ਰੱਖ ਸਕਦੇ। ਉਦਾਸ ਨਾ ਹੋ, ਰੰਗਾਂ ਅਤੇ ਮਹਿਕ ਦੀ ਤਾਸੀਰ ਪਛਾਣ।'

ਮੈਂ ਆਲੇ-ਦੁਆਲੇ ਵੇਖਿਆ। ਮੈਨੂੰ ਉਹਨਾਂ ਪਲਾਂ ਦੀ ਪੈੜ ਦੀ ਮਹਿਕ ਨੇ ਗਲਵੱਕੜੀ ਪਾ ਲਈ, ਜਿਹੜੇ ਪਲ ਮੈਂ ਰੰਗਾਂ ਦੇ ਵਣਜਾਰੇ ਨਾਲ ਗੁਜ਼ਾਰੇ ਸਨ। ਪੈੜ ਦੀ ਮਹਿਕ ਨੇ ਮੈਨੂੰ ਨਸ਼ਿਆ ਦਿੱਤਾ। ਮੈਨੂੰ ਜੀਵਨ ਅਤੇ ਮੌਤ ਦਾ ਅਰਥ ਸਮਝਾ ਦਿੱਤਾ।

ਆਤਮਕ ਸਾਂਝ ਦੀ ਖੇਡ ਨਿਰਾਲੀ ਹੁੰਦੀ ਹੈ। ਇਹ ਅਸਲੀ ਹੁੰਦੀ ਹੈ। ਇਹ ਸਾਂਝੇ ਯਤਨਾਂ ਦਾ ਸਿੱਟਾ ਨਹੀਂ ਹੁੰਦੀ, ਆਤਮਾ ਦੀ ਪਛਾਣ ਹੁੰਦੀ ਹੈ। ਸ: ਸੋਭਾ ਸਿੰਘ ਜੀ ਨਾਲ ਮੇਰੀ ਸਾਂਝ ਕੋਈ ਚਾਲ੍ਹੀ ਸਾਲ ਪੁਰਾਣੀ ਹੈ ਅਤੇ ਇਹ ਪਹਿਲੀ ਮਿਲਣੀ ਨਾਲ ਹੀ ਸੰਪੂਰਨ ਹੋ ਗਈ ਸੀ। ਪਹਿਣੀ ਮਿਲਣੀ ਜਿਹੜੀ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਹੋਈ ਸੀ ਅਤੇ ਜਿਸ ਨੇ ਗਵਾਹੀ ਭਰੀ ਸੀ ਕਿ ਇਹ ਕਿਸੇ ਪਿਛਲੇ ਜਨਮ ਦੀ ਸਾਂਝ ਦੀ ਜੜ੍ਹ ਨਵੇਂ ਰੂਪ ਵਿਚ ਮੌਲੀ ਹੈ। ਅਸੀਂ ਪਹਿਲੀ ਮਿਲਣੀ ਸਮੇਂ ਹੀ ਇਕ ਦੂਜੇ ਦੀਆਂ ਸੋਚ-ਰੁਚੀਆਂ, ਸ਼ਿਲਪ-ਗੁਲਾਈਆਂ ਤੋਂ ਜਾਣੂ ਹੋ ਗਏ ਸਾਂ। ਦਿਲਾਂ ਵਿਚ ਇਕ ਦੂਜੇ ਦਾ ਚਿੱਤਰ ਬਣ ਗਿਆ ਸੀ। ਇਸ ਕਰ ਕੇ ਨਾ ਮੇਰੇ ਕੋਲ ਉਹਨਾਂ ਇਕੱਲਿਆਂ ਦੀ ਤਸਵੀਰ ਹੈ ਅਤੇ ਨਾ ਉਹਨਾਂ ਕੋਲ ਮੇਰੀ ਤਸਵੀਰ ਹੈ। ਹਾਂ ਮੇਰੇ ਕੋਲ 1983 ਦੀਆਂ ਤਸਵੀਰਾਂ ਹਨ ਜਦ ਉਹ ਮੇਰੇ ਅਭਿਨੰਦਨ ਗਰੰਥ ਸਮਾਗਮ ਦੇ ਮੁੱਖ ਪ੍ਰਾਹੁਣੇ ਸਨ।

ਜਦ ਉਹਨਾਂ ਨੇ ਅੰਧਰੇਟੇ ਕੋਠੀ ਬਣਾਈ ਸੀ ਤਾਂ ਮੈਂ ਉਹਨਾਂ ਦੇ ਆਦੇਸ਼ ਨਾਲ ਗੁਰਦਿਆਲ ਸਿੰਘ ਲਾਲੀ (ਜਲੰਧਰ ਡਵੀਜ਼ਨ ਦੇ ਟਾਊਨ ਪਲੈਨਰ ਅਤੇ ਮੇਰੇ ਪਿੰਡ ਦੇ ਵਸਨੀਕ, ਜਿਸ ਨੇ ਆਪਣਾ ਬਚਪਨ ਮੇਰੇ ਕੋਲ ਖ਼ਾਲਸਾ ਕਾਲਜ ਵਿਖੇ ਗੁਜ਼ਾਰਿਆ ਸੀ)

ਨਾਲ ਰਲ ਕੇ ਚਾਰ ਸੌ ਰੁਪਏ ਦੀ ਜ਼ਮੀਨ ਉੱਥੇ ਲਈ ਸੀ। ਇਹ ਪੰਜ ਸਾਲ ਮਗਰੋਂ ਵੇਚ ਦਿੱਤੀ ਸੀ।

ਮੈਨੂੰ ਉਹਨਾਂ ਨੇ ਆਪਣੀ ਜੀਵਨੀ ਛਪੀ ਕਿਤਾਬ ਵਾਂਗ ਪੜ੍ਹ ਕੇ ਸੁਣਾਈ ਸੀ ਅਤੇ ਸਮਕਾਲੀ ਉਤਰਾ-ਚੜ੍ਹਾਅ ਤੋਂ ਮੈਨੂੰ ਨਾਲੋ ਨਾਲ ਜਾਣੂ ਕਰਾਉਂਦੇ ਸਨ। ਉਹਨਾਂ ਨੇ ਮੈਨੂੰ ਆਪਣਾ ਜਨਮ ਸਥਾਨ ਸ੍ਰੀ ਹਰਿਗੋਬਿੰਦਪੁਰ ਵੀ ਵਿਖਾਇਆ ਸੀ। ਮੈਨੂੰ ਬਿਆਸ ਦਾ ਉਹ ਕੰਢਾ ਵੀ ਵਿਖਾਇਆ ਜਿਥੇ ਆਪ ਨੇ ਆਪਣੇ ਬਹੁਤ ਕਠੋਰ ਬਾਪ ਦੀ ਮਾਰ ਤੋਂ ਤੰਗ ਆ ਕੇ ਆਤਮਘਾਤ ਕਰਨ ਲਈ ਦਰਿਆ ਵਿਚ ਛਾਲ ਮਾਰੀ ਸੀ।

ਇਹ ਘਟਨਾ ਸ: ਸੋਭਾ ਸਿੰਘ ਨੇ ਇਉਂ ਬਿਆਨ ਕੀਤੀ ਸੀ—'ਗੁਰਦਿਆਲ ਸਿੰਘ! ਇਕ ਦਿਨ ਮੇਰੇ ਬਾਪ ਨੇ ਮੈਨੂੰ ਬਹੁਤ ਕੁੱਟਿਆ। ਮੇਰੇ ਬਾਪ ਨੇ ਮੇਰੀਆਂ ਹੱਡੀਆਂ ਭੰਨ ਸੁੱਟੀਆਂ, ਭਾਵੇਂ ਮੈਂ ਚੀਕਾਂ ਮਾਰਦਾ ਰਿਹਾ। ਉਹਨਾਂ ਨੂੰ ਇਹ ਗੁੱਸਾ ਸੀ ਕਿ ਮੈਂ ਤਸਵੀਰਾਂ ਕਿਉਂ ਬਣਾਉਂਦਾ ਹਾਂ।'

ਮੈਂ ਇਸ ਕੰਢੇ ਦੀ ਗਰਮ ਰੇਤ ਵਿਚ ਧੁੱਪੇ ਜੂਨ ਦੇ ਮਹੀਨੇ ਬਹੁਤ ਤੇਜ਼ ਦੌੜ ਲਾਈ ਅਤੇ ਫੇਰ ਦਰਿਆ ਦੇ ਠੰਢੇ ਪਾਣੀ ਵਿਚ ਛਾਲ ਮਾਰ ਦਿੱਤੀ। ਮੇਰਾ ਖ਼ਿਆਲ ਸੀ ਮੈਂ ਗਰਮ ਸਰਦ ਹੋ ਕੇ ਮਰ ਜਾਵਾਂਗਾ, ਪਰ ਇਕ ਬਹੁਤ ਉੱਚੀ ਛੱਲ ਆਈ। ਉਸ ਨੇ ਮੈਨੂੰ ਕੰਢੇ ਉੱਤੇ ਪਾਣੀ ਤੋਂ ਬਾਹਰ ਸੁੱਟ ਦਿੱਤਾ। ਮੈਂ ਬਚ ਗਿਆ। ਮੈਨੂੰ ਬਹੁਤ ਭੁੱਖ ਲੱਗੀ ਹੋਈ ਸੀ। ਮੈਂ ਦਰਿਆ ਦੇ ਕੰਢੇ ਤੋਂ ਸੰਘਾੜੇ ਪੁੱਟ ਕੇ ਖਾਧੇ।'

ਮੈਂ ਕਿਹਾ, 'ਦਰਿਆ ਆਪ ਦੀ ਪ੍ਰਤਿਭਾ ਨੂੰ ਸਮਝਦਾ ਸੀ। ਦਰਿਆ ਦੀਆਂ ਛੱਲਾਂ ਨੇ ਤੁਹਾਨੂੰ ਉਂਜ ਹੀ ਚੁੱਕ ਕੇ ਬਾਹਰ ਸੁੱਟ ਦਿੱਤਾ, ਜਿਵੇਂ ਬਿਆਸ ਦਰਿਆ ਨੇ ਬਿਆਸ ਰਿਸ਼ੀ ਨੂੰ ਚੁੱਕ ਕੇ ਬਾਹਰ ਸੁੱਟ ਦਿੱਤਾ ਸੀ, ਜਿਸ ਨੇ ਆਪਣੇ ਪੁੱਤਰਾਂ ਦੇ ਵਿਯੋਗ ਵਿਚ ਆਤਮਘਾਤ ਕਰਨ ਲਈ ਦਰਿਆ ਵਿਚ ਛਾਲ ਮਾਰੀ ਸੀ। ਮਨੁੱਖ ਨਾਲੋਂ ਪ੍ਰਕਿਰਤਕ ਸ਼ਕਤੀਆਂ ਚੰਗੀ ਆਤਮਾ ਨੂੰ ਵਧੇਰੇ ਪਛਾਣਦੀਆਂ ਹਨ।' ਮੇਰੀ ਇਹ ਗੱਲ ਸੁਣ ਕੇ ਉਹ ਬਹੁਤ ਖ਼ੁਸ਼ ਹੋਏ। ਇਉਂ ਸਾਡੀਆਂ ਆਤਮਾਵਾਂ ਨੇ ਇਕ ਦੂਜੇ ਦੇ ਰੰਗਾਂ ਨੂੰ ਪਛਾਣ ਲਿਆ ਸੀ। ਇਸ ਲਈ ਸਰੀਰਕ ਤੌਰ ਉੱਤੇ ਇਕ ਦੂਜੇ ਨੂੰ ਮਿਲਣ ਤੋਂ ਬਿਨਾਂ ਵੀ ਅਸੀਂ ਇਕੱਠੇ ਰਿਹਾ ਕਰਦੇ ਸਾਂ।

1956 ਦੀ ਗੱਲ ਹੈ। ਮੈਂ ਸ: ਸੋਭਾ ਸਿੰਘ ਨੂੰ ਅੰਧਰੇਟੇ ਮਿਲਣ ਗਿਆ। ਉਹਨਾਂ ਦੀ ਕੋਠੀ ਸੜਕ ਦੀ ਨੁੱਕਰ ਉੱਤੇ ਹੈ, ਭਾਵੇਂ ਦੋਹੀਂ ਪਾਸੀਂ ਸੜਕ ਲੱਗਦੀ ਹੈ। ਕੋਠੀ ਦੇ ਨਾਲ ਦੀ ਸੜਕ ਤੋਂ ਜਾ ਕੇ ਫੇਰ ਗੇਟ ਵੱਲ ਆਉਣਾ ਪੈਂਦਾ ਹੈ। ਪਹਿਲੀ ਸੜਕ ਵੱਲ ਕੋਠੀ ਦੀਆਂ ਬਾਰੀਆਂ ਹਨ ਜੋ ਖੁੱਲ੍ਹੀਆਂ ਸਨ। ਉਹਨਾਂ ਨੇ ਮੈਨੂੰ ਅੰਦਰੋਂ ਹੀ ਵੇਖ ਲਿਆ। ਜਦ ਮੈਂ ਗੇਟ 'ਤੇ ਪੁੱਜਾ ਤਾਂ ਉਹ ਮੇਰੇ ਸਵਾਗਤ ਲਈ ਗੇਟ ਉੱਤੇ ਆ ਚੁੱਕੇ ਸਨ। ਬਹੁਤ ਪਿਆਰ ਨਾਲ ਗਲਵੱਕੜੀ ਪਾ ਕੇ ਮਿਲੇ ਅਤੇ ਕਹਿਣ ਲੱਗੇ, 'ਤੂੰ ਆਪਣੇ ਆਉਣ ਦੀ ਖ਼ਬਰ ਕਿਉਂ ਨਾ ਦਿੱਤੀ?' ਮੈਂ ਨਿਮਰਤਾ ਨਾਲ ਕਿਹਾ, 'ਜੀ ਮੈਂ ਆਪਣੇ ਆਉਣ ਬਾਰੇ ਇਸ ਕਰ ਕੇ ਨਹੀਂ ਸੀ ਲਿਖਿਆ ਕਿ ਜੇ ਮੈਂ ਨਾ ਆ ਸਕਿਆ ਜਾਂ ਪੱਛੜ

ਕੇ ਪੁੱਜਾ ਤਾਂ ਆਪ ਜੀ ਨੂੰ ਉਡੀਕਣਾ ਪਵੇਗਾ।'

ਉਹਨਾਂ ਦੀ ਗਲਵੱਕੜੀ ਢਿੱਲੀ ਪੈ ਗਈ। ਉਹਨਾਂ ਦੀਆਂ ਅੱਖਾਂ ਪਿਆਰ-ਜਲ ਨਾਲ ਗਿੱਲੀਆਂ ਹੋ ਗਈਆਂ। ਉਹ ਲਾਡ ਵਿਚ ਭਰੇ ਗਲੇ ਨਾਲ ਕਹਿਣ ਲੱਗੇ, 'ਤੂੰ ਸਾਨੂੰ ਆਪਣੀ ਉਡੀਕ ਵਿਚ ਨਾ ਰੱਖ ਕੇ ਸਿਮਰਨ ਤੋਂ ਵਾਂਝਿਆਂ ਰੱਖਿਆ ਹੈ। ਤੈਨੂੰ ਉਡੀਕਣਾ ਸਿਮਰਨ ਏ। ਤੂੰ ਦੋਸ਼ੀ ਏਂ। ਤੂੰ ਸਾਡਾ ਹੱਕ ਖੋਹਿਆ ਹੈ।'

ਮੈਂ ਅਰਧ-ਬੇਹੋਸ਼ ਹੋ ਕੇ ਉਹਨਾਂ ਦੇ ਚਰਨਾਂ ਉੱਤੇ ਡਿੱਗ ਪਿਆ ਅਤੇ ਉਹਨਾਂ ਨੇ ਚੁੱਕ ਕੇ ਆਪਣੇ ਗਲੇ ਲਾ ਲਿਆ।

ਮੈਂ ਇਉਂ ਮਹਿਸੂਸ ਕੀਤਾ ਜਿਵੇਂ ਮੇਰੀ ਆਤਮਾ ਧੋਤੀ ਗਈ ਹੋਵੇ। ਮੈਂ ਇਕ ਤੋਂ ਅਨੇਕ ਹੋ ਗਿਆ ਹੋਵਾਂ। ਮੇਰੇ ਅੰਦਰ ਸਭ ਰੰਗ ਸਮੋ ਗਏ ਹੋਣ ਅਤੇ ਅੰਦਰ ਨਿਰਾ ਚਿੱਟਾ ਪ੍ਰਕਾਸ਼ ਫੈਲ ਗਿਆ ਹੋਵੇ।

ਸ: ਸੋਭਾ ਸਿੰਘ ਜੀ 1958 ਵਿਚ ਮੇਰੇ ਕੁਆਟਰ ਨੰ: 16 (ਖ਼ਾਲਸਾ ਕਾਲਜ ਅੰਮ੍ਰਿਤਸਰ) ਵਿਚ ਮੈਨੂੰ ਮਿਲਣ ਆਏ। ਮੇਰੇ ਇਕ ਪਰਮ ਮਿੱਤਰ ਸ:-ਕਪੂਰ ਸਿੰਘ ਜੀ ਸਗੂ ਮੈਨੂੰ ਬਹੁਤ ਵਧੀਆ ਰਾਂਗਲਾ ਚਰਖਾ ਭੇਂਟ ਕਰ ਗਏ ਸਨ। ਇਹ ਚਰਖਾ ਜੰਡੂਸਿੰਘਾ ਜ਼ਿਲ੍ਹਾ ਜਲੰਧਰ ਦਾ ਬਣਿਆ ਹੋਇਆ ਹੈ। ਇੱਥੇ ਸਾਰੇ ਪੰਜਾਬ ਵਿੱਚੋਂ ਬਹੁਤ ਵਧੀਆ ਚਰਖੇ ਬਣਿਆ ਕਰਦੇ ਸਨ। ਇਹ ਚਰਖਾ ਉਸੇ ਰੂਪ ਵਿਚ ਮੇਰੇ ਕੋਲ ਹੈ। ਇਹ ਕਲਾ ਦਾ ਇਕ ਸੁੰਦਰ ਨਮੂਨਾ ਹੈ। ਸ: ਸੋਭਾ ਸਿੰਘ ਜੀ ਜਦ ਅੰਦਰ ਗਏ ਤਾਂ ਇਹ ਚਰਖਾ ਸਾਹਮਣੇ ਪਿਆ ਸੀ। ਚਰਖੇ ਦੇ ਦਰਸ਼ਨ ਕਰ ਕੇ ਉਹ ਉੱਥੇ ਹੀ ਚਰਖੇ ਦੇ ਸਾਹਮਣੇ ਖੜੇ ਹੋ ਗਏ। ਉਹ ਚਰਖੇ ਵੱਲ ਵੇਖਦੇ ਵੇਖਦੇ ਪਹਿਲਾਂ ਸਮਾਧੀ ਦੀ ਅਵਸਥਾ ਵਿਚ ਆ ਗਏ। ਫੇਰ ਅੱਖਾਂ ਵਿਚ ਚਮਕ ਆ ਗਈ। ਉਹ ਚਰਖੇ ਵੱਲ ਬੜੇ ਧਿਆਨ ਨਾਲ ਵੇਖਣ ਲੱਗ ਪਏ ਜਿਵੇਂ ਚਰਖਾ ਸਾਰੇ ਪੰਜਾਬ ਦੇ ਇਤਿਹਾਸ ਦੀ ਕਿਤਾਬ ਹੋਵੇ ਅਤੇ ਉਹ ਪੜ੍ਹ ਰਹੇ ਹੋਣ। ਉਨ੍ਹਾਂ ਨੂੰ ਇਸ ਚਰਖੇ ਦੀਆਂ ਗੁਲਾਈਆਂ ਵਿੱਚੋਂ ਅਜਿਹੇ ਅਦਭੁੱਤ ਨਜ਼ਾਰੇ ਦਿੱਸੇ ਸਨ, ਜਿਵੇਂ ਭਾਈ ਲਹਿਣਾ ਜੀ ਨੂੰ ਇਕ ਗ਼ਰੀਬ ਕਿਰਤੀ ਵੱਲੋਂ ਗੁਰੂ ਨਾਨਕ ਦੇਵ ਜੀ ਨੂੰ ਭੇਂਟ ਕੀਤੇ ਇਕ ਪੈਸੇ ਵਿੱਚੋਂ ਦਿੱਸੇ ਸਨ, ਜਿਹੜਾ ਪੈਸਾ ਸ੍ਰੀਚੰਦ ਨੂੰ ਕੇਵਲ ਤਾਂਬੇ ਦਾ ਪੈਸਾ ਦਿੱਸਿਆ ਸੀ।

ਸ: ਸੋਭਾ ਸਿੰਘ ਜੀ ਨੇ ਕਿਹਾ, 'ਫੁੱਲ ਜੀ! ਮੈਨੂੰ ਇਸ ਚਰਖੇ ਵਿੱਚੋਂ ਸਾਰਾ ਪੰਜਾਬ ਵਿਖਾਈ ਦੇ ਰਿਹਾ ਹੈ। ਵਿਸ਼ਕਰਮਾ ਦੀ ਸ਼ਿਲਪ-ਰੰਗੀਨੀ ਵਿਖਾਈ ਦੇ ਰਹੀ ਹੈ, ਜਿਸ ਨੇ ਠੋਸ ਕੁਦਰਤੀ ਸਮੱਗਰੀ ਲੈ ਕੇ ਨਵਾਂ ਬ੍ਰਹਿਮੰਡ ਸਿਰਜਿਆ। ਰੰਗਾਂ, ਬੁਰਸ਼ਾਂ, ਛੈਣੀਆਂ, ਤੇਸੇ ਅਤੇ ਖਰਾਦ ਦੀ ਸਹਾਇਤਾ ਨਾਲ ਦੁਨੀਆਂ ਦੀ ਨਿਰਾਲੀ ਰੰਗੀਨੀ ਸਿਰਜੀ ਹੈ। ਮੈਨੂੰ ਇਸ ਚਰਖੇ ਵਿੱਚੋਂ ਸੁੰਦਰ ਪੰਜਾਬੀ ਮੁਟਿਆਰ ਦੇ ਚਾਅ ਲਿਸ਼ਕਾਰੇ ਮਾਰਦੇ ਵਿਖਾਈ ਦਿੰਦੇ ਹਨ। ਮੇਰੀ ਮਾਂ ਅਤੇ ਮਨੁੱਖਤਾ ਦੀ ਮਾਂ ਕੱਤਦੀ ਵਿਖਾਈ ਦਿੰਦੀ ਹੈ।

ਉਹ ਬਹੁਤ ਵਾਰੀ ਆਪਣਾ ਨਵਾਂ ਬਣਾਇਆ ਚਿੱਤਰ ਮੈਨੂੰ ਵਿਖਾ ਕੇ ਉਸ ਬਾਰੇ

ਮੇਰੀ ਰਾਇ ਲਿਆ ਕਰਦੇ ਸਨ। ਉਹ ਦਸ ਜੂਨ 1985 ਨੂੰ ਅੰਮ੍ਰਿਤਸਰ ਡਾ: ਦਿਲਜੀਤ ਸਿੰਘ ਕੋਲੋਂ ਆਪਣੀ ਅੱਖ ਦਾ ਅਪਰੇਸ਼ਨ ਕਰਾਉਣ ਆਏ। ਉਹ ਡਾ: ਮਨਚੰਦੇ ਕੋਲ ਠਹਿਰੇ ਹੋਏ ਸਨ। ਮੈਂ ਉਨ੍ਹਾਂ ਦੀ ਚਿੱਠੀ ਅਨੁਸਾਰ ਡਾ: ਮਨਚੰਦੇ ਦੀ ਕੋਠੀ ਪੁੱਜ ਗਿਆ।

ਉੱਥੇ ਉਨ੍ਹਾਂ ਨੇ ਮੈਨੂੰ ਨਵੀਂ ਬਣਾਈ ਤਸਵੀਰ ਵਿਖਾਈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਵੱਡੀ ਤਸਵੀਰ ਤਾਂ ਉਹੋ ਹੀ ਸੀ, ਜਿਹੜੀ ਉਨ੍ਹਾਂ ਨੇ ਪਹਿਲਾਂ ਵੱਖਰੀ ਬਣਾਈ ਹੋਈ ਹੈ। ਇਸ ਦੇ ਹੇਠਾਂ ਮੱਧਮ ਰੰਗਾਂ ਨਾਲ ਉਹ ਝਾਕੀ ਚਿੱਤਰੀ ਹੋਈ ਹੈ ਜਿਸ ਵਿਚ ਗੁਰੂ ਸਾਹਿਬ ਨੰਗੀ ਕਿਰਪਾਨ ਲਈ ਖੜੋਤੇ ਹਨ ਅਤੇ ਭਰੇ ਦਰਬਾਰ ਵਿਚ ਸੀਸ ਮੰਗ ਰਹੇ ਹਨ। ਉਨ੍ਹਾਂ ਦੇ ਸਾਹਮਣੇ ਇਕ ਸਿੱਖ ਆਪਣੇ ਹੱਥਾਂ ਵਿਚ ਸੀਸ ਲੈ ਕੇ ਝੁਕਿਆ ਹੋਇਆ ਹੈ। ਉਸ ਦੇ ਪਿੱਛੇ ਇਕ ਹੋਰ ਸਿੱਖ ਹੱਥ ਜੋੜੀ ਅਤੇ ਸੀਸ ਝੁਕਾਈ ਖੜੋਤਾ ਹੈ। ਹੱਥ ਵਿਚਲੇ ਸੀਸ, ਸਿੰਘ ਦੇ ਸਿਰ ਅਤੇ ਪਿਛਲੇ ਸਿੱਖ ਦੇ ਸਿਰ ਦੀ ਬਹੁਤ ਕਲਾਤਮਕ ਅਨੁਪਾਤ ਹੈ। ਤਿੰਨੇ ਸਿਰ ਅਜੀਬ ਸੇਧ ਵਿਚ ਹਨ। ਸਿਰ ਹੇਠੋਂ ਉੱਤੇ ਜਾਣ ਵਾਲੀ ਐਸੀ ਲਕੀਰ ਵਿਚ ਹਨ ਜੋ ਕਿਰਪਾਨ ਦੇ ਸਮਾਨ ਅੰਤਰਤਾ ਅਦਭੁੱਤ ਰਸ ਪੈਦਾ ਕਰਦੀ ਹੈ।

ਇਉਂ ਗੁਰੂ ਸਾਹਿਬ, ਉਨ੍ਹਾਂ ਦੀ ਕਿਰਪਾਨ ਅਤੇ ਤਿੰਨੇ ਸਿਰ ਸਮੁੱਚੇ ਇਨਕਲਾਬੀ ਕਰਮ ਦੀ ਕਹਾਣੀ ਪਾ ਰਹੇ ਹਨ। ਇਨ੍ਹਾਂ ਵਿਚ ਅਜੀਬ ਰੰਗਾਂ ਦਾ ਸੰਗੀਤ ਹੈ।

ਤਸਵੀਰ ਦ ਸੱਜੇ ਪਾਸੇ ਬਹੁਤ ਸਾਰਾ ਗੂਹੜਾ ਚਮਕੀਲਾ ਕਾਲਾ ਰੰਗ ਲਾਇਆ ਹੋਇਆ ਹੈ ਜੋ ਗੁਰੂ ਸਾਹਿਬ ਦੀ ਤਸਵੀਰ ਦੇ ਸਿਰ ਤਕ ਜਾਂਦਾ ਹੈ।

ਤਸਵੀਰ ਦੇ ਖੱਬੇ ਪਾਸੇ ਚਮਕਦੇ ਲਾਲ, ਗੁਲਾਬੀ, ਪੀਲੇ, ਸੰਗਤਰੀ, ਜਾਮਨੀ ਅਤੇ ਹਰੇ ਰੰਗ ਦੇ ਛਿੱਟੇ ਮਾਰੇ ਹੋਏ ਹਨ ਜੋ ਬਹੁਤ ਚਮਕਦੇ ਹਨ। ਖਿੜੇ ਫੁੱਲ ਜਾਪਦੇ ਹਨ ਅਤੇ ਬਹੁਤ ਪਿਆਰੇ ਲੱਗਦੇ ਹਨ। ਮੈਂ ਤਸਵੀਰ ਦੇ ਗੂਹੜੇ ਕਾਲੇ ਰੰਗ ਅਤੇ ਖਿੜ ਫੁੱਲਾਂ ਵਰਗੇ ਰੰਗਾਂ ਨੂੰ ਵੇਖ ਕੇ ਕਿਹਾ, 'ਸਰਦਾਰ ਜੀ! ਇਹ ਤਸਵੀਰ ਬਹੁਤ ਡੂੰਘੀਆਂ ਰਮਜ਼ਾਂ ਨਾਲ ਇਕ ਅਰੋਗ ਅਤੇ ਅਮਰ ਕਹਾਣੀ ਪਾ ਰਹੀ ਹੈ। ਇਹ ਤਸਵੀਰ ਸਮਝਾ ਰਹੀ ਹੈ ਕਿ ਜਦ ਤੀਕ ਪੰਜਾਬੀ ਆਪਣਾ ਸੀਸ ਤਲੀ ਉੱਤੇ ਰੱਖ ਕੇ ਕੁਰਬਾਨੀ ਦੇਣ ਲਈ ਨਹੀਂ ਨਿਤਰਨਗੇ, ਓਦੋਂ ਤੀਕ ਸਮੇਂ ਦੀ ਕਾਲਖ, ਜਬਰ, ਜ਼ੁਲਮ ਅਤੇ ਅਨਿਆਇ ਦੀ ਕਾਲਖ ਦੂਰ ਨਹੀਂ ਹੋ ਸਕਦੀ। ਦੇਸ਼ ਵਿਚ ਫੁੱਲਾਂ ਵਰਗੀ ਟਹਿਕਦੀ ਖ਼ੁਸ਼ਹਾਲੀ ਨਹੀਂ ਆ ਸਕਦੀ। ਦੇਸ਼ ਵਿਚ ਪੂਰਨ ਸੁਤੰਤਰਤਾ ਨਹੀਂ ਆ ਸਕਦੀ।'

ਇਹ ਵਿਆਖਿਆ ਸੁਣ ਕੇ ਸ: ਸੋਭਾ ਸਿੰਘ ਜੀ ਬਹੁਤ ਖ਼ੁਸ਼ ਹੋਏ ਅਤੇ ਮੈਨੂੰ ਅੰਧਰੇਟੇ ਪੁੱਜ ਕੇ ਨਵੀਆਂ ਬਣਾਈਆਂ ਤਸਵੀਰਾਂ ਦੀ ਵਿਆਖਿਆ ਕਰਨ ਲਈ ਕਿਹਾ। ਮੈਂ ਆਪਣੀ ਸਿਹਤ ਅਤੇ ਲੰਡਨ ਫੇਰੀ ਕਾਰਨ ਅੰਧਰੇਟੇ ਨਾ ਪੁੱਜ ਸਕਿਆ, ਜਿਸ ਦਾ ਮੈਨੂੰ ਅੱਜ ਤੀਕ ਬੜਾ ਅਫ਼ਸੋਸ ਹੈ।

(ਪੇਂਟਰ ਆਫ਼ ਦੀ ਡੀਵਾਈਨ ਸੋਭਾ ਸਿੰਘ ਵਿੱਚੋਂ)

# ਅਭਿਆਸ

**1. ਦੱਸੋ**—1. ਕਾਹਦੀ ਖ਼ਬਰ ਸੁਣ ਕੇ ਲਿਖਾਰੀ ਭੈ-ਭੀਤ ਹੋ ਗਿਆ ?

2. ਸਾਰੀ ਪ੍ਰਕਿਰਤੀ ਵਿੱਚੋਂ ਕਿਹੜੀ ਧੁੰਨੀ ਵੇਲ ਰਹੀ ਸੀ ?

3. ਸ: ਸੋਭਾ ਸਿੰਘ ਨਾਲ ਲਿਖਾਰੀ ਦੀ ਪਹਿਲੀ ਮਿਲਣੀ ਕਦੋਂ ਹੋਈ ਸੀ ?

4. ਸ: ਸੋਭਾ ਸਿੰਘ ਦੀ ਕੋਠੀ ਕਿੱਥੇ ਹੈ ?

5. ਸ: ਸੋਭਾ ਸਿੰਘ ਦਾ ਜਨਮ ਸਥਾਨ ਕਿਹੜਾ ਹੈ ?

6. ਸ: ਸੋਭਾ ਸਿੰਘ ਨੇ ਦਰਿਆ ਵਿਚ ਕਿਉਂ ਛਾਲ ਮਾਰੀ ਸੀ ?

7. ਕਿਸ ਚੀਜ਼ ਨੇ ਸੋਭਾ ਸਿੰਘ ਨੂੰ ਡੁੱਬ ਕੇ ਮਰਨ ਨਾ ਦਿੱਤਾ ?

8. ਬਿਆਸ ਦਰਿਆ ਦੀਆਂ ਛੱਲਾਂ ਨੇ ਕਿਸ ਰਿਸ਼ੀ ਨੂੰ ਡੁੱਬਣ ਨਹੀਂ ਸੀ ਦਿੱਤਾ ?

9. ਸ: ਸੋਭਾ ਸਿੰਘ ਨੇ ਗਿੱਲੀਆਂ ਅੱਖਾਂ ਕਰ ਕੇ ਲਿਖਾਰੀ ਨੂੰ ਕੀ ਕਿਹਾ ?

10. ਕਿਹੜੀ ਚੀਜ਼ ਵੇਖ ਕੇ ਸ: ਸੋਭਾ ਸਿੰਘ ਸਮਾਧੀ ਵਿਚ ਆ ਗਏ ?

11. ਰਾਂਗਲਾ ਚਰਖਾ ਕਿਸ ਨੇ ਕਿਸ ਨੂੰ ਭੇਂਟ ਕੀਤਾ ਸੀ ਅਤੇ ਕਿੱਥੋਂ ਦਾ ਬਣਿਆ ਹੋਇਆ ਸੀ ?

12. ਕਿਹੜੀ ਤਸਵੀਰ ਦੇ ਕਿਹੜੇ ਰੰਗਾਂ ਦੀ ਲਿਖਾਰੀ ਨੇ ਵਿਆਖਿਆ ਕੀਤੀ ?

**2. ਹੇਠ ਲਿਖੇ ਵਾਕ ਪੂਰੇ ਕਰੋ :**

1. ਰੱਬੀ ਜੋਤ ਮਿੱਟੀ ਦੇ ਭਾਂਡਿਆਂ ਵਿਚ......
2. ਸ: ਸੋਭਾ ਸਿੰਘ ਜੀ ਨਾਲ ਮੇਰੀ ਸਾਂਝ......
3. ਮੈਨੂੰ ਬਿਆਸ ਦਾ ਉਹ ਕੰਢਾ ਵੀ ਵਿਖਾਇਆ......
4. ਇਹ ਗ਼ੁੱਸਾ ਸੀ ਕਿ ਮੈਂ......
5. ਇਉਂ ਸਾਡੀਆਂ ਆਤਮਾਵਾਂ ਨੇ ਇਕ ਦੂਜੇ......
6. ਤੂੰ ਸਾਨੂੰ ਆਪਣੀ ਉਡੀਕ ਵਿਚ ਨਾ ਰੱਖ ਕੇ......
7. ਮੇਰੇ ਅੰਦਰ ਸਭ ਰੰਗ ਸਮੋ ਗਏ......।
8. ਚਰਖੇ ਦੇ ਦਰਸ਼ਨ ਕਰ ਕੇ ਉਹ ਉੱਥੇ ਹੀ......।
9. ਮੇਰੀ ਮਾਂ ਅਤੇ ਮਨੁੱਖਤਾ ਦੀ ਮਾਂ......।
10. ਇਹ ਤਸਵੀਰ ਬਹੁਤ ਡੂੰਘੀਆਂ ਰਮਜ਼ਾਂ ਨਾਲ......।

**3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਦੇਸ਼ ਵਿਚ......ਵਰਗੀ ਟਹਿਕਦੀ ਖ਼ੁਸ਼ਹਾਲੀ ਨਹੀਂ ਆ ਸਕਦੀ । (ਫੁੱਲਾਂ, ਖ਼ੁਸਬੂਆਂ)
2. ਰੱਬੀ ਜੋਤ ਨੂੰ......ਦੇ ਭਾਂਡੇ ਸਦਾ ਸਾਂਭ ਕੇ ਨਹੀਂ ਰੱਖ ਸਕਦੇ । (ਮਿੱਟੀ, ਲੋਹੇ)
3. ਆਪਣੇ ਬਹੁਤ ਕਠੋਰ......ਦੀ ਮਾਰ ਤੋਂ ਤੰਗ ਆ ਕੇ ਆਤਮਘਾਤ ਕਰਨ ਲਈ ਦਰਿਆ ਵਿਚ ਛਾਲ ਮਾਰੀ ਸੀ । (ਬਾਪ, ਭਰਾ)
4. ਮੈਂ ਇਉਂ ਮਹਿਸੂਸ ਕੀਤਾ ਜਿਵੇਂ ਮੇਰੀ......ਧੋਤੀ ਗਈ ਹੋਵੇ । (ਆਤਮਾ, ਰੂਹ)
5. ਉਨ੍ਹਾਂ ਦੇ ਅੱਗੇ ਇਕ ਸਿੱਖ ਆਪਣੇ ਹੱਥਾਂ ਵਿਚ......ਲੈ ਕੇ ਝੁਕਿਆ ਹੋਇਆ ਸੀ । (ਸੀਸ, ਸਿਰ)
6. ਦੇਸ਼ ਵਿਚ ਪੂਰਨ......ਨਹੀਂ ਆ ਸਕਦੀ । (ਸੁਤੰਤਰਤਾ, ਖ਼ੁਸ਼ਹਾਲੀ)

**4. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਗੁਆਚ, ਉਸਾਰ, ਸੰਪੂਰਨ, ਗੁਲਾਈਆਂ, ਸਥਾਨ, ਨਿਮਰਤਾ, ਅਨੇਕ, ਸਿਮਰਨ, ਗਲਵਕੜੀ, ਨਿਰਾਲੀ, ਲਿਸ਼ਕਾਰੇ, ਤਿਆਗਣ ।

**5. ਕਿਰਿਆ ਦੀਆਂ ਕਿਸਮਾਂ ਦੱਸੋ ਅਤੇ ਇਨ੍ਹਾਂ ਕਿਰਿਆਵਾਂ ਦੇ ਨਾਂਵ ਬਣਾਓ :**

1. ਤਿਆਗਣਾ—
2. ਵੇਚਣਾ—
3. ਸਮਝਣਾ—
4. ਸ਼ਿੰਗਾਰਨਾ—
5. ਪਹੁੰਚਣਾ—
6. ਠਹਿਰਨਾ—
7. ਕਤਣਾ—
8. ਲਿਖਣਾ—
9. ਚਿਤਰਨਾ—
10. ਵਿਛਣਾ—

**6. ਹੇਠ ਦਿੱਤੇ ਵਿਸ਼ੇਸ਼ਣਾਂ ਤੋਂ ਸਮਾਸ ਬਣਾਓ :**

1. ਚਿੱਟਾ—
2. ਵੱਡਾ—
3. ਸਿੱਧ—
4. ਪੀਲਾ—
5. ਚੁਸਤ—
6. ਕਾਲਾ—
7. ਸਾਫ਼ ਸੁਥਰਾ—

**7. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿਹੜਾ ਚਿੱਤਰ ਬਣਾਉਂਦਾ ਹੈ। ( )
2. ਜਿਸ ਉੱਤੇ ਚਿੱਤਰ ਬਣਾਇਆ ਜਾਂਦਾ ਹੈ। ( )
3. ਜਿਸ ਵਿਚ ਰੰਗ ਘੋਲੇ ਜਾਂਦੇ ਹਨ। ( )
4. ਜਿਹੜਾ ਚਿੱਤਰ ਦੀ ਆਲੋਚਨਾ ਕਰਦਾ ਹੈ। ( )
5. ਜਿਸ ਵਿਚ ਚਿੱਤਰ ਜੜ੍ਹਿਆ ਜਾਂਦਾ ਹੈ। ( )
6. ਜਿਸ ਉੱਤੇ ਬਣ ਰਿਹਾ ਚਿੱਤਰ ਖੜਾ ਕੀਤਾ ਜਾਂਦਾ ਹੈ। ( )
7. ਜਿਸ ਨਾਲ ਚਿੱਤਰ ਵਿਚ ਰੰਗ ਭਰੇ ਜਾਂਦੇ ਹਨ। ( )
8. ਜਿਹੜਾ ਚਿੱਤਰ ਬਣਨ ਤੋਂ ਪਹਿਲਾਂ ਚਿੱਤਰਕਾਰ ਦੇ ਅੱਗੇ ਬੈਠਦਾ ਹੈ। ( )

**8. ਸ: ਸੋਭਾ ਸਿੰਘ ਬਾਰੇ ਪੰਜ ਵਾਕ ਲਿਖੋ।**

□ □

ਪਾਠ ਛੱਬੀਵਾਂ

# ਭਾਈ ਵੀਰ ਸਿੰਘ ਅਤੇ ਦੋ ਫੁੱਲ

ਭਾਈ ਸਾਹਿਬ—ਪਿਆਰੇ ਫੁੱਲੋ ! ਤੁਸੀਂ ਯਾਦ ਕੀਤਾ, ਮੈਂ ਹਾਜ਼ਰ ਹੋ ਗਿਆ। ਦੱਸੋ ਕੀ ਗੱਲ ਏ ?

ਗੁਲਦਾਊਦੀ—ਜੀ ਮੈਂ ਗੁਲਦਾਊਦੀ ਹਾਂ।

ਭਾਈ ਸਾਹਿਬ—ਮੈਂ ਪਛਾਣ ਲਿਐ। ਸਾਨੂੰ ਗੁਲਦਾਊਦੀਆਂ ਨਾਲ ਬਹੁਤ ਪਿਆਰ ਹੈ।

ਗੁਲਦਾਊਦੀ—ਤੁਸੀਂ ਮੈਥੋਂ ਇਹ ਕਿਵੇਂ ਕਹਾ ਦਿੱਤਾ ? ਮੈਂ ਤਾਂ ਕਦੀ ਇਉਂ ਸੋਚਿਆ ਹੀ ਨਹੀਂ ਕਿ ਮੈਂ ਅਤੇ ਮੇਰੀ ਸੁੰਦਰਤਾ ਧਰਤੀ ਦੀ ਉੱਪਜ ਨਹੀਂ ਹਨ, ਅਰਸ਼ਾਂ ਦੀ ਪੈਦਾਵਾਰ ਹਨ ? ਕੀ ਇਹ ਤੁਸੀਂ ਲਿਖਿਆ ਏ ?

ਭੋਲੇ ਮਾਲੀ ਗਮਲਯਾਂ ਵਿੱਚੋਂ,
ਹੂਰਾਂ ਨਹੀਂ ਆਈਆਂ।
ਏ ਅਪੱਛਰਾਂ ਅਰਸ਼ ਤੋਂ ਸੱਜਨਾ,
ਸਾਡੇ ਘਰ ਉਤਰ ਆਈਆਂ।
ਇਹ ਰਸ ਮਿੱਟੀ ਵਿਚ ਨਾ ਵੱਸਦਾ,
ਪੱਤਰ ਬੂਟੇ ਨਾਹੀਂ।
ਇਹ ਰਸ ਸਾਡੀ ਮਿਹਨਤ ਨਾਹੀਂ,
ਧਰਤੀ ਇਹ ਰਸ ਨਾਹੀਂ।
ਇਹ ਰਸ ਦੇਵਣਹਾਰੀਆਂ ਸਹੀਆਂ,
ਅਰਸ਼ੋਂ ਰੰਗ ਲਿਆਈਆਂ।
ਚਾਨਣ ਜਿਵੇਂ ਅਕਾਸ਼ੋਂ ਆਵੇ,
ਸ਼ੀਸ਼ਿਆਂ 'ਤੇ ਪੈ ਚਮਕੇ।
ਤਿਵੇਂ ਸੁੰਦਰਤਾ ਅਰਸ਼ੋਂ ਆਵੇ,
ਸੁਹਣਿਆਂ 'ਤੇ ਪੈ ਦਮਕੇ।

ਭਾਈ ਸਾਹਿਬ—ਅਸੀਂ ਲਿਖਿਆ ਹੈ।

ਗੁਲਦਾਊਦੀ—ਜੀ ਮੈਂ ਅਕਾਸ਼ਾਂ ਤੋਂ ਨਹੀਂ ਆਇਆ। ਜੀ ਮੈਂ ਤਾਂ ਧਰਤੀ ਵਿੱਚੋਂ ਪੈਦਾ ਹੋਇਆ ਹਾਂ। ਗਮਲੇ ਵਿਚ ਪਲਿਆ ਹਾਂ। ਮੈਂ ਆਪਣਾ ਭੋਜਨ ਧਰਤੀ ਵਿੱਚੋਂ

ਲਿਆ ਹੈ। ਗਮਲੇ ਦੀ ਮਿੱਟੀ ਵਿੱਚੋਂ ਲਿਆ ਹੈ। ਪਾਣੀ ਮਾਲੀ ਦੇ ਫ਼ੁਹਾਰੇ ਤੋਂ ਲਿਆ ਹੈ। ਮੀਂਹ ਤੋਂ ਲਿਆ ਹੈ। ਮੇਰੇ ਗਮਲੇ ਵਿਚ ਖਾਦ ਮਾਲੀ ਨੇ ਪਾਈ ਹੈ। ਗੋਡੀ ਮਾਲੀ ਨੇ ਕੀਤੀ ਹੈ। ਮੈਨੂੰ ਕਾਨੇ ਦਾ ਸਹਾਰਾ ਮਾਲੀ ਨੇ ਦਿੱਤਾ ਹੈ। ਮੈਂ ਧਰਤੀ ਦੀ ਉੱਪਜ ਹਾਂ, ਅਕਾਸ਼ ਦੀ ਨਹੀਂ। ਮੈਂ ਮਾਲੀ ਦੀ ਮਿਹਨਤ ਦਾ ਫਲ ਹਾਂ।

ਭਾਈ ਸਾਹਿਬ—ਠੀਕ, ਤੂੰ ਆਪਣੀ ਖ਼ੁਰਾਕ ਗਮਲੇ ਦੀ ਮਿੱਟੀ ਵਿੱਚੋਂ ਲਈ ਹੈ। ਖਾਦ ਮਾਲੀ ਨੇ ਪਾਈ ਹੈ। ਗੋਡੀ ਮਾਲੀ ਨੇ ਕੀਤੀ ਹੈ, ਪਰ ਤੂੰ ਸ਼ਾਇਦ ਬਨਸਪਤੀ ਦੇ ਵਧਣ ਫੁੱਲਣ ਦੀ ਕਥਾ ਨਹੀਂ ਜਾਣਦਾ।

ਗੁਲਦਾਉਦੀ—ਨਹੀਂ।

ਭਾਈ ਸਾਹਿਬ—ਬੂਟਾ ਧਰਤੀ ਅਤੇ ਹਵਾ ਵਿੱਚੋਂ ਤਾਂ ਹੀ ਕੁਝ ਲੈ ਸਕਦਾ ਏ ਜੇ ਸੂਰਜ ਦਾ ਪ੍ਰਕਾਸ਼ ਬੂਟੇ ਉੱਤੇ ਪਵੇ। ਸੂਰਜ ਦੇ ਪ੍ਰਕਾਸ਼ ਤੋਂ ਬਿਨਾਂ ਬੂਟਾ ਹਵਾ, ਧਰਤੀ ਅਤੇ ਖਾਦ ਵਿੱਚੋਂ ਕੁਝ ਨਹੀਂ ਲੈ ਸਕਦਾ। ਇਉਂ ਹੀ ਜਦ ਤੀਕ ਸੂਰਜ ਦਾ ਪ੍ਰਕਾਸ਼ ਸ਼ੀਸ਼ੇ ਉੱਤੇ ਨਾ ਪਵੇ ਸ਼ੀਸ਼ਾ ਚਮਕ ਨਹੀਂ ਸਕਦਾ।

ਗੁਲਦਾਉਦੀ—ਜੀ ਸ਼ੀਸ਼ੇ ਉੱਤੇ ਲਾਲਟੈਨ ਜਾਂ ਬਿਜਲੀ ਦੇ ਜਗਦੇ ਲਾਟੂ ਦਾ ਚਾਨਣ ਵੀ ਤਾਂ ਪਾਇਆ ਜਾ ਸਕਦੈ।

ਭਾਈ ਸਾਹਿਬ—ਬੇਟਾ, ਤੈਨੂੰ ਸ਼ਾਇਦ ਇਹ ਗਿਆਨ ਨਹੀਂ ਕਿ ਧਰਤੀ ਉੱਤੇ ਹਰ ਭਾਂਤ ਦਾ ਚਾਨਣ ਕਿਸੇ ਨਾ ਕਿਸੇ ਰੂਪ ਵਿਚ ਸੂਰਜ ਤੋਂ ਹੀ ਆਉਂਦਾ ਹੈ। ਸ਼ੀਸ਼ਾ ਸੂਰਜ ਦੇ ਪ੍ਰਕਾਸ਼ ਨਾਲ ਹੀ ਚਮਕਦਾ ਹੈ। ਉਹ ਸ਼ੀਸ਼ਾ ਭਾਗਾਂ ਵਾਲਾ ਹੁੰਦਾ ਹੈ, ਜਿਸ ਉੱਤੇ ਖ਼ਾਸ ਭਾਂਤ ਦਾ ਪ੍ਰਕਾਸ਼ ਪੈ ਜਾਵੇ ਅਤੇ ਉਹ ਪ੍ਰਕਾਸ਼ਮਾਨ ਹੋ ਜਾਵੇ। ਬੇਟਾ, ਸ਼ੀਸ਼ੇ ਨੂੰ ਕਦੀ ਵੀ ਇਸ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ ਕਿ ਉਸ ਦੀ ਚਮਕ ਉਸ ਦੀ ਆਪਣੀ ਪ੍ਰਾਪਤੀ ਹੈ। ਬੇਟਾ, ਪ੍ਰਕਾਸ਼ ਅਤੇ ਚਮਕ ਦਾਤੇ ਦੀਆਂ ਦਾਤਾਂ ਹਨ।

ਗੁਲਦਾਉਦੀ—ਜੀ।

ਭਾਈ ਸਾਹਿਬ—ਇਉਂ ਸੋਚਣ ਨਾਲ ਮਨੁੱਖ ਅੰਦਰ ਅਚੇਤ ਹੀ ਨਿਮਰਤਾ ਪੈਦਾ ਹੁੰਦੀ ਹੈ। ਭਾਈ, ਜੇ ਚਮਕਦਾ ਸ਼ੀਸ਼ਾ ਦਿਲੋਂ ਇਹ ਸਵੀਕਾਰ ਕਰ ਲਵੇ ਕਿ ਉਸ ਦੀ ਚਮਕ ਕਿਸੇ ਦੀ ਮਿਹਰ ਦੀ ਕਰਾਮਾਤ ਹੈ ਤਾਂ ਉਹ ਸ਼ੀਸ਼ਾ ਹੋਰ ਚਮਕੇਗਾ। ਇਉਂ ਹੀ ਜੇ ਚੰਗੀ ਸੋਚ ਅਤੇ ਸੁੰਦਰ ਸਰੀਰ ਵਾਲਾ ਇਹ ਸਵੀਕਾਰ ਕਰ ਲਵੇ ਕਿ ਉਸ ਦੀ ਅਰੋਗ ਸੋਚ ਅਤੇ ਸੁੰਦਰ ਸਰੀਰ ਪ੍ਰਮਾਤਮਾ ਦੀ ਮਿਹਰ ਦਾ ਸਿੱਟਾ ਹੈ ਤਾਂ ਉਹ ਹੋਰ ਬਹੁਤ ਵਧੀਆ ਇਨਸਾਨ ਬਣ ਜਾਵੇਗਾ ਕਿਉਂਕਿ ਉਸ ਨੇ ਆਮ ਆਦਮੀ ਵਾਂਗ ਰੱਬ ਕੋਲੋਂ ਮਿਲੀ ਚੀਜ਼ ਨੂੰ ਆਪਣੀ ਪ੍ਰਾਪਤੀ ਨਹੀਂ ਮੰਨਿਆ।

ਗੁਲਦਾਉਦੀ—ਇਹ ਤਾਂ ਠੀਕ ਹੈ ਜੀ।

ਭਾਈ ਸਾਹਿਬ—ਇਸ ਦੇ ਉਲਟ ਜਿਹੜੇ ਲੋਕ ਇਹ ਕਹਿੰਦੇ ਹਨ ਕਿ ਉਹਨਾਂ ਦੀ ਸੁੰਦਰਤਾ ਉਹਨਾਂ ਦੀ ਆਪਣੀ ਕਮਾਈ ਦਾ ਸਿੱਟਾ ਹੈ। ਮੇਰੀ ਅਰੋਗ ਸੋਚ ਮੇਰੀ ਮਿਹਨਤ ਦਾ ਫਲ ਹੈ, ਉਹ ਹਉਮੈਂ ਵਿਚ ਫਸ ਕੇ ਸਭ ਕੁਝ ਗੁਆ ਲਿਆ ਕਰਦੇ ਨੇ। ਬੇਟਾ, ਹਉਮੈਂ ਨਾਲ ਸਭ ਕੁਝ ਭਸਮ ਹੋ ਜਾਇਆ ਕਰਦਾ ਹੈ।

ਗੁਲਦਾਉਦੀ—ਇਹ ਠੀਕ ਹੈ ਜੀ, ਪਰ ਸਿਆਣੇ ਇਹ ਵੀ ਕਹਿੰਦੇ ਨੇ ਕਿ ਹਰ ਆਦਮੀ ਦੇ ਅੰਦਰ ਜੋਤ ਹੈ। ਸਭ ਪ੍ਰਾਪਤੀ ਉਸ ਦੀ ਹੁੰਦੀ ਹੈ।

ਭਾਈ ਸਾਹਿਬ—ਠੀਕ ਹੈ ਹਰ ਜੀਵ ਦੇ ਅੰਦਰ ਜੋਤ ਹੈ, ਪਰ ਇਹ ਅੰਦਰਲੀ ਜੋਤ ਆਪਣੇ ਆਪ ਆਪਣੇ ਜਲੌ ਵਿਚ ਨਹੀਂ ਆਇਆ ਕਰਦੀ। ਇਹ ਸੱਚ ਹੈ ਕਿ ਤੇਰੇ ਮਾਲੀ ਨੇ ਤੈਨੂੰ ਪਾਣੀ ਦਿੱਤਾ ਹੈ। ਉਸ ਨੇ ਗਮਲੇ ਵਿਚ ਖਾਦ ਪਾਈ ਹੈ, ਪਰ ਚਾਨਣੀ ਅਤੇ ਤਾਜ਼ੀ ਹਵਾ ਤਾਂ ਬੇਟਾ ਤੈਨੂੰ ਉੱਪਰੋਂ ਹੀ ਪ੍ਰਾਪਤ ਹੋਏ ਹਨ। ਭਾਵੇਂ ਮਾਲੀ ਨੇ ਐਸਾ ਪ੍ਰਬੰਧ ਕੀਤਾ ਸੀ ਕਿ ਤੈਨੂੰ ਹਰ ਵੇਲੇ ਲੋੜ ਅਨੁਸਾਰ ਇਹ ਚੀਜ਼ਾਂ ਮਿਲਦੀਆਂ ਰਹਿਣ। ਤੂੰ ਇਹ ਵੀ ਜਾਣਦਾ ਏਂ ਕਿ ਅਸਲੀ ਪ੍ਰਕਾਸ਼ ਅਤੇ ਅਸਲੀ ਹਵਾ ਮਾਲੀ ਕੋਲੋਂ ਨਹੀਂ, ਤੈਨੂੰ ਉੱਪਰੋਂ ਪ੍ਰਾਪਤ ਹੋਏ ਹਨ।

ਗੁਲਦਾਉਦੀ—ਜੀ।

ਭਾਈ ਸਾਹਿਬ—ਬੇਟਾ, ਤੇਰਾ ਰੰਗ-ਰੂਪ ਤੇਰਾ ਆਪਣਾ ਵਿਹਾਜਿਆ ਹੋਇਆ ਨਹੀਂ ਹੈ, ਇਹ ਦਾਤੇ ਦੀ ਮਿਹਰ ਦੀ ਕਰਾਮਾਤ ਹੈ। ਜੇ ਕਦੀ ਸੁੰਦਰਤਾ ਆਪ ਵਿਹਾਜੀ ਜਾ ਸਕਦੀ ਹੁੰਦੀ ਤਾਂ ਹਰ ਆਦਮੀ ਮਾਇਆ ਨਾਲ ਸੁੰਦਰਤਾ ਖ਼ਰੀਦ ਲੈਂਦਾ। ਅੱਜ ਤੀਕ ਕੋਈ ਮਾਇਆ ਨਾਲ ਸੁੰਦਰਤਾ ਖ਼ਰੀਦ ਨਹੀਂ ਸਕਿਆ। ਮੈਂ ਤੇਰੇ ਰਾਹੀਂ ਇਕ ਅਟੱਲ ਸੱਚਾਈ ਪ੍ਰਗਟ ਕਰਨ ਦਾ ਯਤਨ ਕੀਤਾ ਹੈ।

ਗੁਲਦਾਉਦੀ—ਕਿਹੜੀ ਜੀ ?

ਭਾਈ ਸਾਹਿਬ—ਅਸੀਂ ਦਾਤੇ ਤੋਂ ਦਾਤਾਂ ਲੈ ਕੇ ਇਹ ਅਸੂਲ ਬਣਾਈ ਬੈਠੇ ਹਾਂ, 'ਚੰਗੀ ਕੀਤੀ ਤਾਂ ਮੈਂ ਕੀਤੀ, ਮਾੜੀ ਕੀਤੀ ਤਾਂ ਰੱਬ ਨੇ ਕੀਤੀ। ਸਾਡਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਅਸੀਂ ਕਿਸੇ ਦਾ ਕੀਤਾ ਅਹਿਸਾਨ ਚੇਤੇ ਨਹੀਂ ਰੱਖਦੇ, ਆਪਣਾ ਮਾੜਾ ਜਿਹਾ ਦੂਜੇ ਲਈ ਕੀਤਾ ਕੰਮ ਚੇਤੇ ਰੱਖਦੇ ਹਾਂ। ਬੇਟਾ, ਸੁਖੀ ਉਹੋ ਹੀ ਰਹਿ ਸਕਦਾ ਹੈ ਜਿਹੜਾ ਦੂਜੇ ਦੀ ਕੀਤੀ ਭਲਾਈ ਚੇਤੇ ਰੱਖਦਾ ਹੈ ਅਤੇ ਆਪਣੀ ਕੀਤੀ ਭਲਾਈ ਭੁੱਲ ਜਾਂਦਾ ਹੈ। ਦਾਤੇ ਤੋਂ ਦਾਤ ਲੈ ਕੇ ਉਸ ਉੱਤੇ ਆਪਣਾ ਹੱਕ ਜਮਾਉਣ ਵਾਲਾ ਸਦਾ ਹਾਰ ਜਾਇਆ ਕਰਦਾ ਹੈ।

ਗੁਲਦਾਉਦੀ—ਜੀ ਆ ਗਈ ਸਮਝ।

ਭਾਈ ਸਾਹਿਬ—ਬੇਟਾ, ਲਿਖਾਰੀ ਨੇ ਸਾਧਾਰਨ ਗੱਲ ਵਿੱਚੋਂ ਨਵਾਂ ਰੰਗ ਅਤੇ ਅਰੋਗ ਖ਼ਿਆਲ ਸਿਰਜਣਾ ਹੁੰਦਾ ਹੈ। ਜੇ ਕਿਸੇ ਲਿਖਾਰੀ ਜਾਂ ਕਵੀ ਦੀ ਰਚਨਾ ਵਿੱਚੋਂ ਨਵਾਂ ਅਰੋਗ ਵਿਚਾਰ ਨਹੀਂ ਉੱਭਰਦਾ ਤਾਂ ਉਹ ਰਚਨਾ ਬੇਅਰਥ ਹੈ।

ਗੁਲਦਾਉਦੀ—ਜੀ, ਆਪ ਜੀ ਨੇ ਬਹੁਤ ਵਧੀਆ ਸਿੱਖਿਆ ਦਿੱਤੀ ਹੈ ਕਿ ਜਿਹੜਾ ਕਿਸੇ ਦੀ ਬਖ਼ਸ਼ੀ ਦਾਤ ਦਾ ਸ਼ੁਕਰ ਕਰਨਾ ਜਾਣਦਾ ਹੈ, ਉਹ ਸਦਾ ਭਰਿਆ-ਭਰਿਆ ਰਹਿੰਦਾ ਹੈ। ਆਲੇ-ਦੁਆਲੇ ਮਹਿਕ ਵੰਡਦਾ ਰਹਿੰਦਾ ਹੈ। ਮੇਰੇ ਗੁਲਾਬ ਦੇ ਫੁੱਲ ਜੀ, ਤੁਸੀਂ ਦੱਸੋ।

ਗੁਲਾਬ—ਤੁਸੀਂ ਮੇਰੀ ਰਾਮ ਕਹਾਣੀ ਬਹੁਤ ਵਧੀਆ ਸੁਣਾਈ ਹੈ। ਮੈਂ ਕਿਵੇਂ ਧਰਤੀ ਦੀ ਗੋਦੀ ਵਿਚ ਖੇਡਿਆ ਅਤੇ ਪਲਿਆ ਹਾਂ। ਮਿੱਟੀ ਰਾਹੀਂ ਭੋਜਨ ਪ੍ਰਾਪਤ ਕੀਤਾ ਹੈ। ਪਾਣੀ ਪੀਤਾ ਹੈ। ਵਰਖਾ ਵਿਚ ਇਸ਼ਨਾਨ ਕੀਤਾ ਹੈ। ਸੂਰਜ ਤੋਂ ਨਿੱਘ ਪ੍ਰਾਪਤ ਕਰ ਕੇ ਧੁੱਪ ਨਾਲ ਅੰਦਰ ਦਾ ਹੁਸਨ ਬਾਹਰ ਲਿਆਂਦਾ ਹੈ। ਇਉਂ ਖੇੜੇ ਵਿਚ ਆਇਆ ਹਾਂ ਅਤੇ ਖੇੜਾ ਵੰਡ ਰਿਹਾ ਹਾਂ। ਤੁਸੀਂ ਲਿਖਿਆ ਹੈ ?

ਡੋਡੀ ਆ ਖੇੜੇ ਲਯਾਇ,<br>
ਮੈਂ ਸਾਰਾ ਖਿੜ ਪਿਆ।<br>
ਮਹਿਕਯਾ ਮੁਸ਼ਕ ਮਚਾਇ,<br>
ਤੇ ਲਪਟਾਂ ਛੱਡੀਆਂ।<br>
ਹਾਂ ਹੁਣ ਜਦ ਲਪਟ ਬੁਹਾਇ,<br>
ਮੈਂ ਡੁੱਲ੍ਹ ਡੁੱਲ੍ਹ ਪੈ ਰਿਹਾ।<br>
ਖੇੜਿਆਂ ਨਾਲ ਭਰਿਆ,<br>
ਮੈਂ ਝੋਲੀਆਂ ਅੱਡੀਆਂ।<br>
ਅਣਹੋਂਦਾ ਆਪ ਵੰਡਾਇ,<br>
ਮੈਂ ਵੰਡਿਆ ਜਾ ਰਿਹਾ।<br>
ਦੇਣਾ ਬਣਦਾ ਰੂਪ ਹੈ ਖੇੜੇ ਖਿੜ ਪਿਆ,<br>
ਦੇਣਾ ਰੰਗ ਅਨੂਪ ਹੈ ਚੜ੍ਹਦਾ ਮੁਸ਼ਕਿਆ।

ਭਾਈ ਸਾਹਿਬ—ਹਾਂ ਅਸੀਂ ਲਿਖਿਆ ਹੈ। ਕੀ ਇਹ ਸਭ ਕੁਝ ਤੈਨੂੰ ਸਮਝ ਨਹੀਂ ਆਇਆ, ਜੋ ਤੈਥੋਂ ਕਹਾਇਆ ਹੈ ?

ਗੁਲਾਬ—ਜੀ, ਮੈਂ ਇਹ ਤਾਂ ਸਮਝ ਗਿਆ ਹਾਂ ਕਿ ਹਰ ਇਕ ਨੇ ਪਹਿਲਾਂ ਆਪਣੀ ਸਾਧਨਾ ਨਾਲ ਲਹੂ ਪਸੀਨਾ ਇਕ ਕਰ ਕੇ ਆਪਣੇ ਅੰਦਰ ਗੁਣ ਪੈਦਾ ਕਰਨੇ ਹੁੰਦੇ ਹਨ। ਗੁਣਾਂ ਨਾਲ ਆਪਣੇ ਆਪ ਨੂੰ ਸ਼ਿੰਗਾਰਨਾ ਹੁੰਦਾ ਹੈ। ਆਪਣੇ ਪੂਰੇ ਜਲੌ ਵਿਚ ਆਉਣਾ ਹੁੰਦਾ ਹੈ ਅਤੇ ਫੇਰ ਆਪਣਾ ਖੇੜਾ ਵੰਡਣਾ ਹੁੰਦਾ ਹੈ। ਆਪਣੀ ਮਹਿਕ ਖਿਲਾਰਨੀ ਹੁੰਦੀ ਹੈ। ਆਪਣੇ ਗੁਣ ਵੰਡਣੇ ਹੁੰਦੇ ਹਨ। ਜੀ ਆਪਣੀ ਮਹਿਕ ਵੰਡ ਕੇ ਆਪਣੇ ਆਪ ਨੂੰ ਨਸ਼ਿਆਉਣ ਦੀ ਗੱਲ ਸਮਝ ਨਹੀਂ ਆਈ। ਸਭ ਕੁਝ ਵੰਡ ਕੇ ਵੰਡਣ ਵਾਲਾ ਆਪ ਕਿਵੇਂ ਸੰਪੂਰਨ ਰਹਿ ਸਕਦਾ ਹੈ ? ਕਿਵੇਂ ਭਰਿਆ ਰਹਿ ਸਕਦਾ ਹੈ ? ਉਹ ਤਾਂ ਖ਼ਾਲੀ ਹੋ ਜਾਵੇਗਾ।

ਭਾਈ ਸਾਹਿਬ—ਕਾਕਾ ਜੀ ! ਪਹਿਲਾਂ ਆਪਣੀ ਇਕਾਗਰਤਾ ਅਤੇ ਮਿਹਨਤ ਨਾਲ ਆਪਣੇ ਅੰਦਰ ਗੁਣ ਪੈਦਾ ਕਰਨੇ ਹੁੰਦੇ ਹਨ । ਮਹਿਕ ਪੈਦਾ ਕਰਨੀ ਹੁੰਦੀ ਹੈ । ਖੇੜਾ ਪੈਦਾ ਕਰਨਾ ਹੁੰਦਾ ਹੈ । ਪ੍ਰਕਾਸ਼ ਪੈਦਾ ਕਰਨਾ ਹੁੰਦਾ ਹੈ । ਸਭ ਕੁਝ ਪ੍ਰਾਪਤ ਕਰ ਕੇ ਫੇਰ ਸਭ ਗੁਣ ਵੰਡਣੇ ਹੁੰਦੇ ਹਨ । ਕਾਕਾ ਜੀ ! ਫੁੱਲ ਆਪਣੀ ਮਹਿਕ ਵੰਡ ਕੇ ਹੀ ਸੰਪੂਰਨ ਫੁੱਲ ਬਣ ਸਕਦਾ ਹੈ । ਫੁੱਲ ਕੋਲ ਖੇੜਾ ਹੈ । ਖੇੜਾ ਤਾਂ ਹੀ ਖੇੜਾ ਬਣਦਾ ਹੈ ਜੇ ਵੰਡਿਆ ਜਾਵੇ । ਕਾਕਾ ਜੀ ! ਪ੍ਰਕਾਸ਼ ਜੇ ਪ੍ਰਕਾਸ਼ ਨਾ ਵੰਡੇ ਤਾਂ ਉਹ ਪ੍ਰਕਾਸ਼ ਨਹੀਂ ਕਹਾ ਸਕਦਾ । ਪ੍ਰਕਾਸ਼ ਨੂੰ ਪ੍ਰਕਾਸ਼ ਬਣਨ ਲਈ ਆਪਣਾ ਪ੍ਰਕਾਸ਼ ਬਿਨਾਂ ਕਿਸੇ ਵਿਤਕਰੇ ਦੇ ਵੰਡਣਾ ਪਵੇਗਾ । ਇਸ ਲਈ ਹੀ ਗੁਣ, ਚੰਗਿਆਈ, ਮਹਿਕ, ਖੇੜਾ ਵੰਡਣ ਨੂੰ ਸਿਮਰਨ ਕਿਹਾ ਗਿਆ ਹੈ । ਕਾਕਾ ਜੀ ! ਗੁਲਾਬ ਦੇ ਫੁੱਲ ਨੂੰ ਸੰਪੂਰਨ ਫੁੱਲ ਬਣਨ ਲਈ ਮਹਿਕ ਵੰਡਣੀ ਪਵੇਗੀ । ਗਿਆਨੀ ਨੂੰ ਗਿਆਨੀ ਬਣਨ ਲਈ ਗਿਆਨ ਵੰਡਣਾ ਪਵੇਗਾ । ਅਧਿਆਪਕ ਨੂੰ ਅਧਿਆਪਕ ਬਣਨ ਲਈ ਵਿੱਦਿਆ ਚਾਨਣ ਵੰਡਣਾ ਪਵੇਗਾ । ਤੈਨੂੰ ਪਤੈ ਖਿੜੇ ਫੁੱਲਾਂ ਦੀ ਐਸ਼ ਕੀ ਹੁੰਦੀ ਹੈ ?

ਗੁਲਾਬ—ਜੀ ਪਤੈ, ਪੂਰਨ ਤੌਰ ਤੇ ਖਿੜ ਕੇ ਹਵਾ ਵਿਚ ਝੂਮਣਾ ।

ਭਾਈ ਸਾਹਿਬ—ਨਹੀਂ ਬੇਟਾ ! ਫੁੱਲਾਂ ਦੀ ਐਸ਼ ਆਪਣਾ ਸ਼ਹਿਦ ਨਿਮਰਤਾ ਨਾਲ ਮੱਖੀਆਂ ਦੀ ਭੇਟ ਕਰਨਾ ਹੈ ।

ਗੁਲਾਬ—ਠੀਕ ਹੈ ਜੀ, ਮੈਂ ਇਉਂ ਹੀ ਕਰਿਆ ਕਰਾਂਗਾ ।

ਭਾਈ ਸਾਹਿਬ—ਜਿਹੜਾ ਆਪਣਾ ਆਰਾਮ, ਆਪਣੀ ਕਮਾਈ, ਆਪਣਾ ਸੁੱਖ, ਆਪਣੀ ਮਹਿਕ, ਆਪਣੀ ਵਿੱਦਿਆ, ਆਪਣਾ ਪ੍ਰਕਾਸ਼, ਆਪਣਾ ਚਾਨਣ ਵੰਡਣਾ ਨਹੀਂ ਜਾਣਦਾ ਜਾਂ ਵੰਡਣਾ ਨਹੀਂ ਚਾਹੁੰਦਾ, ਉਹ ਅਹਿੱਲ ਹੈ । ਪੱਥਰ ਹੈ । ਉਹ ਖੜੋਤੇ ਪਾਣੀ ਵਾਂਗ ਤਰੱਕ ਜਾਵੇਗਾ ।

ਗੁਲਾਬ—ਇਹ ਵੀ ਸਮਝ ਆ ਗਈ ।

ਭਾਈ ਸਾਹਿਬ—ਬੇਟਾ ਜੀ ! ਚੀਜ਼ ਸਾਂਭਣਾ, ਧੰਨ ਇਕੱਠਾ ਕਰਨਾ, ਕਿਸੇ ਚੀਜ਼ ਉੱਤੇ ਕਬਜ਼ਾ ਕਰਨਾ ਅਸਲ ਵਿਚ ਸਵੈ-ਘਾਤ ਹੁੰਦਾ ਹੈ । ਸਿਰਜਨਹਾਰ ਪ੍ਰਮਾਤਮਾ ਨੂੰ ਗਾਲ੍ਹ ਕੱਢਣ ਦੇ ਬਰਾਬਰ ਹੁੰਦਾ ਹੈ । ਖੇੜਾ, ਹੁਸਨ, ਚੰਗਿਆਈ, ਪ੍ਰਕਾਸ਼ ਅਤੇ ਖ਼ੁਸ਼ੀ ਪ੍ਰਾਪਤ ਕਰ ਕੇ ਸਾਂਭਦਾ ਹੈ ਤਾਂ ਉਹ ਅੱਧਮੋਇਆ ਹੋ ਜਾਂਦਾ ਹੈ । ਉਸਦੇ ਗੁਣ ਹੀ ਉਸ ਨੂੰ ਸੁਆਹ ਕਰ ਦਿਆ ਕਰਦੇ ਹਨ, ਕਿਉਂਕਿ ਅਸਲੀ ਸ਼ਕਤੀ ਤਾਂ ਗੁਣ ਵੰਡਣ ਵਿਚ ਹੀ ਹੈ ।

ਗੁਲਾਬ—ਜੀ, ਫੁੱਲ ਤਾਂ ਆਪਣਾ ਖੇੜਾ ਵੰਡ ਕੇ ਸੰਪੂਰਨ ਹੋਣ ਦਾ ਯਤਨ ਕਰਦਾ ਹੈ, ਪਰ ਜਿਹੜੇ ਦੁਨਿਆਵੀ ਲੋਕ ਧਨ ਅਤੇ ਪਦਾਰਥ ਸਾਂਭ ਕੇ ਰੱਖਦੇ ਹਨ ਕੀ ਉਹ ਬਹੁਤ ਅਮੀਰ ਹੋ ਜਾਂਦੇ ਹਨ ?

ਭਾਈ ਸਾਹਿਬ—ਬੇਟਾ ! ਉਹ ਅਮੀਰ ਨਹੀਂ ਹੋਇਆ ਕਰਦੇ । ਪਦਾਰਥ ਸਾਂਭਣ ਵਾਲਾ

ਕਦੀ ਵੀ ਅਮੀਰ ਨਹੀਂ ਹੋਇਆ ਕਰਦਾ। ਉਹ ਤਾ ਤਰੱਕ ਜਾਇਆ ਕਰਦਾ ਹੈ। ਹੈ। ਨਿਰਜਿੰਦ ਹੋ ਜਾਇਆ ਕਰਦਾ ਹੈ।

ਗੁਲਾਬ—ਫੇਰ ਲੋਕ ਆਪਣੇ ਗੁਣ ਕਿਉਂ ਨਹੀਂ ਵੰਡਦੇ ? ਆਪਣੇ ਸੁੱਖ ਕਿਉਂ ਨਹੀਂ ਵੰਡਦੇ ?

ਭਾਈ ਸਾਹਿਬ—ਉਹ ਮਾਨਸਿਕ ਰੋਗੀ ਹੁੰਦੇ ਹਨ। ਰੋਗੀ ਸਦਾ ਗ਼ਰੀਬ ਹੁੰਦਾ ਹੈ। ਗ਼ਰੀਬ ਸਦਾ ਡਰਾਕਲ ਹੁੰਦਾ ਹੈ। ਉਹ ਇਹ ਸੋਚਿਆ ਕਰਦਾ ਹੈ ਕਿ ਜੇ ਉਸ ਨੇ ਆਪਣੇ ਗੁਣਾਂ ਤੇ ਸੁੱਖਾਂ ਨੂੰ ਵੰਡ ਦਿੱਤਾ ਤਾਂ ਉਹ ਫੇਰ ਖ਼ਾਲੀ ਹੋ ਜਾਵੇਗਾ। ਉਹ ਖ਼ਾਲੀ ਹੋ ਜਾਵੇਗਾ, ਇਸ ਕਾਰਨ ਉਹ ਆਪਣੇ ਗੁਣ ਅਤੇ ਧਨ ਵੰਡਣ ਦੀ ਥਾਂ ਸਾਂਭਦਾ ਹੈ। ਇਸ ਕਿਰਿਆ ਵਿਚ ਹੀ ਉਹ ਭਸਮ ਹੋ ਜਾਂਦਾ ਹੈ। ਆਮ ਲੋਕ ਭੁੱਲ ਜਾਂਦੇ ਹਨ।

ਗੁਲਾਬ—ਜੀ ਕੀ ?

ਭਾਈ ਸਾਹਿਬ—ਗੁਣ ਪਾਣੀ ਵਾਂਗ ਗਤੀਸ਼ੀਲ ਹੋਣੇ ਚਾਹੀਦੇ ਹਨ। ਪਾਣੀ ਤਾਂ ਕੇਵਲ ਨੀਵੇਂ ਪਾਸੇ ਚਲਦਾ ਹੈ, ਪਰ ਖਿੜੇ ਫੁੱਲ ਦੀ ਮਹਿਕ ਸੱਜੇ ਖੱਬੇ, ਅੱਗੇ ਪਿੱਛੇ, ਹੇਠਾਂ ਉੱਤੇ ਹਰ ਪਾਸੇ ਨੂੰ ਮਹਿਕ ਕੇ ਜਲ ਨਾਲੋਂ ਵੀ ਵਧੇਰੇ ਉਪਕਾਰੀ ਬਣ ਜਾਇਆ ਕਰਦੀ ਹੈ। ਇਉਂ ਮਹਿਕ ਸਾਰੇ ਫੈਲ ਕੇ ਫੁੱਲ ਨੂੰ ਸੰਪੂਰਨ ਕਰ ਦਿਆ ਕਰਦੀ ਹੈ।

ਗੁਲਾਬ—ਆ ਗਈ ਸਮਝ।

ਭਾਈ ਸਾਹਿਬ—ਜੀਵਨ ਖੇੜਾ ਹੈ। ਖੇੜੇ ਨਾਲ ਸੁਰ ਹੋਣਾ ਜੀਵਨ ਹੈ। ਜਿਹੜਾ ਖੇੜਾ ਤੁਹਾਨੂੰ ਸੁਰ ਕਰ ਕੇ ਤੁਹਾਡੇ ਸਭ ਸ਼ੰਕੇ ਨਿਵਿਰਤ ਕਰ ਦੇਵੇ ਉਹ ਖੇੜਾ ਸੰਪੂਰਨ ਹੋ ਜਾਇਆ ਕਰਦਾ ਹੈ। ਖੇੜਾ ਸਵੈ-ਸੰਪੂਰਨਤਾ ਦਾ ਸਾਧਨ ਹੈ। ਖੇੜਾ ਦਿਲਗੀਰੀ ਨਹੀਂ ਪੈਦਾ ਹੋਣ ਦਿਆ ਕਰਦਾ। ਦਿਲਗੀਰੀ ਮਨੁੱਖ ਨੂੰ ਰੋਗੀ ਬਣਾਉਂਦੀ ਹੈ। ਬੇਟਾ ! ਖੇੜਾ ਪੈਦਾ ਕਰੋ। ਪੈਦਾ ਕਰ ਕੇ ਇਸ ਨੂੰ ਦਾਤੇ ਦੀ ਦਾਤ ਸਮਝੋ। ਦਾਤੇ ਦਾ ਸ਼ੁਕਰ ਕਰੋ। ਖੇੜਾ ਵੰਡ ਕੇ ਆਪਣੇ ਆਪ ਨੂੰ ਹਰ ਪੱਖੋਂ ਅਰੋਗ ਅਤੇ ਸੰਪੂਰਨ ਕਰੋ।

(ਇਹ ਕਹਿ ਕੇ ਭਾਈ ਸਾਹਿਬ ਅਲੋਪ ਹੋ ਗਏ।)

(ਭਾਈ ਵੀਰ ਸਿੰਘ ਜੀ ਕਹਿ ਗਏ ਸਨ ਵਿੱਚੋਂ)

## ਅਭਿਆਸ

1. **ਦੱਸੋ**—1. ਕਿਹੜੇ ਫੁੱਲਾਂ ਨੇ ਕਿਸ ਨੂੰ ਯਾਦ ਕੀਤਾ ਸੀ ?

2. ਗੁਲਦਾਉਦੀ ਬਾਰੇ ਜਿਹੜੀ ਕਵਿਤਾ ਭਾਈ ਸਾਹਿਬ ਨੇ ਲਿਖੀ ਸੀ, ਉਸ ਦਾ ਸਾਰ ਲਿਖੋ ?

3. ਗੁਲਾਬ ਵਾਲੀ ਕਵਿਤਾ ਵਿਚ ਭਾਈ ਸਾਹਿਬ ਕੀ ਕਹਿੰਦੇ ਹਨ ?
4. ਗੁਲਦਾਉਦੀ ਨੂੰ ਲਿਖਾਰੀ ਉੱਤੇ ਕੀ ਇਤਰਾਜ਼ ਹੈ ?
5. ਗੁਲਾਬ ਦੇ ਫੁੱਲ ਨੂੰ ਕਿਹੜੀ ਗੱਲ ਸਮਝ ਨਹੀਂ ਆਈ ?
6. ਕਿਸ ਦੇ ਪ੍ਰਕਾਸ਼ ਤੋਂ ਬਿਨਾਂ ਧਰਤੀ ਵਿੱਚੋਂ ਖ਼ੁਰਾਕ ਨਹੀਂ ਲੈ ਸਕਦਾ ?
7. ਕਿਹੜੀ ਚੀਜ਼ ਮਾਇਆ ਨਾਲ ਨਹੀਂ ਖ਼ਰੀਦੀ ਜਾ ਸਕਦੀ ?
8. ਜੀਵ ਦੇ ਅੰਦਰ ਕੀ ਹੈ ?
9. ਕਿਹੜੀ ਗੱਲ ਆਤਮਘਾਤ ਹੈ ?
10. ਕੀ ਵੰਡ ਕੇ ਆਦਮੀ ਅਰੋਗ ਹੋ ਸਕਦਾ ਹੈ ?

**2. ਹੇਠ-ਲਿਖੇ ਵਾਕ ਪੂਰੇ ਕਰੋ :**

1. ਬੂਟਾ ਧਰਤੀ ਅਤੇ ਹਵਾ ਵਿੱਚੋਂ ਤਾਂ ਹੀ ਕੁਝ ਲੈ ਸਕਦਾ ਹੈ ਜੇ......।
2. ਇਉਂ ਸੋਚਣ ਨਾਲ ਮਨੁੱਖ ਅੰਦਰ ਅਚੇਤ......।
3. ਹਰ ਜੀਵ ਦੇ ਅੰਦਰ ਜੋਤ ਹੈ, ਪਰ ਇਹ ਅੰਦਰਲੀ ਜੋਤ......।
4. ਬੇਟਾ, ਤੇਰਾ ਰੰਗ-ਰੂਪ ਤੇਰਾ ਆਪਣਾ ਵਿਹਾਜਿਆ ਹੋਇਆ ਨਹੀਂ ਹੈ, ਇਹ......।
5. ਚੰਗੀ ਕੀਤੀ ਮੈਂ ਕੀਤੀ......।
6. ਬੇਟਾ ! ਲਿਖਾਰੀ ਨੇ ਸਾਧਾਰਨ ਗੱਲ ਵਿੱਚੋਂ ਨਵਾਂ......।
7. ਇਉਂ ਖੇੜੇ ਵਿਚ ਆਇਆ ਹਾਂ ਅਤੇ......।
8. ਦੇਣਾ ਬਣਦਾ ਰੂਪ......।
9. ਇਸ ਲਈ ਚੰਗਿਆਈ, ਮਹਿਕ, ਖੇੜਾ......।
10. ਕਿਸੇ ਚੀਜ਼ ਉੱਤੇ ਕਬਜ਼ਾ ਕਰਨਾ......।

**3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਗੁਣ ਪਾਣੀ ਵਾਂਗ......ਹੋਣੇ ਚਾਹੀਦੇ ਹਨ । (ਗਤੀਸ਼ੀਲ, ਚਲਦੇ)
2. ਖੇੜਾ......ਨਹੀਂ ਪੈਦਾ ਹੋਣ ਦਿਆ ਕਰਦਾ । (ਦਿਲਗੀਰੀ, ਉਦਾਸੀ)
3. ਮਹਿਕ ਸਾਰੇ ਫੈਲ ਕੇ......ਨੂੰ ਸੰਪੂਰਨ ਕਰ ਦਿਆ ਕਰਦੀ ਹੈ । (ਫੁੱਲ, ਬੂਟੇ)
4. ਰੋਗੀ ਸਦਾ......ਹੁੰਦਾ ਹੈ । (ਗਰੀਬ, ਕਮਜ਼ੋਰ)
5. ਅਧਿਆਪਕ ਨੂੰ ਅਧਿਆਪਕ ਬਣਨ ਲਈ...... ਵੰਡਣਾ ਪਵੇਗਾ । (ਵਿੱਦਿਆ ਚਾਨਣ, ਅਕਲ)
6. ਦਾਤੇ ਤੋਂ ਦਾਤ ਲੈ ਕੇ ਉਸ ਉੱਤੇ ਆਪਣਾ...... ਜਮਾਉਣ ਵਾਲਾ ਸਦਾ ਹਾਰ ਜਾਇਆ ਕਰਦਾ ਹੈ । (ਹੱਕ, ਰੋਹਬ)
7. ਇਉਂ ਸੋਚਣ ਨਾਲ ਮਨੁੱਖ ਦੇ ਅੰਦਰ......ਹੀ ਨਿਮਰਤਾ ਪੈਦਾ ਹੋ ਜਾਂਦੀ ਹੈ । (ਅਚੇਤ, ਸਹਿਜ ਸੁਭਾਅ)
8. ਮੇਰੇ ਗਮਲੇ ਵਿਚ......ਮਾਲੀ ਨੇ ਪਾਈ ਹੈ । (ਖਾਦ, ਰੂੜੀ)

**4. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

1. ਰੋਗ—ਅਰੋਗ
2. ਕਹਿ—
3. ਕੱਥ—
4. ਸਹਿ—
5. ਜਿੱਤ—
6. ਨਾਥ—
7. ਕਾਰਨ—
8. ਮੇਲ—
9. ਸਫਲ—
10. ਹਿਲ—

**5. ਇਹਨਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਅਰਜ਼, ਮਿਹਨਤ, ਸੁੰਦਰਤਾ, ਖ਼ੁਰਾਕ, ਪ੍ਰਕਾਸ਼, ਨਿਮਰਤਾ, ਚਮਕ, ਜਲੌ, ਸੱਚਾਈ, ਅਹਿਸਾਨ, ਸੰਪੂਰਨ, ਦੁਨਿਆਵੀ।

**6. ਕਾਰਕ ਕੀ ਹੁੰਦਾ ਹੈ ? ਕਾਰਕ ਦੀਆਂ ਕਿੰਨੀਆਂ ਕਿਸਮਾਂ ਹੁੰਦੀਆਂ ਹਨ ? ਪੰਜ ਕਾਰਕ ਪਾਠ ਵਿੱਚੋਂ ਲੱਭੋ।**

**7. ਗੁਲਦਾਉਦੀ ਕਵਿਤਾ ਦੀਆਂ ਅਖ਼ੀਰਲੀਆਂ ਚਾਰ ਸੱਤਰਾਂ ਦੇ ਅਰਥ ਕਰੋ।**

**8. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿਸ ਥਾਂ ਫੁੱਲ ਉਗਾਏ ਅਤੇ ਪਾਲੇ ਜਾਂਦੇ ਹਨ। ( )
2. ਜਿਸ ਥਾਂ ਫੁੱਲਦਾਰ ਬੂਟੇ ਲਾਏ ਜਾਂਦੇ ਹਨ। ( )
3. ਜਿਹੜਾ ਫੁੱਲਾਂ ਦੇ ਬੂਟਿਆਂ ਨੂੰ ਪਾਣੀ ਦਿੰਦਾ ਹੈ। ( )
4. ਜਿਸ ਯੰਤਰ ਨਾਲ ਫੁੱਲ-ਬੂਟਿਆਂ ਨੂੰ ਪਾਣੀ ਦਿੱਤਾ ਜਾਂਦਾ ਹੈ। ( )
5. ਧਾਗੇ ਵਿਚ ਪ੍ਰੋਏ ਫੁੱਲ ਕੀ ਕਹਾਉਂਦੇ ਹਨ ? ( )
6. ਇਕ ਥਾਂ ਬੱਝੇ ਫੁੱਲ ਕੀ ਕਹਾਉਂਦੇ ਹਨ ? ( )
7. ਜਿਸ ਵਿਚ ਫੁੱਲਾਂ ਦਾ ਗੁਲਦਸਤਾ ਰੱਖਿਆ ਜਾਂਦਾ ਹੈ। ( )

□ □

ਪਾਠ ਸਤਾਈਵਾਂ

# ਸ੍ਰੀ ਹਰਿਮੰਦਰ ਸਾਹਿਬ ਦੀ ਮੋਹਰਾਕਸ਼ੀ

ਜਿਸ ਥਾਂ ਹਰਿਮੰਦਰ ਸਾਹਿਬ ਉਸਾਰਿਆ ਗਿਆ ਹੈ, ਉੱਥੇ ਪਹਿਲਾਂ ਕੋਈ ਸੱਤਰ ਫੁਟ ਵਰਗ ਦਾ ਇਕ ਥੜ੍ਹਾ ਸੀ। ਇਹ ਥੜ੍ਹਾ ਤਲਾ ਦੇ ਵਿਚਕਾਰ ਸੀ। ਇਸ ਥੜ੍ਹੇ ਉੱਤੇ ਬੈਠ ਕੇ ਸ੍ਰੀ ਗੁਰੂ ਰਾਮਦਾਸ ਜੀ ਸਰੋਵਰ ਦੀ ਖੁਦਾਈ ਕਰਾਇਆ ਕਰਦੇ ਸਨ। ਰਾਤ ਨੂੰ ਇੱਥੇ ਘਿਉ ਦੀਆਂ ਜੋਤਾਂ ਜਗਾਈਆਂ ਜਾਂਦੀਆਂ ਸਨ। ਇੱਥੇ ਕਥਾ ਕੀਤੀ ਜਾਂਦੀ ਸੀ। ਸਵੇਰ-ਸ਼ਾਮ ਕੀਰਤਨ ਹੁੰਦਾ ਸੀ। ਸੰਗਤਾਂ ਜੁੜਦੀਆਂ ਸਨ। ਸ੍ਰੀ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਨੂੰ ਤਲਾ ਪੱਕਾ ਕਰਾ ਕੇ ਇਸ ਥੜ੍ਹੇ ਉੱਤੇ ਹਰਿਮੰਦਰ ਸਾਹਿਬ ਉਸਾਰਨ ਦਾ ਆਦੇਸ਼ ਦੇ ਗਏ ਸਨ।

ਸਰੋਵਰ ਪੱਕਾ ਹੋ ਗਿਆ। ਗੁਰੂ ਅਰਜਨ ਦੇਵ ਜੀ ਨੇ ਨਕਾਸ਼ ਬੁਲਾ ਕੇ ਉਸ ਨੂੰ ਇਉਂ ਸਮਝਾਇਆ—'ਹਰਿਮੰਦਰ ਸਾਹਿਬ ਲਗ-ਭਗ ਛਿਆਠ ਵਰਗ ਫੁਟ ਦੀ ਕੁਰਸੀ ਉੱਤੇ ਉਸਾਰਨਾ ਹੈ। ਨੀਂਹ ਨੀਵੀਂ ਰੱਖਣੀ ਹੈ ਅਤੇ ਇਉਂ ਰੱਖਣੀ ਹੈ ਕਿ ਹਰਿ-ਮੰਦਰ ਸਾਹਿਬ ਸਰੋਵਰ ਦੇ ਜਲ ਉੱਤੇ ਤਰਦਾ ਜਾਪੇ। ਹੇਠਾਂ ਮਹਿਰਾਬਾਂ ਬਣਾਉਣੀਆਂ ਹਨ ਅਤੇ ਉਨ੍ਹਾਂ ਦੇ ਕੌਲੇ ਇਉਂ ਬਣਾਉਣੇ ਹਨ ਕਿ ਪਾਣੀ ਦੀਆਂ ਲਹਿਰਾਂ ਦਾ ਦਬਾਅ ਉਪਰ ਨੂੰ ਮਾਰ ਨਾ ਕਰੇ। ਦਬਾਅ ਇਹਨਾਂ ਲਹਿਰਾਂ ਨਾਲ ਟਕਰਾ ਕੇ ਆਪੇ ਸ਼ਾਂਤ ਹੋ ਜਾਵੇ। ਫੇਰ ਇਸ ਹਰਿਮੰਦਰ ਸਾਹਿਬ ਨੂੰ ਪੁੱਲ ਰਾਹੀਂ ਪ੍ਰਕਰਮਾ ਨਾਲ ਜੋੜਨਾ ਹੈ। ਇਸ ਦੇ ਦਰਵਾਜ਼ੇ ਉਤਰ, ਪੂਰਬ, ਦੱਖਣ ਅਤੇ ਪੱਛਮ ਵੱਲ ਨਹੀਂ ਰੱਖਣੇ, ਸਗੋਂ ਉਤਰ-ਪੂਰਬ, ਪੂਰਬ-ਦੱਖਣ, ਦੱਖਣ-ਪੱਛਮ ਅਤੇ ਪੱਛਮ-ਉਤਰ ਨੁਕਰਾਂ ਵਿਚ ਰੱਖਣੇ ਹਨ। ਦੋ-ਮੰਜ਼ਲੀ ਇਮਾਰਤ ਬਣਾਉਣੀ ਹੈ। ਆਲੇ ਦੁਆਲੇ ਪ੍ਰਕਰਮਾ ਤਿਆਰ ਕਰਨੀ ਹੈ। ਉਪਰਲਾ ਗੁੰਬਦ ਬੈਠਵਾਂ ਬਣਾਉਣਾ ਹੈ।

ਇਹ ਨਕਸ਼ਾ ਤਿਆਰ ਕਰਵਾ ਕੇ ਗੁਰੂ ਅਰਜਨ ਦੇਵ ਜੀ ਨੇ ਪਹਿਲੀ ਮਾਘ 1588 ਈਸਵੀ ਨੂੰ ਹਰਿਮੰਦਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਕੋਲੋਂ ਰਖਵਾਈ।

ਦਰਵਾਜ਼ੇ ਨੁਕਰਾਂ ਵਿਚ ਰਖਾਉਣੇ, ਬੈਠਵਾਂ ਗੁੰਬਦ ਉਸਾਰਨ ਦਾ ਆਦੇਸ਼ ਦੇਣਾ ਅਤੇ ਇਕ ਮੁਸਲਮਾਨ ਸਾਈਂ ਫ਼ਕੀਰ ਕੋਲੋਂ ਨੀਂਹ ਰਖਾਉਣੀ ਤਿੰਨੇ ਹੀ ਬਹੁਤ ਮਹਾਨ ਇਨਕਲਾਬੀ ਕਰਮ ਸਨ।

ਗੁਰੂ ਸਾਹਿਬ ਨੇ ਹਰਿਮੰਦਰ ਸਾਹਿਬ ਦੀ ਸਾਰੀ ਉਸਾਰੀ ਆਪਣੇ ਸਾਹਮਣੇ ਕਰਵਾਈ। ਗਾਰਾ ਵਧੀਆ ਲੁਆਇਆ। ਇੱਟਾਂ ਛੇਆਂ ਪਾਸਿਆਂ ਤੋਂ ਚੰਗੀ ਤਰ੍ਹਾਂ ਸਾਫ਼

ਕਰ ਕੇ ਲਗਵਾਈਆਂ। ਰਾਜ ਅਤੇ ਮਜ਼ਦੂਰ ਦਿਹਾੜੀ ਉੱਤੇ ਨਹੀਂ ਸਨ ਲਗਾਏ ਗਏ। ਸੰਗਤਾਂ ਨੇ ਸਾਰੀ ਉਸਾਰੀ ਸ਼ਰਧਾ ਨਾਲ ਆਪ ਕੀਤੀ ਸੀ। ਗੁਰੂ ਸਾਹਿਬ ਇਲਾਇਚੀ ਬੇਰੀ ਹੇਠਾਂ ਬੈਠ ਕੇ ਸੰਗਤਾਂ ਨੂੰ ਸੇਵਾ ਕਰਦਿਆਂ ਵੇਖ ਕੇ ਗਦ-ਗਦ ਹੁੰਦੇ ਸਨ। ਉਸਾਰੀ ਸੰਗਤਾਂ ਤੋਂ ਦਸਵੰਧ ਦੇ ਰੂਪ ਵਿਚ ਕੀਤੀ ਸੀ।

ਇਉਂ ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਸਮੂੰਹ ਸੰਗਤਾਂ ਦੀਆਂ ਸ਼ੁਭ ਭਾਵ-ਨਾਵਾਂ ਵੀ ਰਚੀਆਂ ਹੋਈਆਂ ਹਨ।

ਹਰਿਮੰਦਰ ਸਾਹਿਬ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਸਰੋਵਰ ਦੇ ਵਿਚਕਾਰ ਹੈ। ਦੁਨੀਆਂ ਵਿਚ ਬਹੁਤ ਸਾਰੇ ਸਰੋਵਰਾਂ ਵਿਚ ਉਸਾਰੇ ਮੰਦਰ ਤਾਂ ਮਿਲਦੇ ਹਨ, ਪਰ ਸਰੋਵਰਾਂ ਦੇ ਵਿਚਕਾਰ ਉਸਾਰੇ ਮੰਦਰ ਨਹੀਂ ਮਿਲਦੇ।

ਤਰਨ ਤਾਰਨ ਦੇ ਬਹੁਤ ਵੱਡੇ ਸਰੋਵਰ ਵਿਚ ਮੰਦਰ ਉਸਾਰਿਆ ਗਿਆ ਹੈ ਪਰ ਇਹ ਇਕ ਬਾਹੀ ਨਾਲ ਜੁੜਿਆ ਹੋਇਆ ਹੈ।

ਸਰੋਵਰ ਦੇ ਵਿਚਕਾਰ ਹਰਿਮੰਦਰ ਓਹੋ ਭਵਨ-ਕਲਾ ਦਾ ਮਾਹਰ ਬਣਵਾ ਸਕਦਾ ਹੈ ਜਿਹੜਾ ਰਾਜਾਂ ਨੂੰ ਐਸੀਆਂ ਮਹਿਰਾਬਾਂ ਬਣਾਉਣ ਦਾ ਆਦੇਸ਼ ਦੇਣ ਦੀ ਸਮਰੱਥਾ ਰੱਖਦਾ ਹੋਵੇ, ਜਿਹੜੀਆਂ ਮਹਿਰਾਬਾਂ ਪਾਣੀ ਦੇ ਦਬਾਅ ਨੂੰ ਉਪਰ ਵਲ ਨਾ ਜਾਣ ਦੇਣ, ਸਗੋਂ ਦਬਾਅ ਨੂੰ ਸ਼ਾਂਤ ਕਰ ਦੇਣ।

ਗੁਰੂ ਅਰਜਨ ਦੇਵ ਜੀ ਮਹਾਨ ਕਵੀ ਵੀ ਸਨ ਅਤੇ ਭਵਨ ਕਲਾ ਵਿਚ ਵੀ ਨਿਪੁੰਨ ਸਨ।

ਹਰਿਮੰਦਰ ਸਾਹਿਬ ਤਿਆਰ ਹੋਣ ਉੱਤੇ ਇਸ ਦੇ ਅੰਦਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਪਹਿਲੀ ਭਾਦਰੋਂ 1604 ਈਸਵੀ ਨੂੰ ਕੀਤਾ ਗਿਆ।

ਇਉਂ ਇਹ ਹਰਿਮੰਦਰ ਸੱਚਖੰਡ ਦਾ ਰੂਪ ਧਾਰ ਗਿਆ। ਪੰਜਾਬੀਆਂ ਦੀ ਅਟੱਲ ਸਾਂਝ ਦਾ ਸਰੋਤ ਬਣ ਗਿਆ। ਚਾਰ ਵਰਨਾਂ ਦੇ ਲੋਕ ਇਕ ਸਰੋਵਰ ਵਿਚ ਇਸ਼ਨਾਨ ਕਰ ਕੇ ਚੌਹਾਂ ਦਰਵਾਜ਼ਿਆਂ ਵਾਲੇ ਸਾਂਝੇ ਹਰਿਮੰਦਰ ਵਿਚ ਸੀਸ ਝੁਕਾ, ਸਾਂਝੇ ਲੰਗਰ ਵਿਚ ਭੋਜਨ ਛਕ ਅਤੇ ਇਕੱਠੇ ਗੁਰੂ ਗਰੰਥ ਸਾਹਿਬ ਦੇ ਵਾਕ ਸੁਣ ਕੇ ਇਕ ਹੋਣ ਲੱਗੇ।

ਇਸ ਮਾਨਵੀ ਸਾਂਝ ਨੂੰ ਕਤਲ ਕਰਨ ਲਈ ਹੀ ਜਹਾਂਗੀਰ ਨੇ ਇਹ ਅਟੱਲ ਸਾਂਝ ਸਿਰਜਨ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਇਆ ਸੀ।

ਸਿੱਖ ਇੱਥੋਂ ਭਾਵ ਹਰਿ ਕੀ ਪਉੜੀ ਤੋਂ ਅੰਮ੍ਰਿਤ ਪੀ ਕੇ ਅਤੇ ਸਰੋਵਰ ਵਿਚ ਇਸ਼ਨਾਨ ਕਰ ਕੇ ਹਰ ਭਾਂਤ ਦੇ ਜਬਰ ਵਿਰੁਧ ਸੀਸ ਤਲੀ ਉੱਤੇ ਰੱਖ ਕੇ ਨਿਤਰਨ ਦੇ ਸਮਰੱਥ ਹੋ ਜਾਂਦੇ ਸਨ। ਇਸੇ ਲਈ ਹੀ ਅਬਦਾਲੀ ਨੇ ਸਿੱਖਾਂ ਨੂੰ ਜਿੱਤਣ ਲਈ, ਸਿੱਖਾਂ ਦੇ ਸਰੋਤ ਨੂੰ 1762 ਵਿਚ ਹਰਿਮੰਦਰ ਸਾਹਿਬ ਨੂੰ ਤੋਪਾਂ ਨਾਲ ਉਡਾ ਕੇ ਇਸ ਨੂੰ ਸਿੰਘਾਂ ਦੀਆਂ ਲਾਸ਼ਾਂ ਨਾਲ ਪੂਰ ਦਿੱਤਾ ਸੀ, ਜਿਹੜੇ ਸਿੰਘ ਹਰਿਮੰਦਰ ਸਾਹਿਬ ਦੀ ਸੁਰੱਖਿਆ ਲਈ ਸ਼ਹੀਦ ਹੋਏ ਸਨ। ਸਿੰਘਾਂ ਨੇ 1767 ਈ: ਵਿਚ ਹਰਿਮੰਦਰ ਸਾਹਿਬ ਉੱਤੇ ਮੁੜ

ਕਬਜ਼ਾ ਕਰ ਲਿਆ ਸੀ। ਇਸੇ ਸਾਲ ਹਰਿਮੰਦਰ ਸਾਹਿਬ ਦੀ ਉਸਾਰੀ ਸਿੱਖ ਸ਼ਿਲਪਕਾਰਾਂ ਅਤੇ ਕਾਰੀਗਰਾਂ ਨੇ ਮੁੜ ਆਰੰਭ ਕਰ ਦਿੱਤੀ ਸੀ। ਸਿੱਖ ਕਾਰੀਗਰਾਂ ਅਤੇ ਰਾਜਾਂ ਨੇ ਮੁਗ਼ਲ ਭਵਨ ਕਲਾ, ਬੁੱਧ ਭਵਨ ਕਲਾ, ਜੈਨ ਭਵਨ ਕਲਾ ਅਤੇ ਹਿੰਦੂ ਭਵਨ ਕਲਾ ਆਦਿ ਸਾਰੀਆਂ ਭਵਨ ਕਲਾਵਾਂ ਦੇ ਸੁਮਾਪੀ ਸੁਮੇਲ ਨਾਲ ਇਸ ਨਵੀਂ ਭਵਨ ਕਲਾ ਅਤੇ ਮੰਦਰ ਕਲਾ ਦਾ ਪੂਰਨ ਨਿਰਮਾਣ ਕੀਤਾ ਸੀ, ਜਿਸ ਨੂੰ ਸਿੱਖ ਮੰਦਰ ਕਲਾ ਕਿਹਾ ਜਾਂਦਾ ਹੈ।

ਮਹਾਰਾਜਾ ਰਣਜੀਤ ਸਿੰਘ ਨੇ ਹਰਿਮੰਦਰ ਸਾਹਿਬ ਦੀਆਂ ਬਾਹਰਲੀਆਂ ਕੰਧਾਂ ਉੱਤੇ ਸੰਗਮਰਮਰ ਲੁਆਇਆ। ਹਰਿਮੰਦਰ ਸਾਹਿਬ ਦੀ ਦੱਖਣੀ ਬਾਹੀ ਵਾਲੀ ਕੰਧ ਉੱਤੇ ਮਹਾਰਾਜਾ ਰਣਜੀਤ ਸਿੰਘ ਨੇ ਤਾਂਬੇ ਦਾ ਪਤਰਾ ਚੜ੍ਹਵਾਇਆ। ਬਾਕੀ ਕੰਧਾਂ ਉੱਤੇ ਮਹਾਰਾਜਾ ਖੜਕ ਸਿੰਘ ਅਤੇ ਮਹਾਰਾਜਾ ਨੌਂ ਨਿਹਾਲ ਸਿੰਘ ਨੇ ਸੋਨੇ ਦੇ ਪਤਰੇ ਚੜ੍ਹਵਾਏ। ਇਸ ਪਤਰੇ ਉੱਤੇ ਸੋਨੇ ਦਾ ਪਾਣੀ ਚੜ੍ਹਵਾਇਆ, ਜਿਸ ਕਰ ਕੇ ਇਹ ਹਰਿਮੰਦਰ ਸਵਰਨ ਮੰਦਰ ਕਹਾਉਣ ਲੱਗ ਪਿਆ। ਮਹਾਰਾਜ਼ਾ ਰਣਜੀਤ ਸਿੰਘ ਨੇ ਹਰਿਮੰਦਰ ਸਾਹਿਬ ਦੀਆਂ ਕੰਧਾਂ ਅਤੇ ਛੱਤ ਨੂੰ ਮੋਹਰਾਕਸ਼ੀ ਕਲਾ ਰਾਹੀਂ ਸ਼ਿੰਗਾਰਿਆ।

ਮੋਹਰਾਕਸ਼ੀ ਕੰਧਾਂ ਉੱਤੇ ਚਿੱਤਰ ਬਣਾਉਣ ਵਾਲੀ ਚਿੱਤਰ ਕਲਾ ਹੈ। ਇਸ ਦੀ ਵਿਧੀ ਇਹ ਹੈ : ਪਹਿਲਾਂ ਤੀਹ ਸੈਂਟੀਮੀਟਰ ਵਰਗ ਪਧਰਾ ਥਾਂ ਕੰਧ ਉੱਤੇ ਚੁਣਿਆ ਜਾਂਦਾ ਹੈ। ਫੇਰ ਓਨਾ ਹੀ ਕਾਗਜ਼ ਲਿਆ ਜਾਂਦਾ ਹੈ। ਕਾਗ਼ਜ਼ ਉੱਤੇ ਲੋੜੀਂਦਾ ਚਿੱਤਰ ਬਣਾਇਆ ਜਾਂਦਾ ਹੈ। ਫੇਰ ਲਕੀਰਾਂ ਉੱਤੇ ਸੂਈ ਨਾਲ ਇਕਸਾਰ ਵਿੱਥ ਉੱਤੇ ਇੱਕੋ ਜਿਹੀਆਂ ਮੋਰੀਆਂ ਕੀਤੀਆਂ ਜਾਂਦੀਆਂ ਹਨ। ਇਸ ਨੂੰ ਖ਼ਾਕਾ ਕਿਹਾ ਜਾਂਦਾ ਹੈ।

ਕੰਧ ਦੇ ਚਿਣੇ ਜਾਣ ਉੱਤੇ ਚੂਨੇ ਦਾ ਘੋਲ ਫੇਰਿਆ ਜਾਂਦਾ ਹੈ। ਇਸ ਨੂੰ ਪੋਚਾ ਕਹਿੰਦੇ ਹਨ। ਪੋਚੇ ਉੱਤੇ ਕੋਟਾ ਫੇਰਿਆ ਜਾਂਦਾ ਹੈ। ਇਸ ਨਾਲ ਚੂਨੇ ਦਾ ਪੋਚਾ ਪੱਧਰਾ, ਪੱਕਾ, ਸਾਫ਼ ਅਤੇ ਚਮਕੀਲਾ ਹੋ ਜਾਂਦਾ ਹੈ। ਕੋਟਾ ਸੰਗਮਰਮਰ ਦੇ ਬਰੀਕ ਟੁਕੜਿਆਂ ਨੂੰ ਪੀਹ ਕੇ ਅਤੇ ਫੇਰ ਇਸ ਨੂੰ ਪਾਣੀ ਵਿਚ ਘੋਲ ਕੇ ਬਣਾਇਆ ਜਾਂਦਾ ਹੈ। ਇਸ ਉਪਰ ਡੋਗਾ ਫੇਰਿਆ ਜਾਂਦਾ ਹੈ। ਡੋਗਾ ਬਣਾਉਣ ਦੀ ਵਿਧੀ ਇਹ ਹੈ : ਚਿੱਟੇ ਸੰਗਮਰਮਰ ਨੂੰ ਕੜਾਹੀ ਵਿਚ ਸਾੜਿਆ ਜਾਂਦਾ ਹੈ। ਸੜੇ ਸੰਗਮਰਮਰ ਉੱਤੇ ਪਾਣੀ ਪਾਉਣ ਨਾਲ ਇਹ ਬਹੁਤ ਸੋਹਣਾ ਚਿੱਟਾ ਪੌਡਰ ਬਣ ਜਾਂਦਾ ਹੈ। ਫੇਰ ਇਸ ਨੂੰ ਪਾਣੀ ਵਿਚ ਘੋਲ ਲਿਆ ਜਾਂਦਾ ਹੈ। ਇਹ ਪਾਣੀ ਵਿਚ ਘੁਲ ਜਾਂਦਾ ਹੈ, ਪਰ ਘੋਲ ਰਿੜਕਣ ਨਾਲ ਦਹੀਂ ਵਰਗਾ ਗਾਹੜਾ ਲੇਪ ਬਣ ਜਾਂਦਾ ਹੈ। ਇਸ ਨੂੰ ਕੱਪੜੇ ਵਿਚ ਛਾਣ ਲਿਆ ਜਾਂਦਾ ਹੈ। ਡੋਗਾ ਸੁੱਕਣ ਤੋਂ ਪਹਿਲਾਂ ਇਸ ਉੱਤੇ ਖਾਕਾ ਰੱਖ ਕੇ ਖ਼ਾਕੇ ਦੀਆਂ ਮੋਰੀਆਂ ਉਪਰ ਇਕ ਪੋਟਲੀ ਫੇਰੀ ਜਾਂਦੀ ਹੈ। ਪੋਟਲੀ ਵਿਚ ਸੁਰਮੇ ਵਰਗਾ ਪੀਸਿਆ ਕੱਚਾ ਕੋਇਲਾ ਹੁੰਦਾ ਹੈ। ਇਹ ਬਰੀਕ ਸੁਰਮੇ ਵਰਗਾ ਪੌਡਰ ਕੱਪੜੇ ਵਿੱਚੋਂ ਦੀ ਲੰਘ ਕੇ ਕਾਗ਼ਜ਼ ਦੀਆਂ ਮੋਰੀਆਂ ਰਾਹੀਂ ਗਿੱਲੇ ਡੋਗੇ ਉੱਤੇ ਚੜ੍ਹ ਜਾਂਦਾ ਹੈ ਅਤੇ ਡੋਗੇ ਉੱਤੇ ਨਿੱਕੀਆਂ ਨਿੱਕੀਆਂ ਬਿੰਦੀਆਂ ਨਾਲ ਚਿੱਤਰ ਉਲੀਕਿਆ ਜਾਂਦਾ ਹੈ।

ਇਉਂ ਚਿਤਰ ਉਲੀਕ ਕੇ ਗਿੱਲੇ ਗਿੱਲੇ ਡੋਗੇ ਉੱਤੇ ਨਿੱਕੀ ਜਿਹੀ ਪੱਧਰੇ ਮੂੰਹ ਵਾਲੀ ਚਮਚੀ, ਜਿਸ ਨੂੰ ਨਹਿਲਾ ਕਿਹਾ ਜਾਂਦਾ ਹੈ, ਨਾਲ ਰੰਗ ਲੋੜੀਂਦੀ ਥਾਂ ਉੱਤੇ ਥੋੜ੍ਹਾ ਥੋੜ੍ਹਾ ਜੁਗਤੀ ਨਾਲ ਕੇਰਿਆ ਜਾਂਦਾ ਹੈ। ਖ਼ਾਸ ਧਿਆਨ ਰਖਿਆ ਜਾਂਦਾ ਹੈ ਕਿ ਰੰਗ ਲਕੀਰ ਤੋਂ ਬਾਹਰ ਨਾ ਜਾਵੇ। ਰੰਗ ਅਤੇ ਡੋਗੇ ਦੇ ਸੁੱਕਣ ਤੋਂ ਪਹਿਲਾਂ ਇਹ ਰੰਗ ਹੌਲੀ ਹੌਲੀ ਨਹਿਲੇ ਨਾਲ ਖਿਲ੍ਹਾਰ ਕੇ ਦਬਾ ਦਿੱਤੇ ਜਾਂਦੇ ਹਨ। ਇਉਂ ਰੰਗ ਡੋਗੇ ਵਿਚ ਚਲੇ ਜਾਂਦੇ ਹਨ। ਜਦ ਰੰਗ ਆਠਰ ਜਾਂਦੇ ਹਨ ਤਾਂ ਬੁਰਸ਼ ਨਾਲ ਫੁੱਲ ਪੱਤੀਆਂ ਦੇ ਰੇਸ਼ੇ ਆਦਿ ਬਣਾ ਦਿੱਤੇ ਜਾਂਦੇ ਹਨ।

ਮੋਹਰਾਕਸ਼ੀ ਵਿਚ ਆਮ ਰੰਗ ਨਹੀਂ ਵਰਤੇ ਜਾਂਦੇ। ਆਮ ਰੰਗ ਝੱਟਪੱਟ ਮੱਧਮ ਪੈ ਜਾਇਆ ਕਰਦੇ ਹਨ। ਫਿੱਟ ਜਾਇਆ ਕਰਦੇ ਹਨ। ਇਹ ਰੰਗ ਰੰਗਦਾਰ ਪੱਥਰਾਂ ਨੂੰ ਪੀਹ ਕੇ ਬਣਾਏ ਜਾਂਦੇ ਹਨ। ਪੀਲਾ ਰੰਗ ਪੀਲੇ ਪੱਥਰ, ਲਾਲ ਰੰਗ ਕਿਰਮਚੀ ਪੱਥਰ ਅਤੇ ਨੀਲਾ ਰੰਗ ਨੀਲੇ ਪੱਥਰ ਤੋਂ ਬਣਾਇਆ ਜਾਂਦਾ ਹੈ। ਕਾਲਾ ਰੰਗ ਨਾਰੀਅਲ ਦੀ ਛਿੱਲ ਅਤੇ ਕਜਲ ਤੋਂ ਬਣਾਇਆ ਜਾਂਦਾ ਹੈ ਅਤੇ ਹਰਾ ਰੰਗ ਰੁੱਖਾਂ ਦੇ ਹਰੇ ਪੱਤਿਆਂ ਤੋਂ ਬਣਾਇਆ ਜਾਂਦਾ ਹੈ।

ਕਈ ਵਾਰੀ ਰੰਗਾਂ ਦੀ ਥਾਂ ਸੋਨੇ ਦੇ ਵਰਕ, ਸ਼ੀਸ਼ੇ ਦੀਆਂ ਟੁਕੜੀਆਂ, ਸਿਪੀਆਂ ਦੇ ਟੁਕੜੇ ਅਤੇ ਨਿੱਕੇ ਨਿੱਕੇ ਰੰਗਦਾਰ ਪੱਥਰ ਵੀ ਡੋਗੇ ਵਿਚ ਗਾਲ ਕੇ ਫੁੱਲ ਬੂਟੇ ਬਣਾਏ ਜਾਂਦੇ ਹਨ।

ਗੱਚ ਉੱਤੇ ਵੀ ਚਿੱਤਰਕਾਰੀ ਕੀਤੀ ਜਾਂਦੀ ਹੈ। ਗੱਚ ਜਿਪਸਮ ਨੂੰ ਭੁੰਨ ਕੇ ਬਣਾਇਆ ਜਾਂਦਾ ਹੈ। ਇਹ ਪਾਣੀ ਵਿਚ ਘੁਲ ਜਾਂਦਾ ਹੈ, ਪਰ ਸੁੱਕ ਕੇ ਪੱਥਰ ਹੋ ਜਾਂਦਾ ਹੈ। ਚਿੱਤਰ ਬਣਾਉਣ ਵਾਲੇ ਥਾਂ ਉੱਤੇ ਗੱਚ ਚੂਨੇ ਦੇ ਪੋਚੇ ਵਾਂਗ ਫੇਰਿਆ ਜਾਂਦਾ ਹੈ। ਆਠਰਨ ਤੇ ਇਸ ਉੱਤੇ ਤਿੱਖੇ ਨਸ਼ਤਰ ਨਾਲ ਫੁੱਲ ਬੂਟੇ ਬਣਾ ਲਏ ਜਾਂਦੇ ਹਨ। ਇਉਂ ਪੱਤੀਆਂ ਉਭਰ ਆਉਂਦੀਆਂ ਹਨ। ਜਦ ਗੱਚ ਸੁੱਕ ਜਾਂਦਾ ਹੈ ਤਾਂ ਉੱਤੇ ਪੀਲੇ ਰੰਗ ਦੀ ਵਾਰਨਿਸ਼ ਕਰ ਕੇ ਸੁਨਹਿਰੇ ਵਰਕ ਲਾ ਦਿੱਤੇ ਜਾਂਦੇ ਹਨ।

ਕਈ ਵਾਰੀ ਗੱਚ ਵਿਚ ਸ਼ੀਸ਼ੇ ਦੀਆਂ ਨਿੱਕੀਆਂ ਨਿੱਕੀਆਂ ਟੁਕੜੀਆਂ ਜੜ੍ਹ ਕੇ ਚਿੱਤਰ ਸ਼ਿੰਗਾਰਿਆ ਜਾਂਦਾ ਹੈ। ਸ਼ੀਸ਼ੇ ਦੀਆਂ ਟੁਕੜੀਆਂ ਦੀ ਥਾਂ ਮੂੰਹ ਵੇਖਣ ਵਾਲੇ ਸ਼ੀਸ਼ੇ ਦੇ ਨਿੱਕੇ ਨਿੱਕੇ ਟੁਕੜੇ ਵੀ ਵਰਤੇ ਜਾਂਦੇ ਹਨ। ਇਸ ਕਲਾ ਨੂੰ ਟੁਕੜੀ ਕਲਾ ਕਿਹਾ ਜਾਂਦਾ ਹੈ।

ਜੜਤ ਕਲਾ ਵਿਚ ਗੱਚ ਦੀ ਥਾਂ ਸੰਗਮਰਮਰ ਵਰਤਿਆ ਜਾਂਦਾ ਹੈ। ਸਾਫ਼ ਸੁਥਰਾ ਚਿੱਟਾ ਸੰਗਮਰਮਰ ਲੈ ਕੇ ਪਹਿਲਾਂ ਖ਼ਾਕੇ ਨਾਲ ਉਸ ਉੱਪਰ ਚਿੱਤਰ ਉਲੀਕਿਆ ਜਾਂਦਾ ਹੈ। ਫੇਰ ਛੇਣੀ ਨਾਲ ਸੰਗਮਰਮਰ ਉੱਤੇ ਫੁੱਲ ਪੱਤੀਆਂ ਉਕਰੇ ਜਾਂਦੇ ਹਨ। ਉਕਰੇ ਥਾਵਾਂ ਉੱਤੇ ਰੰਗਦਾਰ ਪੱਥਰਾਂ ਦੇ ਨਿੱਕੇ ਨਿੱਕੇ ਟੁਕੜੇ ਜੜ ਦਿੱਤੇ ਜਾਂਦੇ ਹਨ। ਜੜ੍ਹਤ ਕਲਾ ਵਿਚ ਆਮ ਕਰ ਕੇ ਇਹ ਰੰਗਦਾਰ ਪੱਥਰ ਵਰਤੇ ਜਾਂਦੇ ਹਨ। ਜਿਵੇਂ ਹਕੀਕ ਲਾਲ ਰੰਗ ਲਈ, ਕਟੂ ਪੱਥਰ ਪੀਲੇ ਰੰਗ ਲਈ, ਸਬਜ਼ ਪੱਥਰ ਹਰੇ ਰੰਗ ਲਈ, ਜਲਾਵਰ ਨੀਲੇ ਰੰਗ ਲਈ ਅਤੇ ਕਾਲਾ ਸੰਗਮਰਮਰ ਕਾਲੇ ਰੰਗ ਲਈ।

ਮਹਾਰਾਜਾ ਰਣਜੀਤ ਸਿੰਘ ਨੇ ਭਾਈ ਕਿਹਰ ਸਿੰਘ ਨੂੰ ਸ੍ਰੀ ਹਰਿਮੰਦਰ ਸਾਹਿਬ ਨੂੰ ਅੰਦਰੋਂ ਸ਼ਿੰਗਾਰਨ ਲਈ ਕਿਹਾ। ਉਹ ਪੂਰਨ ਸਿੱਖ ਸੀ। ਉਸ ਨੇ ਮੋਹਰਾਕਸ਼ੀ ਦੀ ਕਲਾ ਮੁਸਲਮਾਨ ਨਕਾਸ਼ ਤੋਂ ਸਿਖੀ ਹੋਈ ਸੀ।

ਕਿਹਰ ਸਿੰਘ ਅਤੇ ਉਸ ਦੇ ਸਾਥੀਆਂ ਨੇ ਮੁਗ਼ਲ ਮੋਹਰਾਕਸ਼ੀ ਅਤੇ ਹਿੰਦੂ ਮੋਹਰਾ-ਕਸ਼ੀ ਦੇ ਸੁਮੇਲ ਨਾਲ ਗੁਰਬਾਣੀ ਦੀ ਪਿੱਠ ਭੂਮੀ ਵਿਚ ਮੌਲਿਕ ਸਿੱਖੀ ਰਸ ਵਾਲੀ ਮੋਹਰਾਕਸ਼ੀ ਨੂੰ ਜਨਮ ਦਿੱਤਾ।

ਸਿੱਖ ਮੋਹਰਾਕਸ਼ੀ ਦੀ ਅਨੋਖੀ ਗੱਲ ਇਹ ਹੈ ਕਿ ਇਸ ਚਿੱਤਰ-ਸ਼ੈਲੀ ਵਿਚ ਬਣੇ ਚਿੱਤਰਾਂ ਵਿਚ ਮਨੁੱਖੀ ਚਿੱਤਰਾਂ ਦਾ ਅਭਾਵ ਹੈ। ਰੋਮਾਂਚਿਕ ਚੰਚਲਤਾ ਦਾ ਅਭਾਵ ਹੈ। ਹਰਿਮੰਦਰ ਸਾਹਿਬ ਦੀ ਮੋਹਰਾਕਸ਼ੀ ਕਲਾ ਵਿਚ ਅਤੇ ਇਸ ਦੇ ਰੰਗਾਂ ਵਿਚ ਕੀਰਤਨ ਵਰਗੀ ਆਤਮਕ ਲੈਅ ਹੈ।

ਹਰਿਮੰਦਰ ਸਾਹਿਬ ਦੀ ਮੋਹਰਾਕਸ਼ੀ ਦੇ ਚਿੱਤਰਾਂ ਵਿਚ ਫੁੱਲਾਂ, ਪੱਤੀਆਂ, ਪਸ਼ੂ-ਪੰਛੀਆਂ, ਹਾਥੀਆਂ ਅਤੇ ਮੱਛੀਆਂ ਦੇ ਸੁਮੇਲ ਨਾਲ ਐਸਾ ਰੰਗ ਸਿਰਜਿਆ ਹੋਇਆ ਹੈ ਕਿ ਇਸ ਦੇ ਚਿੱਤਰਾਂ ਵਿੱਚੋਂ ਸਾਰੇ ਬ੍ਰਹਿਮੰਡ ਦਾ ਝੌਲਾ ਪੈਂਦਾ ਹੈ।

ਹਰਿਮੰਦਰ ਸਾਹਿਬ ਦੇ ਅੰਦਰ ਪਹਿਲੀ ਮੰਜ਼ਲ ਅਤੇ ਹਰਿ ਕੀ ਪੌੜੀ ਵਿਚ ਗੱਚ ਵਿਧੀ ਰਾਹੀਂ ਗੁਰਬਾਣੀ ਦੀਆਂ ਤੁਕਾਂ ਲਿਖੀਆਂ ਹੋਈਆਂ ਹਨ। ਧੁਰ ਛੱਤ ਨੂੰ ਟੁਕੜੀ ਕਲਾ ਨਾਲ ਸ਼ਿੰਗਾਰਿਆ ਹੋਇਆ ਹੈ। ਹੇਠਲੀਆਂ ਕੰਧਾਂ ਉੱਤੇ ਸੰਗਮਰਮਰ ਲਗਾ ਕੇ ਉੱਤੇ ਜੜ੍ਹਤ ਕਲਾ ਨਾਲ ਰੰਗਦਾਰ ਪੱਥਰਾਂ ਨਾਲ ਫੁੱਲ ਬਣਾਏ ਹੋਏ ਹਨ। ਫੁੱਲ ਅਤੇ ਪੱਤਿਆਂ ਉੱਤੇ ਐਨੀ ਮਿਹਨਤ ਕੀਤੀ ਹੋਈ ਹੈ ਕਿ ਹਰ ਪੱਤੇ ਦਾ ਹਰ ਰੇਸ਼ਾ ਵਿਖਾਈ ਦਿੰਦਾ ਹੈ। ਹਰਿਮੰਦਰ ਸਾਹਿਬ ਦੀ ਮੋਹਰਾਕਸ਼ੀ ਵਿਚ ਸਾਰੇ ਰੰਗਾਂ ਦਾ ਅਨੋਖਾ ਤਾਲ ਹੈ। ਅਨੋਖਾ ਰਸ ਹੈ।

ਹਰਿਮੰਦਰ ਸਾਹਿਬ ਦੀ ਮੰਦਰ ਕਲਾ ਵੀ ਆਪਣੇ ਭਾਂਤ ਦੀ ਅਨੋਖੀ ਅਤੇ ਮੌਲਿਕ ਹੈ। ਸਿੱਖ ਮੋਹਰਾਕਸ਼ੀ ਵੀ ਆਪਣੇ ਭਾਂਤ ਦੀ ਵਿਲੱਖਣ ਹੈ।

ਸੋ ਜਿੱਥੇ ਸ੍ਰੀ ਅੰਮ੍ਰਿਤਸਰ ਦਾ ਸਰਬ ਸਾਂਝਾ ਸਰੋਵਰ, ਸਰਬ ਸਾਂਝਾ ਹਰਿਮੰਦਰ, ਸਰਬ ਸਾਂਝਾ ਲੰਗਰ ਅਤੇ ਸਰਬ ਸਾਂਝਾ ਸ੍ਰੀ ਗੁਰੂ ਗਰੰਥ ਸਾਹਿਬ ਚਾਰੇ ਦੁਨੀਆਂ ਵਿਚ ਖ਼ਾਸ ਸਥਾਨ ਰੱਖਦੇ ਹਨ, ਉਥੇ ਹਰਿਮੰਦਰ ਸਾਹਿਬ ਦੀ ਮੋਹਰਾਕਸ਼ੀ ਕਲਾ ਵੀ ਦੁਨੀਆਂ ਵਿਚ ਆਪਣੀ ਮਿਸਾਲ ਆਪ ਹੈ। ਇਹ ਮੋਹਰਾਕਸ਼ੀ ਤਾਂ ਰੰਗਾਂ ਵਿਚ ਕੀਰਤਨ ਹੈ।

## ਅਭਿਆਸ

1. **ਦੱਸੋ**—1. ਥੜਾ ਕਿੱਥੇ ਸੀ ਅਤੇ ਕਿੰਨੇ ਵਰਗ ਮੀਟਰ ਸੀ ?
   2. ਇੱਥੇ ਕੀ ਕੀਤਾ ਜਾਂਦਾ ਸੀ ?
   3. ਨੀਂਹ ਕਿਸ ਨੇ ਅਤੇ ਕਦੋਂ ਰੱਖੀ ਸੀ ?

4. ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਕੌਣ ਕੰਮ ਕਰਦੇ ਸਨ ?
5. ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ੇ ਕਿਧਰ ਕਿਧਰ ਰੱਖੇ ਹੋਏ ਸਨ ?
6. ਹਰਿਮੰਦਰ ਸਾਹਿਬ ਕਿਸ ਨੇ ਤੋਪਾਂ ਨਾਲ ਉਡਾਇਆ ਸੀ ਅਤੇ ਕਿਉਂ ਉਡਾਇਆ ਸੀ ?
7. ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕਦੋਂ ਰੱਖੀ ਗਈ ਸੀ ?
8. ਹਰਿਮੰਦਰ ਸਾਹਿਬ ਉੱਤੇ ਤਾਂਬੇ ਦੇ ਪਤਰੇ ਕਿਸ ਨੇ ਚੜ੍ਹਾਏ ਸਨ ?
9. ਖ਼ਾਕਾ ਕੀ ਹੁੰਦਾ ਹੈ ?
10. ਪੋਚਾ ਕੀ ਹੁੰਦਾ ਹੈ ?
11. ਗੋਟਾ ਕੀ ਹੁੰਦਾ ਹੈ ?
12. ਡੋਗਾ ਕੀ ਹੁੰਦਾ ਹੈ ?
13. ਗੱਚ ਕੀ ਹੁੰਦਾ ਹੈ ?
14. ਖ਼ਾਕੇ ਨਾਲ ਕਿਵੇਂ ਚਿੱਤਰ ਉਲੀਕਿਆ ਜਾਂਦਾ ਹੈ ?
15. ਕਿਸ ਨਕਾਸ਼ ਨੇ ਹਰਿਮੰਦਰ ਸਾਹਿਬ ਨੂੰ ਮੋਹਰਾਕਸ਼ੀ ਕਲਾ ਰਾਹੀਂ ਸ਼ਿੰਗਾਰਿਆ ਸੀ ?
16. ਮੋਹਰਾਕਸ਼ੀ ਵਿਚ ਰੰਗ ਕਿਵੇਂ ਬਣਾਏ ਜਾਂਦੇ ਹਨ ?
17. ਸਿੱਖ ਮੋਹਰਾਕਸ਼ੀ ਦੀ ਕੀ ਵਿਸ਼ੇਸਤਾ ਹੈ ?

## 2. ਵਾਕ ਪੂਰੇ ਕਰੋ :

1. ਗੁਰੂ ਸਾਹਿਬ ਨੇ ਹਰਿਮੰਦਰ ਸਾਹਿਬ ਦੀ ਸਾਰੀ ਉਸਾਰੀ......
2. ਇਉਂ ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਸਮੂਹ ਸੰਗਤਾਂ......
3. ਹਰਿਮੰਦਰ ਸਾਹਿਬ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ......
4. ਇਸ ਪਤਰੇ ਉੱਤੇ ਸੋਨੇ ਦਾ ਪਾਣੀ ਚੜ੍ਹਾਇਆ, ਜਿਸ.. ...
5. ਕੰਧ ਦੇ ਚਿਣੇ ਜਾਣ ਉੱਤੇ ਚੂਨੇ ਦਾ ਘੋਲ ਫੇਰਿਆ ਜਾਂਦਾ ਹੈ। ਇਸ ਨੂੰ......
6. ਇਹ ਬਰੀਕ ਸੁਰਮੇ ਵਰਗਾ ਪੌਡਰ ਕੱਪੜੇ ਵਿੱਚੋਂ ਦੀ ਲੰਘ ਕੇ......
7. ਖ਼ਾਸ ਧਿਆਨ ਰਖਿਆ ਜਾਂਦਾ ਹੈ ਕਿ......
8. ਇਹ ਪਾਣੀ ਵਿਚ ਘੁਲ ਜਾਂਦਾ ਹੈ, ਪਰ......

## 3. ਹੇਠ-ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਮਾਰ ਨਾ ਕਰੇ, ਗੱਦ-ਗੱਦ, ਉਸਾਰਨ, ਦਿਹਾੜੀ ਉੱਤੇ, ਦਸਵੰਧ, ਭਵਨ ਕਲਾ, ਅਟੱਲ, ਸਰੋਤ, ਨਿਤਰਨ, ਪਤਰੇ, ਉਲੀਕ।

**4. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਇਹ ਮੋਹਰਾਕਸ਼ੀ ਤਾਂ......ਵਿਚ ਕੀਰਤਨ ਹੈ। (ਰੰਗਾਂ, ਲੱਕੜਾਂ)
2. ਹਰਿਮੰਦਰ ਸਾਹਿਬ ਦੀ ਮੰਦਰ ਕਲਾ ਵੀ ਆਪਣੇ...... ਦੀ ਅਨੋਖੀ ਅਤੇ ਮੌਲਿਕ ਹੈ। (ਭਾਂਤ, ਕਿਸਮ)
3. ਜੜ੍ਹਤ ਕਲਾ ਵਿਚ ਗੱਚ ਦੀ ਥਾਂ......ਵਰਤਿਆ ਜਾਂਦਾ ਹੈ। (ਸੰਗਮਰਮਰ, ਪੱਥਰ)
4. ਉਸ ਨੇ......ਕਲਾ ਮੁਸਲਮਾਨ ਨਕਾਸ਼ ਤੋਂ ਸਿਖੀ ਸੀ। (ਮੋਹਰਾਕਸ਼ੀ, ਚਿੱਤਰਕਾਰੀ)
5. ਸਿੱਖ ਮੋਹਰਾਕਸ਼ੀ ਦੀ ਅਨੋਖੀ ਗੱਲ ਇਹ ਹੈ ਕਿ ਇਸ ......ਵਿਚ ਬਣੇ ਚਿੱਤਰਾਂ ਵਿਚ ਮਨੁੱਖੀ ਚਿੱਤਰਾਂ ਦਾ ਅਭਾਵ ਹੈ। (ਚਿੱਤਰ ਸ਼ੈਲੀ, ਰੰਗ)
6. ਹਰਿਮੰਦਰ ਸਾਹਿਬ ਦੀ ਮੰਦਰ ਕਲਾ ਵੀ ਆਪਣੇ ਭਾਵ ਦੀ......ਹੈ। (ਵਿਲੱਖਣ, ਅਨੋਖੀ)
7. ਇਹ ਮੋਹਰਾਕਸ਼ੀ ਤਾਂ ਰੰਗਾਂ ਵਿਚ......ਹੈ। (ਕੀਰਤਨ, ਰਾਗ)
8. ਜੜ੍ਹਤ ਕਲਾ ਵਿਚ ਆਮ ਕਰ ਕੇ ਇਹ ਰੰਗਦਾਰ...... ਵਰਤੇ ਜਾਂਦੇ ਹਨ। (ਪੱਥਰ, ਰੋੜੇ)
9. ਪੋਟਲੀ ਵਿਚ ਸੁਰਮੇ ਵਰਗਾ ਪੀਸਿਆ......ਕੋਇਲਾ ਹੁੰਦਾ ਹੈ। (ਕੱਚਾ, ਪੱਕਾ)
10. ਰਾਜ ਤੇ ਮਜ਼ਦੂਰ......ਉੱਤੇ ਨਹੀਂ ਸਨ ਲਾਏ ਗਏ। (ਦਿਹਾੜੀ, ਮਹੀਨੇ)

**5. ਵਿਸ਼ੇਸ਼ਣ ਅਤੇ ਕਿਰਿਆ ਦੇ ਪੰਜ ਸਮਾਸ ਬਣਾਓ।**

**6. ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿਹੜਾ ਨਕਸ਼ਾ ਬਣਾਵੇ। (        )
2. ਜਿਹੜਾ ਇੱਟਾਂ ਨਾਲ ਮਕਾਨ ਉਸਾਰੇ। (        )
3. ਜਿਹੜਾ ਲੱਕੜ ਦਾ ਫ਼ਰਨੀਚਰ ਬਣਾਵੇ। (        )
4. ਜਿਹੜਾ ਲੋਹੇ ਦੀਆਂ ਚੀਜ਼ਾਂ ਬਣਾਵੇ। (        )
5. ਜਿਹੜਾ ਭਾਂਡੇ ਬਣਾਵੇ। (        )
6. ਜਿਹੜਾ ਗਹਿਣੇ ਘੜੇ। (        )
7. ਜਿਹੜਾ ਉਸਾਰੀ ਸਮੇਂ ਇੱਟਾਂ ਢੋਵੇ। (        )
8. ਜਿਹੜਾ ਬੁੱਤ ਬਣਾਵੇ। (        )
9. ਜਿਹੜਾ ਚਿੱਤਰ ਬਣਾਵੇ। (        )
10. ਜਿਹੜਾ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਕਿੱਤਾ ਕਰੇ। (        )

7. ਹੇਠਾਂ ਦਿੱਤੇ ਸ਼ਬਦਾਂ ਦੇ ਅੱਗੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

1. ਕੱਚੀਆਂ—
2. ਵਿਸ਼ੇਸ਼ਤਾ—
3. ਸੁਮਾਪੀ—
4. ਸੁਮੇਲ —
5. ਚੁਣਿਆ—
6. ਬਰੀਕ—
7. ਸਾਂਝਾ—
8. ਮੌਲਿਕ—
9. ਜਿੱਤ—
10. ਮਹਾਨ—

□ □

## ਪਾਠ ਅਠਾਈਵਾਂ

# ਸਿਹਰਾ ਅਤੇ ਕਲੀਰਾ

ਮਨੁੱਖੀ ਜੀਵਨ ਵਿਚ ਤਿੰਨ ਬਹੁਤ ਮਹਾਨ ਸੰਸਕਾਰ ਹਨ— ਜਨਮ ਸੰਸਕਾਰ, ਮਰਨ ਸੰਸਕਾਰ ਅਤੇ ਵਿਆਹ ਸੰਸਕਾਰ। ਜਨਮ ਸੰਸਕਾਰ ਵਿਚ ਜੰਮਣ ਵਾਲਾ ਅਤੇ ਮਰਨ ਸੰਸਕਾਰ ਵਿਚ ਮਰਨ ਵਾਲਾ ਭਾਗ ਨਹੀਂ ਲੈਂਦਾ। ਵਿਆਹ ਸੰਸਕਾਰ ਹੀ ਇਕ ਐਸਾ ਸੰਸਕਾਰ ਹੈ ਜਿਸ ਵਿਚ ਵਿਆਹ ਕਰਾਉਣ ਵਾਲਾ ਜੋੜਾ ਭਾਗ ਲੈਂਦਾ ਹੈ।

ਮਨੁੱਖ ਨੂੰ ਸੁੱਖੀ ਜੀਵਨ ਲਈ ਘਰ ਚਾਹੀਦਾ ਹੈ ਅਤੇ ਘਰ ਕੇਵਲ ਪਤਨੀ ਨਾਲ ਹੀ ਬਣਦਾ ਹੈ। ਮੁਟਿਆਰ, ਵਿਆਹ ਕਰਾ ਕੇ ਹੀ ਪਤਨੀ ਬਣਦੀ ਹੈ। ਇਸ ਲਈ ਇਸ ਜੁੱਗ ਦਾ ਸਭ ਤੋਂ ਮਹਾਨ ਸੱਭਿਆਚਾਰਕ, ਭਾਈਚਾਰਕ, ਰੂਹਾਨੀ ਅਤੇ ਮਾਨਵੀ ਸੰਸਕਾਰ ਵਿਆਹ ਹੈ। ਇਹੋ ਕਾਰਨ ਹੈ ਕਿ ਕਿਸੇ ਦੇਸ਼ ਅਤੇ ਕੌਮ ਦਾ ਸੱਭਿਆਚਾਰ ਉਸ ਦੇਸ਼ ਦੀਆਂ ਵਿਆਹ ਦੀਆਂ ਰਸਮਾਂ ਤੋਂ ਹੀ ਪਛਾਣਿਆ ਜਾਂਦਾ ਹੈ।

ਵਿਆਹ ਦੀਆਂ ਬਹੁਤ ਸਾਰੀਆਂ ਰਹੁ-ਰੀਤਾਂ ਅਤੇ ਸ਼ਗਨਾਂ ਦੀਆਂ ਵਸਤੂਆਂ ਵਿਚ ਸਿਹਰੇ ਅਤੇ ਕਲੀਰੇ ਦੀ ਬਹੁਤ ਮਹੱਤਤਾ ਹੈ।

ਸਿਹਰਾ ਜੰਞ ਚੜ੍ਹਨ ਸਮੇਂ ਲਾੜੇ ਦੇ ਮੱਥੇ ਉੱਤੇ ਬੰਨ੍ਹਿਆ ਜਾਂਦਾ ਹੈ ਅਤੇ ਫੇਰਿਆਂ ਤੋਂ ਪਹਿਲਾਂ ਲਾਹਿਆ ਜਾਂਦਾ ਹੈ।

ਕਲੀਰੇ ਲਾੜੀ ਦੇ ਫੇਰਿਆਂ ਤੋਂ ਪਹਿਲਾਂ ਬੰਨ੍ਹੇ ਜਾਂਦੇ ਹਨ ਅਤੇ ਵਿਆਹ ਤੋਂ ਤਿੰਨ ਦਿਨ ਮਗਰੋਂ ਲਾੜੀ ਦੇ ਹੱਥੋਂ ਵਧਾਏ ਜਾਂਦੇ ਭਾਵ ਉਤਾਰੇ ਜਾਂਦੇ ਹਨ।

ਲਾੜਾ ਅਤੇ ਲਾੜੀ ਬਣੇ ਬਿਨਾਂ ਵਿਆਹ ਨਹੀਂ ਹੋ ਸਕਦਾ। ਲਾੜਾ ਮੱਥੇ ਉੱਤੇ ਸਿਹਰਾ ਬੰਨ੍ਹਣ ਨਾਲ ਲਾੜਾ ਬਣਦਾ ਹੈ। ਲਾੜੀ ਆਪਣੇ ਹੱਥੀਂ ਕਲੀਰੇ ਬੰਨ੍ਹਣ ਨਾਲ ਲਾੜੀ ਬਣਦੀ ਹੈ।

ਜੰਞ ਚੜ੍ਹਨ ਤੋਂ ਪਹਿਲਾਂ ਮੁੰਡੇ ਨੂੰ ਨੁਹਾਇਆ ਜਾਂਦਾ ਹੈ ਅਤੇ ਫੇਰ ਸਿਹਰਾ ਬੰਨ੍ਹਣ ਦੀ ਰਸਮ ਕੀਤੀ ਜਾਂਦੀ ਹੈ।

ਸਿਹਰਾ ਬੰਨ੍ਹਣ ਦੇ ਆਧਾਰ ਵਿਚ ਇਹ ਮਤ ਕੰਮ ਕਰ ਰਿਹਾ ਹੈ ਕਿ ਲਾੜੇ ਨੂੰ ਨੁਹਾ ਕੇ ਉਸ ਦੇ ਚਿਹਰੇ ਉੱਤੇ ਐਸੀ ਚੀਜ਼ ਲਟਕਾਈ ਜਾਵੇ ਕਿ ਉਸ ਦਾ ਚਿਹਰਾ ਲੋਕਾਂ ਨੂੰ ਚੰਗੀ ਤਰ੍ਹਾਂ ਨਾ ਦਿੱਸੇ, ਪਰ ਉਹ ਆਪ ਸਭ ਕੁਝ ਜ਼ਰੂਰ ਵੇਖ ਸਕੇ।

ਪੁਰਾਣੇ ਸਮੇਂ ਵਿਚ ਅਤੇ ਅੱਜ ਤੋਂ ਵੀਹ ਕੁ ਸਾਲ ਪਹਿਲਾਂ ਵਿਆਹ ਤੋਂ ਪਹਿਲਾਂ

ਭਾਵ ਜੰਞ ਚੜ੍ਹਨ ਤੋਂ ਸੱਤ ਦਿਨ ਪਹਿਲਾਂ ਲਾੜੇ ਦੇ ਵੱਟਣਾ ਮਲਣਾ ਆਰੰਭ ਕਰ ਦਿੱਤਾ ਜਾਂਦਾ ਸੀ ਅਤੇ ਸੱਤੇ ਦਿਨ ਲਾਇਆ ਜਾਂਦਾ ਸੀ। ਲਾੜੇ ਨੂੰ ਸੱਤ ਦਿਨ ਨਹਾਉਣ ਨਹੀਂ ਸੀ ਦਿੱਤਾ ਜਾਂਦਾ। ਸਰੀਰ ਦੀ ਮੈਲ ਨਰਮ ਹੁੰਦੀ ਰਹਿੰਦੀ ਸੀ : ਜੰਞ ਚੜ੍ਹਨ ਤੋਂ ਪਹਿਲਾਂ ਉਸ ਨੂੰ ਨੁਹਾ ਕੇ ਸਿਹਰਾ ਬੰਨ੍ਹ ਦਿੱਤਾ ਜਾਂਦਾ ਸੀ ਭਾਵ ਉਸ ਦਾ ਰੂਪ ਲੁਕੋ ਦਿੱਤਾ ਜਾਂਦਾ ਸੀ। ਉਸ ਨੇ ਆਪਣੇ ਪਿੰਡੋਂ ਦੂਜੇ ਪਿੰਡ ਵਿਆਹੁਣ ਜਾਣਾ ਹੁੰਦਾ ਸੀ, ਇਸ ਕਰ ਕੇ ਲਾੜੇ ਨੂੰ ਲੋਕਾਂ ਦੀਆਂ ਨਜ਼ਰਾਂ ਤੋਂ ਬਚਾਉਣਾ ਬਹੁਤ ਜ਼ਰੂਰੀ ਸੀ। ਲਾੜੇ ਦਾ ਸਿਹਰਾ ਬੰਨ੍ਹਣ ਬਾਰੇ ਤਿੰਨ ਮੱਤ ਪ੍ਰਚਲਤ ਹਨ। ਇਕ ਮੱਤ ਅਨੁਸਾਰ ਸਿਹਰਾ ਬੰਨ੍ਹਣਾ ਉਦੋਂ ਪ੍ਰਚਲਤ ਹੋਇਆ ਜਦ ਸੁਵੰਬਰ ਦੀ ਰਸਮ ਢਿੱਲੀ ਪੈ ਕੇ ਮੁੱਕ ਗਈ ਸੀ। ਦੂਜਾ ਮੱਤ ਇਹ ਹੈ ਕਿ ਇਕ ਰਿਸ਼ੀ ਨੇ ਆਪਣੇ ਸੁੰਦਰ ਮੁੰਡੇ ਦੇ ਮੱਥੇ ਉੱਤੇ ਸਿਹਰਾ ਬੰਨ੍ਹਿਆ ਸੀ ਤਾਂ ਜੋ ਉਸ ਨੂੰ ਨਜ਼ਰ ਨਾ ਲੱਗ ਜਾਵੇ। ਤੀਜਾ ਮੱਤ ਇਹ ਹੈ ਕਿ ਭਾਵੇਂ ਸ੍ਰੀ ਰਾਮ ਚੰਦਰ ਆਪਣੇ ਬਾਹੂ-ਬਲ ਨਾਲ ਸੀਤਾ ਨੂੰ ਜਿੱਤ ਕੇ ਲਿਆਇਆ ਸੀ, ਪਰ ਉਹ ਵਿਆਹੁਣ ਸਿਹਰਾ ਬੰਨ੍ਹ ਕੇ ਹੀ ਢੁੱਕਿਆ ਸੀ ਤਾਂ ਜੋ ਝੱਟਪੱਟ ਪਛਾਣਿਆ ਨਾ ਜਾਵੇ।

ਪਹਿਲਾਂ ਲੋਕ ਪ੍ਰਕਿਰਤੀ ਦੀ ਗੋਦ ਵਿਚ ਰਹਿੰਦੇ ਸਨ, ਇਸ ਲਈ ਪਹਿਲਾਂ ਸਿਹਰਾ ਫੁੱਲਾਂ ਦਾ ਗੁੰਦਿਆ ਜਾਂਦਾ ਸੀ। ਇਸ ਕਥਨ ਦੀ ਗਵਾਹੀ ਇਸ ਲੋਕ-ਗੀਤ ਤੋਂ ਮਿਲਦੀ ਹੈ :

> ਆ ਨੀ ਤੂੰ ਵੱਡੜੇ ਸਵੇਰੇ ਆ।
> ਵੱਡੜੇ ਸਵੇਰੇ ਆਇ ਕੇ ਤੂੰ ਦਰ ਵਿਚ ਖੂਹਾ ਲੁਆ।
> ਦਰ ਵਿਚ ਖੂਹਾ ਲੁਆ ਕੇ ਤੂੰ ਦਰ ਵਿਚ ਬਾਗ ਲੁਆ।
> ਦਰ ਵਿਚ ਬਾਗ਼ ਲੁਆ ਕੇ ਤੂੰ ਬੂਟੇ ਬੂਟੇ ਪਾਣੀ ਪਾ।
> ਬੂਟੇ ਬੂਟੇ ਪਾਣੀ ਪਾ ਕੇ ਤੂੰ ਕਲੀਆਂ ਤੋੜ ਲਿਆ।
> ਕਲੀਆਂ ਤੋੜ ਲਿਆਇ ਕੇ ਤੂੰ ਫੁੱਲਾਂ ਦਾ ਸਿਹਰਾ ਬਣਾ।
> ਫੁੱਲਾਂ ਦਾ ਸਿਹਰਾ ਬਣਾਇ ਕੇ ਤੂੰ ਗਲੀ ਗਲੀ ਫੇਰਾ ਪਾ।
> ਲੈ ਲਾ ਲੈ ਲਾ ਵੇ ਰਾਮ ਸਿੰਹਾਂ ਸਿਹਰਾ ਆਪਣੇ ਪੁੱਤਰ ਦੇ ਮੱਥੇ ਲਾ।
> ਆ ਨੀ ਤੂੰ ਵੱਡੜੇ ਸਵੇਰੇ ਆ।

ਅੱਜ ਕੱਲ੍ਹ ਬਜ਼ਾਰਾਂ ਵਿਚ ਬਣੇ ਬਣਾਏ ਸਿਹਰੇ ਮਿਲ ਜਾਂਦੇ ਹਨ। ਕਈ ਘੋੜੀਆਂ ਵਾਲਿਆਂ ਨੇ ਵੀ ਸਿਹਰੇ ਬਣਾ ਕੇ ਰੱਖੇ ਹੋਏ ਹੁੰਦੇ ਹਨ। ਉਹ ਜਦ ਘੋੜੀ ਨੂੰ ਸ਼ਿੰਗਾਰ ਕੇ ਮੁੰਡੇ ਵਾਲੇ ਦੇ ਘਰ ਲਿਆਉਂਦੇ ਹਨ ਤਾਂ ਨਾਲ ਹੀ ਸਿਹਰਾ ਵੀ ਲੈ ਆਉਂਦੇ ਹਨ।

ਇਸ ਵਿਚ ਘੱਟੋ ਘੱਟ ਗਿਆਰਾਂ ਸੁੱਚੇ ਮੋਤੀਆਂ ਦੀਆਂ ਲੜੀਆਂ ਹੁੰਦੀਆਂ ਹਨ। ਕਈ ਵਾਰੀ ਸਾਧਾਰਨ ਮੋਤੀਆਂ ਦੇ ਨਾਲ ਸੋਨੇ ਦੇ ਮੋਤੀ ਵੀ ਹੁੰਦੇ ਹਨ। ਕਈ ਵਾਰੀ ਸੋਨੇ ਦੀਆਂ ਲੜੀਆਂ ਵੀ ਵਿਚ ਹੁੰਦੀਆਂ ਹਨ। ਜਦ ਇਹ ਲੜੀਆਂ ਸੂਰਜ ਦੀਆਂ ਕਿਰਨਾਂ ਦੇ ਚਾਨਣ ਵਿਚ ਜਾਂ ਰਾਤ ਨੂੰ ਬਿਜਲੀ ਦੇ ਚਾਨਣ ਵਿਚ ਹਿੱਲਦੀਆਂ ਹਨ ਤਾਂ ਆਪਣੇ ਅਦਭੁੱਤ ਲਿਸ਼ਕਾਰਿਆਂ ਨਾਲ ਲਾੜੇ ਦਾ ਚਿਹਰਾ ਬਹੁਤ ਸੁੰਦਰ ਬਣਾ ਦਿੰਦੀਆਂ

ਹਨ ਅਤੇ ਲਾੜਾ ਪਰੀ ਦੇਸ਼ ਦਾ ਵਸਨੀਕ ਜਾਪਣ ਲੱਗ ਪੈਂਦਾ ਹੈ।

ਸਿਹਰਾ ਕਈ ਉਦੇਸ਼ਾਂ ਨੂੰ ਮੁੱਖ ਰੱਖ ਕੇ ਬੰਨ੍ਹਿਆ ਜਾਂਦਾ ਹੈ।

ਪਹਿਲਾ, ਇਹ ਕਿ ਲਾੜੇ ਦਾ ਸੋਹਣਾ ਮੂੰਹ ਪੂਰਾ ਨਾ ਦਿੱਸੇ। ਕਿਉਂਕਿ ਜੇ ਪੂਰਾ ਮੂੰਹ ਦਿੱਸੇਗਾ ਤਾਂ ਹੋ ਸਕਦਾ ਹੈ ਮੁੰਡੇ ਨੂੰ ਨਜ਼ਰ ਲੱਗ ਜਾਵੇ।

ਦੂਜਾ, ਜੇ ਫੁੱਲਾਂ ਦਾ ਸਿਹਰਾ ਹੈ ਤਾਂ ਫੁੱਲ ਚਿਹਰੇ ਨਾਲ ਟਕਰਾ ਕੇ ਚਿਹਰੇ ਨੂੰ ਸੋਹਣਾ ਬਣਾਉਂਦੇ ਰਹਿਣਗੇ। ਚਿਹਰੇ ਨੂੰ ਮਹਿਕਾਉਣਗੇ। ਜੇ ਸੋਨੇ ਦਾ ਹੈ ਤਾਂ ਸੋਨੇ ਦੀਆਂ ਤਾਰਾਂ ਚਿਹਰੇ ਨੂੰ ਰਾਹ ਦੀ ਧੂੜ ਤੋਂ ਬਚਾਉਣਗੀਆਂ।

ਤੀਜਾ, ਲਾੜਾ ਸਾਰੀ ਜੰਞ ਵਿੱਚੋਂ ਪਛਾਣਿਆ ਜਾਵੇ। ਇਹ ਸਿਹਰਾ ਲੋਕਾਂ ਵਿਚ ਲਾੜੇ ਨੂੰ ਵੇਖਣ ਦੀ ਉਤਸੁਕਤਾ ਹੀ ਨਹੀਂ ਪੈਦਾ ਕਰਿਆ ਕਰਦਾ ਸਗੋਂ ਚਿਹਰੇ ਦੀ ਸੁਰੱਖਿਆ ਵੀ ਕਰਿਆ ਕਰਦਾ ਹੈ।

ਸਿਹਰਾ ਲਾੜੇ ਦਾ ਸ਼ਿੰਗਾਰ ਵੀ ਹੈ। ਲਾੜੇ ਦੀ ਪਛਾਣ ਵੀ ਹੈ। ਲਾੜੇ ਦੀ ਰੱਖ ਵੀ ਹੈ ਤੇ ਦਰਸ਼ਕਾਂ ਅਤੇ ਮੇਲੀਆਂ ਨੂੰ ਖ਼ੁਸ਼ੀ ਬਖ਼ਸ਼ਣ ਵਾਲਾ ਵੀ ਹੈ।

ਪੁਰਾਣੇ ਸਮਿਆਂ ਵਿਚ ਮੁੰਡੇ ਦੇ ਪਿੰਡ ਤੋਂ ਕੁੜੀ ਦੇ ਪਿੰਡ ਜਾਂਦਿਆਂ ਜੇ ਰਾਹ ਵਿਚ ਕੋਈ ਨਦੀ ਆਉਂਦੀ ਸੀ ਜਾਂ ਦਰਿਆ ਆਉਂਦਾ ਸੀ ਤਾਂ ਲਾੜੇ ਦੇ ਮੱਥੇ ਸਿਹਰਾ ਘਰੋਂ ਨਹੀਂ ਸੀ ਬੰਨ੍ਹਿਆ ਜਾਂਦਾ, ਸਗੋਂ ਰਾਹ ਵਿਚ ਆਈ ਨਦੀ ਵਿਚ ਨੁਹਾ ਕੇ ਬੰਨ੍ਹਿਆ ਜਾਂਦਾ ਸੀ। ਓਦੋਂ ਮੱਤ ਇਹ ਸੀ ਕਿ ਜੇ ਰਾਹ ਵਿਚ ਕੋਈ ਨਦੀ ਆਵੇ ਤਾਂ ਉੱਥੇ ਮੂੰਹ ਜ਼ਰੂਰ ਧੋਤਾ ਜਾਵੇ। ਸਿਹਰੇ ਸਮੇਤ ਮੂੰਹ ਧੋਤਾ ਨਹੀਂ ਸੀ ਜਾ ਸਕਦਾ ਅਤੇ ਫੇਰਿਆਂ ਤੋਂ ਪਹਿਲਾਂ ਬੰਨ੍ਹਿਆ ਸਿਹਰਾ ਲਾਹੁਣਾ ਕੁਸ਼ਗਨ ਮੰਨਿਆ ਜਾਂਦਾ ਸੀ।

ਲਾੜੇ ਦਾ ਸਿਹਰਾ ਕੇਵਲ ਫੇਰਿਆਂ ਤੋਂ ਪਹਿਲਾਂ ਹੀ ਲਾਹਿਆ ਜਾਂਦਾ ਹੈ। ਆਮ ਵਿਆਹਾਂ ਵਿਚ ਸਿਹਰਾ ਭੈਣ ਖੋਲ੍ਹਿਆ ਕਰਦੀ ਹੈ ਜਾਂ ਮਾਮਾ ਲਾੜੇ ਦੇ ਸਿਰ ਤੋਂ ਖੋਲ੍ਹਿਆ ਕਰਦਾ ਹੈ। ਭੈਣ ਦੇ ਖੋਲ੍ਹਣ ਦਾ ਅਰਥ ਹੈ ਕਿ ਭੈਣ ਆਪਣੇ ਵੀਰ ਦੀ ਪ੍ਰਦਰਸ਼ਨੀ ਕਰਦੀ ਹੈ। ਮਾਮੇ ਦੇ ਖੋਲ੍ਹਣ ਦਾ ਅਰਥ ਹੈ ਕਿ ਜਿਸ ਮਾਮੇ ਦੇ ਕੁੜੀ ਜਾਂ ਭੈਣ ਦੇ ਵਿਆਹ ਵਿਚ ਹੱਥ ਜੁੜੇ ਹੋਏ ਸਨ ਅਤੇ ਸਿਰ ਨਿਵਿਆਂ ਹੋਇਆ ਸੀ ਅੱਜ ਉਹੋ ਹੀ ਆਪਣੇ ਭਾਣਜੇ ਦੇ ਰੂਪ ਦਾ ਜਲੌ ਵਿਖਾ ਕੇ ਫੇਰਿਆਂ ਉੱਤੇ ਬਿਠਾ ਰਿਹਾ ਹੈ। ਜੇ ਭੈਣ ਖੋਲ੍ਹੇ ਤਾਂ ਲਾੜੇ ਦੇ ਬਾਪ ਨੂੰ ਆਪਣੀ ਧੀ ਨੂੰ ਸਿਹਰਾ ਖੁਲ੍ਹਾਈ ਦੇਣੀ ਪੈਂਦੀ ਹੈ। ਮਹਾਜਨਾਂ ਅਤੇ ਰਾਜਿਆਂ ਵਿਚ ਸਿਹਰਾ ਨਾਈ ਖੋਲ੍ਹਿਆ ਕਰਦਾ ਹੈ।

ਅੱਜ ਕੱਲ੍ਹ ਸਿਹਰੇ ਨਾਲ ਕਲਗੀ ਵੀ ਲਾਈ ਜਾਂਦੀ ਹੈ। ਕਈ ਵਾਰੀ ਲਾੜੇ ਦੇ ਸਿਰ ਉੱਤੇ ਕਲਗੀ ਅਤੇ ਸਿਹਰਾ ਦੋਵੇਂ ਚੀਜ਼ਾਂ ਹੁੰਦੀਆਂ ਹਨ। ਕਈ ਵਾਰੀ ਲਾੜੇ ਦੇ ਕਲਗੀ ਹੀ ਲਾਈ ਜਾਂਦੀ ਹੈ। ਕਲਗੀ ਵੀ ਫੇਰਿਆਂ ਤੋਂ ਪਹਿਲਾਂ ਲਾੜੇ ਦੇ ਮੱਥੇ ਉੱਤੋਂ ਲਾਹੀ ਜਾਂਦੀ ਹੈ।

ਕਲੀਰੇ ਲਾੜੀ ਦੇ ਬੰਨ੍ਹੇ ਜਾਂਦੇ ਹਨ। ਇਕ ਕਲੀਰੇ ਵਿਚ ਇਕ ਪੂਰਾ ਛਿੱਲਿਆ ਨਾਰੀਅਲ (ਜੁੱਟ) ਹੁੰਦਾ ਹੈ। ਉਸ ਵਿਚ ਮੋਰੀਆਂ ਕਰ ਕੇ ਤਿੰਨ-ਤਿੰਨ ਕੌਡੀਆਂ ਦੇ ਫੁੱਲ ਬਣਾਏ ਹੁੰਦੇ ਹਨ। ਫੇਰ ਮੌਲੀ ਦੇ ਧਾਗੇ ਦੀਆਂ ਤਿੰਨ ਲੜੀਆਂ ਵਿੱਚੋਂ ਦੀ ਲੰਘਾ ਕੇ, ਉਸ ਵਿਚ ਇੱਕੀ ਜਾਂ ਪੰਦਰਾਂ ਕੌਡੀਆਂ ਇਉਂ ਗੁੰਦੀਆਂ ਹੋਈਆਂ ਹੁੰਦੀਆਂ ਹਨ ਕਿ ਤਿੰਨ-ਤਿੰਨ ਕੌਡੀਆਂ ਦੇ ਫੁੱਲ ਬਣ ਜਾਇਆ ਕਰਦੇ ਹਨ

ਆਮ ਕਲੀਰੇ ਵਿਚ ਪੂਰੇ ਨਾਰੀਅਲ ਦੀ ਥਾਂ ਅੱਧੀ ਠੂਠੀ ਹੁੰਦੀ ਹੈ। ਜੁੱਟ ਜਾਂ ਠੂਠੀ ਉੱਤੇ ਕਈ ਵਾਰੀ ਸੋਨੇ ਦੇ ਵਰਕ ਲਾਏ ਹੋਏ ਹੁੰਦੇ ਹਨ।

ਇਹ ਕਲੀਰੇ ਲਾੜੀ ਦੇ ਹੱਥ ਵਿਚ ਪਾਏ ਲੋਹੇ ਦੇ ਕੜੇ ਨਾਲ ਬੰਨ੍ਹੇ ਜਾਂਦੇ ਹਨ। ਅੱਜ ਕੱਲ੍ਹ ਚਿੱਟੀ ਨਕਲੀ ਪੀਲੀ ਧਾਤ ਜਾ ਤਾਂਬੜੇ ਦੇ ਵੀ ਕਲੀਰੇ ਬਣਾਏ ਜਾਂਦੇ ਹਨ। ਇਹਨਾਂ ਵਿਚ ਪਲਾਸਟਿਕ ਦੇ ਬਣੇ ਫੁੱਲ ਪ੍ਰੋਏ ਹੋਏ ਹੁੰਦੇ ਹਨ।

ਫੇਰਿਆਂ ਤੋਂ ਪਹਿਲਾਂ ਲਾੜੀ ਨੂੰ ਨੁਹਾਇਆ ਜਾਂਦਾ ਹੈ। ਨੁਹਾਉਣ ਤੋਂ ਮਗਰੋਂ ਲਾੜੀ ਦਾ ਮਾਮਾ ਲਾੜੀ ਦੇ ਹੱਥੀਂ ਸੁਹਾਗ ਦਾ ਲਾਲ ਚੂੜਾ ਚੜ੍ਹਾਉਂਦਾ ਹੈ। ਚੂੜਾ ਚੜ੍ਹਾਉਣ ਮਗਰੋਂ ਕਲੀਰੇ ਬੰਨ੍ਹੇ ਜਾਂਦੇ ਹਨ। ਕਈ ਵਾਰੀ ਕਲੀਰੇ ਲਾੜੀ ਨੂੰ ਬਹੁਤ ਆ ਜਾਇਆ ਕਰਦੇ ਹਨ। ਇਹੋ ਜਿਹੀ ਹਾਲਤ ਵਿਚ ਲਾੜੀ ਦੇ ਸਾਰੇ ਕਲੀਰੇ ਬੰਨ੍ਹੇ ਨਹੀਂ ਜਾਇਆ ਕਰਦੇ। ਬਚੇ ਹੋਏ ਕਲੀਰੇ ਵਲਟੋਹੀ ਵਿਚ ਪਾ ਕੇ ਲਾੜੀ ਨੂੰ ਦਾਜ ਵਿਚ ਦੇ ਦਿੱਤੇ ਜਾਂਦੇ ਹਨ।

ਕਲੀਰੇ ਦੀ ਵਿਗਿਆਨਕ ਮਹੱਤਤਾ ਵੀ ਬਹੁਤ ਹੈ। ਕਲੀਰੇ ਵਿਚ ਤਿੰਨ ਚੀਜ਼ਾਂ ਬਹੁਤ ਮਹੱਤਤਾ-ਪੂਰਨ ਹੁੰਦੀਆਂ ਹਨ—ਨਾਰੀਅਲ, ਕੌਡੀਆਂ ਅਤੇ ਮੌਲੀ।

ਨਾਰੀਅਲ ਸ਼ਕਤੀ ਦਾ ਚਿੰਨ੍ਹ ਹੈ। ਇਸ ਨੂੰ ਹੱਥਾਂ ਨਾਲ ਪਲੋਸਣ ਨਾਲ ਹੱਥਾਂ ਉੱਤੇ ਲੱਗੀ ਮਹਿੰਦੀ ਵਿਚ ਖ਼ੂਨ ਦੀ ਵਕੀਰਨ ਸ਼ਕਤੀ ਵਧਾਉਣ ਵਾਲੀ ਹੋਰ ਸ਼ਕਤੀ ਆ ਜਾਂਦੀ ਹੈ!

ਇਉਂ ਅਚੇਤ ਹੀ ਜਦ ਲਾੜੀ ਫੇਰੇ ਲੈਂਦੀ ਅਤੇ ਡੋਲੀ ਚੜ੍ਹਦੀ ਆਪਣੇ ਕਲੀਰੇ ਨੂੰ ਸੰਭਾਲਦੀ ਹੈ ਤਾਂ ਉਸ ਦੇ ਅੰਦਰ ਚਾਅ, ਉਮਾਹ ਅਤੇ ਪਿਆਰ ਪੈਦਾ ਹੋ ਜਾਂਦਾ ਹੈ ਅਤੇ ਉਹ ਸੋਹਣੀ ਹੁੰਦੀ ਜਾਂਦੀ ਹੈ। ਲਾੜੀ ਅਸਲੀ ਵਹੁਟੀ ਬਣਦੀ ਜਾਂਦੀ ਹੈ। ਉਸ ਦਾ ਰੂਪ ਨਿੱਖਰਦਾ ਜਾਂਦਾ ਹੈ।

ਕਲੀਰੇ ਦੀ ਮੌਲੀ ਦਾ ਲਾਲ ਰੰਗ ਵੀ ਲਾੜੀ ਦੇ ਲਹੂ ਵਿਚ ਹੁਲਾਸ ਸਿਰਜਦਾ ਹੈ। ਉਮਾਹ ਪੈਦਾ ਕਰਦਾ ਹੈ।

ਕਲੀਰੇ ਦੀਆਂ ਕੌਡੀਆਂ ਲਾੜੀ ਦੇ ਰੂਪ ਨੂੰ ਭੈੜੀਆਂ ਨਜ਼ਰਾਂ ਤੋਂ ਬਚਾਉਂਦੀਆਂ ਹਨ। ਕੌਡੀਆਂ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਬਾਹਰਲੇ ਸਾਰੇ ਗ਼ਲਤ ਪ੍ਰਭਾਵ ਰੋਕ ਲੈਂਦੀਆਂ ਹਨ ਅਤੇ ਲਾੜੀ ਤੀਕ ਨਹੀਂ ਜਾਣ ਦਿੰਦੀਆਂ। ਇਉਂ ਕੌਡੀਆਂ ਲਾੜੀ ਦੀ ਰੱਖ ਹੁੰਦੀਆਂ ਹਨ।

ਕਲੀਰੇ ਲਾੜੀ ਦੇ ਰਿਸ਼ਤੇਦਾਰਾਂ ਵੱਲੋਂ ਹੀ ਭੇਟ ਕੀਤੇ ਜਾਂਦੇ ਹਨ, ਲਾੜੇ ਵੱਲੋਂ ਨਹੀਂ ਆਇਆ ਕਰਦੇ, ਕਿਉਂਕਿ ਕਲੀਰੇ ਲਾੜੀ ਨੂੰ ਅਸਲੀ ਲਾੜੀ ਬਣਾਉਂਦੇ ਹਨ।

ਕਲੀਰੇ ਮਾਂ, ਮਾਮੀਆਂ, ਮਾਸੀਆਂ, ਚਾਚੀਆਂ, ਤਾਈਆਂ, ਭੈਣਾਂ, ਸਹੇਲੀਆਂ ਭਾਵ ਕੇਵਲ ਇਸਤ੍ਰੀਆਂ ਵਲੋਂ ਹੀ ਲਾੜੀ ਨੂੰ ਭੇਟ ਕੀਤੇ ਜਾਇਆ ਕਰਦੇ ਹਨ। ਅਸਲ ਵਿਚ ਇਹ ਇਕ ਭਾਂਤ ਦੀਆਂ ਸੱਭਿਆਚਾਰਕ ਅਸੀਸਾਂ ਹੁੰਦੀਆਂ ਹਨ। ਕਲੀਰਾ ਬਣਾਉਣ ਵਾਲੀ ਅਤੇ ਕਲੀਰਾ ਭੇਟ ਕਰਨ ਵਾਲੀ ਅਸਲ ਵਿਚ ਕਲੀਰਾ ਭੇਟ ਕਰ ਕੇ ਆਪਣੀ ਸਹੇਲੀ ਨੂੰ 'ਬੁੱਢ ਸੁਹਾਗਣ ਰਹੇਂ' ਅਸੀਸ ਦਿਆ ਕਰਦੀ ਹੈ।

ਸਾਰੇ ਕਲੀਰੇ ਕੰਙਣਾਂ ਖੇਡਣ ਮਗਰੋਂ ਲਾਹ ਦਿੱਤੇ ਜਾਂਦੇ ਸਨ। ਇਕ-ਇਕ ਕਲੀਰਾ ਦੋਹਾਂ ਬਾਹਾਂ ਵਿਚ ਰਹਿਣ ਦਿੱਤਾ ਜਾਂਦਾ ਸੀ। ਇਹ ਪੰਜਵੇਂ ਦਿਨ ਲਾਹ ਦਿੱਤੇ ਜਾਂਦੇ ਹਨ।

ਕੌਡੀਆਂ ਅਤੇ ਮੌਲੀ ਵਰਤ ਲਈ ਜਾਂਦੀ ਹੈ। ਨਾਰੀਅਲ ਅਤੇ ਠੂਠੀਆਂ ਖਾ ਲਏ ਜਾਂਦੇ ਹਨ ਜਾਂ ਵਰਤ ਲਏ ਜਾਂਦੇ ਹਨ। ਕਈ ਵਾਰੀ ਲਾੜੀ ਡੋਲੀ ਵਿਚ ਬੈਠੀ ਵੀ ਵਲਟੋਹੀ ਵਿਚ ਪਏ ਵਾਧੂ ਕਲੀਰਿਆਂ ਦੀ ਠੂਠੀ ਖਾ ਲਿਆ ਕਰਦੀ ਸੀ।

ਸੋ ਲਾੜੇ ਦਾ ਸਿਹਰਾ ਅਤੇ ਲਾੜੀ ਦਾ ਕਲੀਰਾ ਹੀ ਐਸੇ ਦੋ ਸ਼ਗਨਾਂ ਭਰੇ ਪ੍ਰਤੀਕ ਹਨ ਜਿਹੜੇ ਵਿਆਹ ਵਿਚ ਲਾੜੇ ਨੂੰ ਲਾੜਾ ਅਤੇ ਲਾੜੀ ਨੂੰ ਲਾੜੀ ਬਣਾਉਂਦੇ ਹਨ।

ਇਹ ਦੋਵੇਂ ਲਾੜਾ ਅਤੇ ਲਾੜੀ ਦੀ ਸੁਰੱਖਿਆ ਵੀ ਕਰਦੇ ਹਨ ਅਤੇ ਸ਼ਿੰਗਾਰਦੇ ਵੀ ਹਨ।

## ਅਭਿਆਸ

1. **ਦੱਸੋ**—1. ਮਨੁੱਖੀ ਜੀਵਨ ਦੇ ਤਿੰਨ ਸੰਸਕਾਰ ਕਿਹੜੇ ਹਨ ? ਕਿਹੜਾ ਸੰਸਕਾਰ ਸਭ ਤੋਂ ਉੱਤਮ ਹੈ ?
   2. ਸਿਹਰਾ ਕਦੋਂ ਅਤੇ ਕਿਸ ਦੇ ਲਾਇਆ ਜਾਂਦਾ ਹੈ ?
   3. ਸਿਹਰਾ ਲਾੜੇ ਦੇ ਕਿੰਨ੍ਹਾਂ ਕਾਰਨਾਂ ਕਰ ਕੇ ਲਾਇਆ ਜਾਂਦਾ ਹੈ ?
   4. ਸਿਹਰਾ ਕਾਹਦਾ ਬਣਿਆ ਹੋਇਆ ਹੁੰਦਾ ਹੈ ?
   5. ਫੇਰਿਆਂ ਤੋਂ ਪਹਿਲਾਂ ਲਾੜੇ ਦੇ ਸਿਰ ਤੋਂ ਸਿਹਰਾ ਕੌਣ ਖੋਲ੍ਹਦਾ ਹੈ ?
   6. ਲਾੜੇ ਅਤੇ ਲਾੜੀ ਦੇ ਵਟਣਾ ਕਿਉਂ ਮਲਿਆ ਜਾਂਦਾ ਸੀ ?
   7. ਕਲੀਰਾ ਕੀ ਹੁੰਦਾ ਹੈ ਅਤੇ ਕਾਹਦਾ ਬਣਿਆ ਹੋਇਆ ਹੁੰਦਾ ਹੈ ? ਕਿਹੜੀਆਂ ਤਿੰਨ ਖ਼ਾਸ ਚੀਜ਼ਾਂ ਇਸ ਵਿਚ ਹੁੰਦੀਆਂ ਹਨ ?
   8. ਕਲੀਰਾ ਕਿਸ ਦੇ ਬੰਨ੍ਹਿਆ ਜਾਂਦਾ ਹੈ ਅਤੇ ਕਦੋਂ ਬੰਨ੍ਹਿਆ ਜਾਂਦਾ ਹੈ ?
   9. ਲਾੜੀ ਨੂੰ ਕਲੀਰੇ ਕਿਸ ਵੱਲੋਂ ਭੇਟ ਕੀਤੇ ਜਾਂਦੇ ਹਨ ?
   10. ਲਾਹੇ ਕਲੀਰੇ ਕੀ ਕੀਤੇ ਜਾਂਦੇ ਹਨ ?

## 2. ਵਾਕ ਪੂਰੇ ਕਰੋ :

1. ਮਨੁੱਖ ਨੂੰ ਸੁੱਖੀ ਜੀਵਨ ਲਈ ਘਰ ਚਾਹੀਦਾ ਹੈ ਅਤੇ......
2. ਸਿਹਰਾ ਜੰਞ ਦੀ ਚੜ੍ਹਤ ਸਮੇਂ......
3. ਸਿਹਰਾ ਬੰਨ੍ਹਣ ਦੀ ਰਸਮ ਉਦੋਂ ਪ੍ਰਚਲਤ ਹੋਈ ਜਦੋਂ.. ...
4. ਪਹਿਲਾਂ ਲੋਕ ਪ੍ਰਕਿਰਤੀ ਦੀ ਗੋਦ ਵਿਚ ਰਹਿੰਦੇ ਸਨ, ਇਸ ਲਈ......
5. ਅੱਜ ਕੱਲ੍ਹ ਬਜ਼ਾਰਾਂ ਵਿਚ ਬਣੇ ਬਣਾਏ......
6. ਆਮ ਕਲੀਰੇ ਵਿਚ ਪੂਰੇ ਨਾਰੀਅਲ ਦੀ ਥਾਂ......
7. ਕਲੀਰੇ ਵਿਚ ਤਿੰਨ ਚੀਜ਼ਾਂ ਮਹੱਤਤਾ-ਪੂਰਨ ਹੁੰਦੀਆਂ ਹਨ—ਨਾਰੀਅਲ......
8. ਇਹ ਦੋਵੇਂ ਲਾੜਾ ਅਤੇ ਲਾੜੀ ਦੀ ਸੁਰੱਖਿਆ ਵੀ ਕਰਦੇ ਹਨ......।

## 3. ਹੇਠਾਂ ਦਿੱਤੇ ਸ਼ਬਦ ਵਾਕਾਂ ਵਿਚ ਵਰਤੋ :

ਸੱਭਿਆਚਾਰਕ, ਭਾਈਚਾਰਕ, ਨਰਮ, ਪ੍ਰਚਲਤ, ਸੁੰਦਰ, ਸੰਸਕਾਰ, ਸ਼ਿੰਗਾਰ, ਸਮੇਤ, ਵਿਗਿਆਨਕ, ਅਸੀਸਾਂ।

## 4. ਵਿਸ਼ੇਸ਼ਣ ਦੀਆਂ ਕਿਸਮਾਂ ਦੱਸੋ ਅਤੇ ਇਹਨਾਂ ਵਿਸ਼ੇਸ਼ਣਾਂ ਦੇ ਨਾਂਵ ਬਣਾਓ :

1. ਜੁਗਤੀ—
2. ਤਾਰੂ—
3. ਆਪਣਾ—
4. ਖੋਜੀ—
5. ਸੋਚਵਾਨ—
6. ਹੰਕਾਰੀ—
7. ਅਖੀਰ—
8. ਸੁੱਚਾ—
9. ਕੀਮਤ—
10. ਚਲਾਕੀ—

## 5. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ-ਭਾਵਾਂ ਵਾਲੇ ਸ਼ਬਦ ਲਿਖੋ :

1. ਸੁੰਦਰ—
2. ਪਹਿਲਾ—
3. ਬਹੁਤ—

4. ਅਚੇਤ—
5. ਭੇੜੀਆਂ—
6. ਸਾਧਾਰਨ—
7. ਸੋਹਣਾ—
8. ਖ਼ੁਸ਼ੀ—
9. ਲਾਹਵਾਂ—
10. ਕੁਸ਼ਗਨ—

6. **'ਕ' ਪਿਛੇਤਰ ਲਾ ਕੇ ਸ਼ਬਦ ਬਣਾਓ :**

1. ਸੱਭਿਆਚਾਰ—
2. ਭਾਈਚਾਰਾ—
3. ਵਿਗਿਆਨ—
4. ਸਮਾਜਕ—
5. ਆਰੰਭ—
6. ਉਪਦੇਸ਼—
7. ਸੰਸਕਾਰ—

7. **ਹੇਠਾਂ ਦਿੱਤੇ ਵਾਕਾਂ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਜਿਸ ਮੁੰਡੇ ਦਾ ਵਿਆਹ ਹੋਵੇ । (        )
2. ਜਿਸ ਕੁੜੀ ਦਾ ਵਿਆਹ ਹੋਵੇ । (        )
3. ਜਿਹੜਾ ਰਿਸ਼ਤਾ ਕਰਾਵੇ । (        )
4. ਲਾੜੇ ਦੇ ਨਾਲ ਆਉਣ ਵਾਲੇ ਆਦਮੀ । (        )
5. ਲਾੜੀ ਵੱਲ ਦੇ ਲੋਕ । (        )
6. ਜਿਹੜਾ ਵਿਆਹ ਪੜ੍ਹਾਵੇ । (        )
7. ਜਿਸ ਘਰ ਜੰਞ ਠਹਿਰਾਈ ਜਾਵੇ । (        )
8. ਜਿਹੜੇ ਗਹਿਣੇ ਤੇ ਕੱਪੜੇ ਲਾੜੇ ਵੱਲੋਂ ਲਾੜੀ ਲਈ ਲਿਆਂਦੇ ਜਾਣ । (        )
9. ਜਿਹੜੇ ਗਹਿਣੇ, ਕੱਪੜੇ ਤੇ ਭਾਂਡੇ ਆਦਿ ਲਾੜੀ ਦੇ ਮਾਪਿਆਂ ਵੱਲੋਂ ਦਿੱਤੇ ਜਾਣ । (        )

□ □

# ਅਰਥਾਵਲੀ

1. ਜਾ ਤੂ ਮੇਰੈ ਵਲਿ ਹੈ

**ਮੂਹਛੰਦਾ**—ਭੈ, ਡਰ, ਘਬਰਾਹਟ

**ਲਖਮੀ**—ਮਾਇਆ

**ਭਾਵੰਦਾ**—ਭਾਉਂਦਾ

2. ਜੀਓ ਆਇਆਂ

**ਕੰਮੀਆਂ**—ਸੇਵਾਦਾਰਾਂ

**ਖਹਿੜਾ**—ਪਿੱਛਾ, ਖ਼ਿਆਲ

**ਪਰਿਵਰਤਨ**—ਤਬਦੀਲੀ

**ਡੁਸਕਣ**—ਰੋਣ

**ਮਹਿਸੂਸ**—ਅਨੁਭਵ

**ਅਭਿਮਾਨ**—ਹੰਕਾਰ

**ਭੁੜਕ-ਭੁੜਕ**—ਉੱਛਲ-ਉੱਛਲ

**ਲਾਲ ਪੀਲੀ**—ਗੁੱਸੇ 'ਚ, ਕਰੋਧ 'ਚ

**ਅਵਾਤਵਾ**—ਫ਼ਜ਼ੂਲ

3. ਸਾੜ ਸਤੀ

**ਭੂਮਿਕਾ**—ਨਾਟਕ ਵਿਚ ਕਿਸੇ ਪਾਤਰ ਦਾ ਅਭਿਨੈ ਕਰਨਾ

**ਮਨੀਆਰਡਰ**—ਉਹ ਫ਼ਾਰਮ ਜਿਸ ਰਾਹੀਂ ਪੈਸੇ ਭੇਜੇ ਜਾਂਦੇ ਹਨ

**ਹਰਲ-ਹਰਲ**—ਬੇਅਰਥ, ਨੱਠ ਭੱਜ

**ਰਜਿਸਟਰੀ**—ਉਹ ਚਿੱਠੀ ਜਿਸ ਦੀ ਪਹੁੰਚ ਦੀ ਰਸੀਦ ਮਿਲਦੀ ਹੈ

**ਸੁਆਹ ਪੈਣੀ**—ਖ਼ਰਾਬ ਹੋਣਾ

**ਕਰਫ਼ੀਊ**—ਸਰਕਾਰੀ ਹੁਕਮ ਨਾਲ ਕੰਮ-ਕਾਰ ਬੰਦ ਕਰਨ ਦਾ ਹੁਕਮ

**ਆੜ੍ਹਤੀ**—ਦਲਾਲ

**ਸਾੜ ਸਤੀ**—ਭੈੜੀ ਕਿਸਮਤ

4. ਜੰਮੂ ਤੋਂ ਸ੍ਰੀਨਗਰ

**ਤਾਲਮੇਲ**—ਜੋੜ

**ਚਤੁਰਾਈ**—ਅਕਲ

**ਸਾਵਧਾਨੀ**—ਇਹਤਿਆਹਤ

**ਪ੍ਰਦੇਸੀ**—ਬਾਹਰਲੇ ਦੇਸ਼ੋਂ ਆਇਆ ਹੋਇਆ

**ਚਹਿਲ ਪਹਿਲ**—ਰੌਣਕ

**ਨਜ਼ਾਕਤ**—ਨਖ਼ਰਾ

5. ਹੱਥ ਸ਼ਿਲਪ ਦਾ ਧਨੀ

**ਅਦਭੁੱਤ**—ਅਜੀਬ

**ਖਾੜਕੂ**—ਤਲਵਾਰ ਨਾਲ ਹੱਕ ਲੈਣ ਵਾਲਾ

**ਰੁਚੀਆਂ**—ਆਦਤਾਂ

**ਰੀਂਗਦਾ**—ਰਿੜ੍ਹਦਾ

**ਸਵੈ-ਘਾਤ**—ਆਤਮਘਾਤ

**ਪ੍ਰਕਿਰਤੀ**—ਕੁਦਰਤ

**ਮਾਨਵੀ**—ਮਨੁੱਖੀ

**ਅਦਬ**—ਸਾਹਿਤ

**ਸਿਰਜਨਾ**—ਪੈਦਾ ਕਰਨਾ, ਲਿਖਣਾ

**ਲੁਕੋ ਜੁਗਤਾਂ**—ਲੁਕੋ ਰੱਖ ਕੇ ਨਾਟਕ ਮੋੜ ਸਿਰਜਨਾ

**ਸਵੈ-ਸੰਪੂਰਨ**—ਕਿਸੇ ਦਾ ਆਸਰਾ ਨਾ ਤੱਕਣਾ

6. ਗੀਤ

**ਗ਼ਮ ਖਾਣੇ**—ਦੁਖੀ

**ਅਸ਼ਕਾਂ**—ਹੰਝੂ

**ਕਾਲਖ**—ਸਿਆਹੀ

**ਸਰਾਪ**—ਦੁਰ-ਅਸੀਸ

7. ਇਕ ਪਿਤਾ

**ਖ਼ਤਰਨਾਕ**—ਡਰੌਣਾ

**ਚੰਦ ਚਾੜ੍ਹਨਾ**—ਭੈੜਾ ਕੰਮ ਕਰਨਾ

**ਨਾਂ ਤਾੜ੍ਹਾ**—ਬੇਇੱਜ਼ਤੀ ਕਰਨੀ

**ਵਿਉਂਤ**—ਜੁਗਤੀ

**ਭਸਮ**—ਤਬਾਹ

**ਖੇਹ ਉਡਾਉਣੀ**—ਬੁਰਾ ਕੰਮ ਕਰਨਾ

8. ਪਹਿਲਾ ਕਦਮ

**ਹੱਥ ਤੇ ਸਰ੍ਹੋਂ ਜਮਾਉਣਾ**—ਝੱਟ ਪੱਟ ਕੰਮ ਕਰਨਾ

**ਤਾਰ ਦੇਊ**—ਲਾਭ ਜਾਂ ਸਫਲਤਾ ਪਹੁੰਚਾਊ

**ਪੱਲੇ ਪਿਆ**—ਸਮਝ

**ਕੋਠਾ ਸਿਰ ਤੇ ਚੁੱਕਣਾ**—ਰੌਲਾ ਪਾਉਣਾ

**ਮਾਰ ਲਿਆ**—ਸਰ ਕਰ ਲਿਆ

**ਸਾਵਧਾਨ**—ਸੁਚੇਤ

9. ਬਾਹਾਂ

**ਧੁਆਂਖਿਆ**—ਅੱਧ ਝੁਲਸਿਆ

**ਠੁੰਮਣੇ**—ਆਸਰੇ

**ਨਿਮੋਝੂਣਾ**—ਉਦਾਸ

**ਬੰਜਰ**—ਜਿਸ ਖੇਤ ਵਿਚ ਕੁਝ ਨਾ ਹੋਏ

**ਸੰਕਟ**—ਕਸ਼ਟ

**ਆਰਥਕ**—ਮਾਇਕ

**ਭੱਜੀਆਂ ਬਾਹਾਂ**—ਮਰੇ ਭਰਾ

**ਭੱਤਾ**—ਖੇਤ ਵਿਚ ਪੁੱਜੀ ਦੁਪਹਿਰ ਦੀ ਰੋਟੀ

**ਉੱਲੂ ਸਿੱਧਾ**—ਕੰਮ ਕੱਢਣਾ

**ਤਾਣਾ ਤਣਦਿਆਂ**—ਇਧਰ ਉਧਰ ਫਿਰਦਿਆਂ

**ਮੰਗ ਪਾਉਣੀ**—ਕਿਸੇ ਕੋਲੋਂ ਦੋਸਤੀ ਵਿਚ ਕੰਮ ਕਰਾਉਣਾ

**ਰੌਣੀ**—ਖੇਤ ਵਿਚ ਫ਼ਸਲ ਬੀਜਣ ਤੋਂ ਪਹਿਲਾਂ ਖੇਤ ਨੂੰ ਪਾਣੀ ਦੇਣਾ

**ਪਿੰਜਿਆ**—ਦੁਖੀ

10. ਰੁੱਖਾਂ ਦਾ ਆਸ਼ਕ ਗਲਪਕਾਰ

**ਪ੍ਰਚਲਤ**—ਆਮ ਵਰਤਿਆ ਜਾਣ ਵਾਲਾ

**ਪ੍ਰਕਿਰਤੀ**—ਕੁਦਰਤ

**ਉਸਾਰਨ**—ਬਣਾਉਣ

**ਜੁਗਤੀ**—ਢੰਗ

**ਗਲਪਕਾਰ**—ਨਾਵਲਕਾਰ

11. ਮੇਰੇ ਵਤਨਾਂ ਦੀ ਮਿੱਟੀ

**ਖ਼ੁਸ਼ਬੋਈ**—ਮਹਿਕ

**ਗਾਨੀ**—ਗਲ ਵਿਚ ਪਾਉਣ ਵਾਲਾ ਰੇਸ਼ਮੀ ਧਾਗਾ

**ਜ਼ੱਰੇ-ਜ਼ੱਰੇ**—ਕਿਣਕੇ-ਕਿਣਕੇ

**ਚੁੰਨਰੀ**—ਚੁੰਨੀ

12. ਮੈਂ ਸੋਚਦਾ ਰਹਿ ਗਿਆ

**ਅਸੱਭਿਆ**—ਉਜੱਡ

**ਢੋਲ ਵਜਾਉਣਾ**—ਰੌਲੀ ਪਾਉਣੀ

**ਸੁਆਰਥੀ**—ਮਤਲਬੀ

**ਧਰਵਾਸ**—ਹੌਂਸਲਾ

13. ਇਹ ਲਹੂ ਕਿਸ ਦਾ ਹੈ

**ਪ੍ਰਲੋਕ**—ਸਵਰਗ

**ਗੁਸਤਾਖ਼**—ਮੋਹਰੇ ਬੋਲਣ ਵਾਲਾ

**ਕੁਰਾਹੀਆ**—ਪੁੱਠੇ ਪਾਸੇ ਜਾਣ ਵਾਲਾ

**ਪਕਵਾਨ**—ਤਲੀਆਂ ਚੀਜ਼ਾਂ

**ਕਹਾਣੇ**—ਕਥਾਵਾਂ

**ਸਵਾਲੀ**—ਮੰਗਤਾ

**ਨਿਉਂਦਰਾ**—ਕਿਸੇ ਦਿਨ ਚੀਜ਼ ਦੇਣੀ ਜਿਹੜੀ ਉਹ ਮੁੜ ਕੇ ਮੋੜੇਗਾ

**ਸਾਲਗੀ**—ਸਬਜ਼ੀ, ਭੋਜਨ

**ਵਗਾਰ**—ਬਿਨਾਂ ਪੈਸਿਆਂ ਤੋਂ ਕੰਮ ਕਰਨਾ

14. ਬਾਲ ਖਿਡੌਣੇ

**ਅਭਿਆਸ**—ਲਗਾਤਾਰ ਇਕ ਕੰਮ ਕਰਨਾ

**ਦਰਪਨ**—ਸ਼ੀਸ਼ਾ

**ਸੱਭਿਆਚਾਰ**—ਦੇਸ਼ ਦੀ ਰਹਿਣੀ ਬਹਿਣੀ, ਚੱਜ ਆਚਾਰ

15. ਇਕ ਵਿਲੱਖਣ ਸ਼ਖ਼ਸੀਅਤ

**ਅੰਮਾ ਜਾਏ**—ਸਕੇ ਭਰਾ

**ਹੰਭਲਾ**—ਉਦਮ

ਵਰਤਾਓ—ਵਿਉਹਾਰ
ਦੂਰ ਅੰਦੇਸ਼—ਲੰਮੀ ਸੋਚ ਵਾਲਾ
ਪੱਲੇ ਬੰਨ੍ਹਣਾ—ਯਾਦ ਰੱਖਣਾ
ਸੰਸਕਾਰ—ਪ੍ਰਭਾਵ, ਅਸਰ
ਅਚੇਤ—ਸਹਿਜ ਸੁਭਾਅ
ਸਹਿਜ ਸੁਭਾਅ—ਆਪਣੇ ਆਪ
ਸਥਾਨਕ—ਖ਼ਾਸ ਸਥਾਨ ਨਾਲ ਸਬੰਧਤ
ਅਨੁਸ਼ਾਸਨ—ਜ਼ਬਤ
ਵਿਤਕਰੇ—ਅੰਤਰ, ਫ਼ਰਕ
ਸੁਰੱਖਿਅਤ—ਜਿਸ ਨੂੰ ਕੋਈ ਭੈ ਨਾ ਹੋਵੇ

16. ਹਰਿਆਲੀ ਫੁੱਲਾਂ ਦੀ

ਖ਼ੁਸ਼ਹਾਲੀ— ਚੰਗੇ ਦਿਨ
ਧੜਕਣ—ਗਤੀ
ਅਉਖਧ – ਦਵਾਈ
ਜ਼ਾਮਣ—ਗਵਾਹ
ਸ਼ਬਾਬ —ਸ਼ੋਖ਼ ਹੁਸਨ
ਗਵਾਰ—ਉਜੱਡ
ਜਿੰਦੜੀ—ਜਿੰਦ

17. ਝੂਠਾ ਬਜ਼ਾਰ

ਸਰਾਪ—ਦੁਰ-ਅਸੀਸ
ਅਪਮਾਨ—ਬੇ-ਇੱਜ਼ਤੀ
ਮਜਬੂਰ—ਜ਼ੋਰ ਨਾਲ ਮਨਾਉਣਾ
ਵਿਭੂਤ—ਅਜੀਬ

18. ਸੁਲੱਖਣੀ ਲੋਹੜੀ

ਕਮਲੀਆਂ— ਬੇਅਕਲੀ ਕਰਨ ਵਾਲੀਆਂ
ਪੂਲਾ—ਭਰੀ
ਅਰੋਗਤਾ—ਜਦ ਕੋਈ ਰੋਗ ਨਾ ਹੋਵੇ
ਵਿਰਸਾ—ਜੱਦੀ
ਨਿਰਾਲੇ—ਅਜੀਬ
ਠੱਕਾ—ਠੰਡੀ ਹਵਾ

19. ਪਾਕਿਸਤਾਨ ਦੇ ਬਜ਼ਾਰ

ਖ਼ਰੀਦੋ-ਫ਼ਰੋਖ਼ਤ—ਖ਼ਰੀਦਣੀ ਵੇਚਣੀ
ਮੁਕੰਮਲ—ਪੂਰਾ
ਰਸਾਈ—ਮਾਨਤਾ
ਵਹੀਰਾਂ—ਇੱਕਠੇ ਹੋ ਕੇ ਕਿਤੇ ਜਾਣਾ
ਵਰਦਾਨ—ਸੁਭਾਗ
ਸਕੂਨ — ਸ਼ਾਂਤੀ
ਖੁਰਾਖੋਜ—ਨਿਸ਼ਾਨ, ਪੈੜ
ਇਬਾਦਤ—ਭਗਤੀ
ਦਰਦਨਾਕ—ਦੁਖਦਾਈ
ਭਿੰਨ-ਭੇਦ—ਫ਼ਰਕ

20. ਇਕ ਵਿੱਲਖਣ ਸਾਹਿਤਕਾਰ

ਇਨਕਲਾਬ—ਰਾਜਸੀ ਤਬਦੀਲੀ
ਬ੍ਰਹਿਮੰਡ—ਵਿਸ਼ਵ
ਸਤਿਕਾਰ—ਇੱਜ਼ਤ
ਪ੍ਰਾਪਤੀਆਂ—ਸਫ਼ਲਤਾਵਾਂ
ਹਰਟ—ਉਹ ਖੂਹ ਜਿਸ ਵਿਚੋਂ ਟਿੰਡਾਂ ਨਾਲ ਪਾਣੀ ਕੱਢਿਆ ਜਾਵੇ
ਤਲਵਾਰ ਦਾ ਧਨੀ—ਤਲਵਾਰ ਚਲਾਉਣ ਦਾ ਮਾਹਰ ਯੋਧਾ
ਕਲਿਆਨਕਾਰੀ—ਭਲਾ ਕਰਨ ਵਾਲੀ
ਸਿਰ ਪੈ ਗਈ—ਜ਼ੁੰਮੇਵਾਰੀ
ਨਰੀਖਣ—ਪਰਖਣ
ਚੱਟੀ ਭਰਨੀ—ਜੁਰਮਾਨਾ ਭਰਨਾ
ਅੰਨ੍ਹੇਰੀਆਂ ਝੁਲਣਾ—ਮੁਸੀਬਤਾਂ ਆਉਣੀਆਂ
ਹੱਥ ਨਾ ਪਿਆ—ਆਸਰਾ ਨਾ ਮਿਲਿਆ
ਰਿੜ ਪਿਆ— ਚੱਲ ਪਿਆ

21. ਵਤਨ

ਮਸਜਦ—ਮਸੀਤ
ਬਰਕਤਾਂ—ਨਿਹਮਤਾਂ
ਉੱਘਾ—ਮਸ਼ਹੂਰ
ਅਣਖ—ਇੱਜ਼ਤ
ਭੰਡਾਰ—ਖ਼ਜ਼ਾਨਾ
ਸੁਲਤਾਨ—ਬਾਦਸ਼ਾਹ
ਛੈਲ—ਜੁਆਨ

22. ਸੁੰਜਾ ਮੋੜ

**ਆਫ਼ਤ**—ਬਿਪਤਾ

**ਯਾਦਗਾਰ**—ਕਿਸੇ ਦੀ ਯਾਦ ਵਿਚ ਬਣਾਈ ਚੀਜ਼

**ਨਸੀਹਤ**—ਸਿੱਖਿਆ

**ਮਹਿਕਮਾ**—ਭਾਗ

**ਮਹਾਨਤਾ**—ਪ੍ਰਸਿੱਧੀ

**ਸੰਸਕਾਰ**—ਮੁਰਦੇ ਨੂੰ ਅੱਗ ਨਾਲ ਸਾੜਨਾ

23. ਫ਼ੈਸ਼ਨ

**ਮਸਤਕ**—ਮੱਥਾ

**ਗੁਜ਼ਾਰਾ**—ਨਿਰਬਾਹ

**ਮਖੌਲ**—ਮਸ਼ਕਰੀ

**ਤਾਰੀਫ਼**—ਉਸਤਤ

**ਮਿੱਟੀ ਦਾ ਮਾਧੋ**—ਕਮਜ਼ੋਰ, ਲਾਈ ਲਗ

24. ਕਾਰਟੂਨ ਤੇ ਕਾਮਿਕਸ

**ਅੜਿੰਗ**—ਪਸ਼ੂਆਂ ਦਾ ਬੋਲਣਾ

**ਪੈੜਾਂ**—ਪਸ਼ੂਆਂ ਦੇ ਪੈਰਾਂ ਦੇ ਧਰਤੀ ਉੱਤੇ ਨਿਸ਼ਾਨ

**ਰਹੁ-ਰੀਤਾਂ**—ਰਸਮਾਂ

**ਕਾਰਟੂਨ**—ਕਿਸੇ ਦੀ ਸ਼ਕਲ ਵਿਗਾੜ ਕੇ ਟਿਚਕਰ ਕਰਨ ਦੀ ਵਿਧੀ

**ਕੌਮਿਕਸ**—ਚਲੰਤ ਚਿੱਤਰਾਂ ਰਾਹੀਂ ਕਹਾਣੀ ਬਿਆਨ ਕਰਨੀ

**ਉਤਾਰਾ**—ਨਕਲ ਉਤਾਰਨੀ

25. ਰੰਗਾਂ ਦੇ ਵਣਜਾਰੇ ਦੀ ਪੈੜ ਦੀ ਮਹਿਕ

**ਸੰਪੂਰਨ**—ਪੂਰਾ

**ਵਸਨੀਕ**—ਰਹਿਣ ਵਾਲਾ

**ਉਤਰਾ ਚੜ੍ਹਾਅ**—ਦੁੱਖ ਸੁੱਖ

**ਅਵਸਥਾ**—ਹਾਲਤ

**ਵਿਸ਼ਕਰਮਾ**—ਸ਼ਿਲਪ ਕਲਾ ਦਾ ਅਵਤਾਰ

**ਸਮਾਨਅੰਤਰ**—ਜਿਹੜੀਆਂ ਲਕੀਰਾਂ ਨਾਲ ਨਾਲ ਜਾਣ ਪਰ ਮਿਲਣ ਨਾ

**ਨਿਮਰਤਾ**—ਹਲੀਮੀ

26. ਭਾਈ ਵੀਰ ਸਿੰਘ ਅਤੇ ਦੋ ਫੁੱਲ

**ਅਰਸ਼**—ਅਕਾਸ਼

**ਨਿਮਰਤਾ**—ਹਲੀਮੀ

**ਅਹਿਸਾਨ**—ਕੀਤੇ ਨੂੰ ਯਾਦ ਰੱਖਣਾ

**ਸੁੰਦਰਤਾ**—ਹੁਸਨ

**ਅਪੱਛਰਾਂ**—ਪਰੀਆਂ

**ਮੁਸ਼ਕ**—ਮਹਿਕ

**ਲਪਟ**—ਮਹਿਕ ਭਰੀ ਹਵਾ

**ਮੁਸ਼ਕਿਆ**—ਮਹਿਕਿਆ

27. ਹਰਿਮੰਦਰ ਸਾਹਿਬ ਦੀ ਮੋਹਰਾਕਸ਼ੀ

**ਵਿਸ਼ੇਸ਼ਤਾ**—ਖ਼ਾਸੀਅਤ

**ਸਮੂਹ**—ਸਭ

**ਮਾਰ ਨਾ ਸਕੇ**—ਤਬਾਹ ਨਾ ਕਰ ਸਕੇ

**ਸਰੋਤ**—ਮੁਢ, ਸ੍ਰੋਅ

**ਦਸਵੰਧ**—ਕਮਾਈ ਦਾ ਦਸਵਾਂ ਹਿੱਸਾ ਜਿਹੜਾ ਗੁਰੂ ਨੂੰ ਦਿੱਤਾ ਜਾਂਦਾ ਹੈ

**ਭਵਨ ਕਲਾ**—ਮਕਾਨ ਉਸਾਰਨ ਵਾਲੀ ਕਲਾ

**ਨਿਤਰਨ**—ਉਘੜਨ

**ਨਕਾਸ਼**—ਨਕਸ਼ੇ ਬਣਾਉਣ ਵਾਲਾ

28. ਸਿਹਰਾ ਅਤੇ ਕਲੀਰਾ

**ਵਿਗਿਆਨਕ**—ਸਾਇੰਸ

**ਸਮੇਤ**—ਨਾਲ ਰਲਾ ਕੇ

**ਸੰਸਕਾਰ**—ਖ਼ਾਸ ਰਸਮ

**ਕਲੀਰਾ**—ਵਿਆਹ ਵੇਲੇ ਲਾੜੀ ਦੇ ਹੱਥ ਬੰਨ੍ਹਿਆ ਜਾਂਦਾ ਹੈ, ਜੋ ਨਾਰੀਅਲ ਅਤੇ ਕੌਡੀਆਂ ਦਾ ਬਣਿਆ ਹੁੰਦਾ ਹੈ

**ਸਿਹਰਾ**—ਲਾੜੇ ਦੇ ਬੰਨ੍ਹਿਆ ਜਾਂਦਾ ਹੈ

**ਵਟਣਾ**—ਲਾੜੇ ਲਾੜੀ ਨੂੰ ਮਲੀ ਜਾਣ ਵਾਲੀ ਵੇਸਣ ਦੀ ਲੇਟੀ

**ਉਦੇਸ਼ਾਂ**—ਮਨੋਰਥਾਂ

**ਫੇਰੇ**—ਲਾਵਾਂ